ਭਾਰਤ ਦੀ ਲੋਕਧਾਰਾ

# ਆਸਾਮ ਦੀ ਲੋਕਧਾਰਾ

ਜੋਗੇਸ਼ ਦਾਸ

ਅਨੁਵਾਦਕ

ਸੋਹਿੰਦਰ ਸਿੰਘ ਵਣਜਾਰਾ ਬੇਦੀ



ਨੈਸ਼ਨਲ ਬੁਕ ਟਰੱਸਟ, ਇੰਡੀਆ

ISBN 81-237-1036-4

1994 (ਸ਼ੱਕ ਸੰਮਤ 1916)

Folklore of Assam (Punjabi)
ਮੁੱਲ : 27.00
ਡਾਇਰੈਕਟਰ, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ ਪਾਰਕ ਨਵੀਂ ਦਿੱਲੀ-110016 ਵਲੋਂ ਪ੍ਰਕਾਸ਼ਿਤ ।

# ਧੰਨਵਾਦ

ਇਸ ਪੁਸਤਕ ਨੂੰ ਤਿਆਰ ਕਰਨ ਸਮੇਂ ਹੇਠ ਲਿਖੇ ਵਿਦਵਾਨਾਂ ਨੇ ਮੇਰੀ ਕਿਸੇ ਨਾ ਕਿਸੇ ਢੰਗ ਨਾਲ ਮਦਦ ਕੀਤੀ, ਇਸ ਲਈ ਮੈਂ ਉਨ੍ਹਾਂ ਦਾ ਧੰਨਵਾਦੀ ਹਾਂ। ਹੇਮ ਬਰੂਆ, ਸਾਬਕਾ ਐਮ. ਪੀ. ਅਤੇ ਉੱਘੇ ਲੇਖਕ; ਸ੍ਰੀ ਪ੍ਰਦੀਪ ਚਾਲੀਹਾ, ਸਕੱਤਰ, ਲਲਿਤ ਕਲਾ ਅਕਾਦਮੀ, ਆਸਾਮ; ਡਾ. ਬੀਰੇਂਦ੍ਰ ਨਾਥ ਦਾਤਾ; ਪ੍ਰੋ. ਨੰਦਾ ਤਾਲੁਕਦਾਰ; ਪ੍ਰੋ. ਨਾਜੇਨ ਸੈਕੀਆ; ਪ੍ਰੋ. ਸਈਯਦ ਅਬਦੁੱਲ ਮਲਿਕ ਐਮ. ਪੀ. ਅਤੇ ਉੱਘੇ ਲੇਖਕ, ਸ੍ਰੀ ਰੁਦਰਾ ਬਰੂਆ, ਨਿਰਦੇਸ਼ਕ, ਸਭਿਆਚਾਰਕ ਮਾਮਲੇ, ਆਸਾਮ; ਸ੍ਰੀ ਰੋਹੇਸਵਰ ਸੈਕੀਆ ਬਯਾਨ, ਪ੍ਰਿੰਸੀਪਲ ਸੰਗੀਤ ਸਤਰਾ, ਗੁਹਾਟੀ; ਸ੍ਰੀ ਚਕਰ ਬਰੂਆ; ਸ੍ਰੀ ਉਮੇਸ਼ ਚੇਕਾ; ਸ੍ਰੀ ਐਮ. ਬਰਮਨ ਅਤੇ ਹੋਰ ਕਈ ਮਿੱਤਰ।

—ਜੋਗੇਸ਼ ਦਾਸ

## ਤਤਕਰਾ

# 1. ਧਰਤੀ ਅਤੇ ਲੋਕ

ਆਸਾਮ ਦੇ ਲੋਕ ਕਿਹੋ ਜਿਹੀ ਸ਼ਕਲ ਸੂਰਤ ਦੇ ਹਨ ? ਪਰ ਜੇ ਇਸੇ ਤਰ੍ਹਾਂ ਇਹ ਸਵਾਲ ਪੁੱਛਿਆ ਜਾਵੇ ਕਿ ਭਾਰਤੀ ਵੇਖਣ ਵਿਚ ਕਿਹੋ ਜਿਹੀ ਸ਼ਕਲ ਸੂਰਤ ਦੇ ਹਨ ? ਤਾਂ ਇਨ੍ਹਾਂ ਦੋਹਾਂ ਪ੍ਰਸ਼ਨਾਂ ਦਾ ਠੀਕ ਠੀਕ ਉੱਤਰ ਦੇਣਾ ਸੌਖਾ ਨਹੀਂ । ਇਸ ਬਾਰੇ ਕੋਈ ਗਿਣੀ ਮਿਥੀ ਧਾਰਨਾ ਨਹੀਂ ਬਣਾਈ ਜਾ ਸਕਦੀ । ਵਿਸ਼ਵ ਦੇ ਸਭ ਨਸਲਾਂ ਦੇ ਲੋਕ ਭਾਰਤੀ ਉਪਮਹਾਂਦੀਪ ਵਿਚ ਫੈਲੇ ਹੋਏ ਮਿਲਦੇ ਹਨ । ਭਾਰਤ ਦੇ ਲੋਕ ਮਨੁੱਖੀ ਵੰਸ ਦੀਆਂ ਸਭ ਪ੍ਰਮੁੱਖ ਜਾਤੀਆਂ ਦੀ ਪ੍ਰਤੀਨਿਧਤਾ ਕਰਦੇ ਹਨ । ਫਿਰ ਵੀ. ਇਹ ਜਾਣਨਾ ਬੜਾ ਮੁਸ਼ਕਲ ਹੈ ਕਿ ਇਕ ਖਾਸ ਇਲਾਕੇ ਵਿਚ ਕਿਸ ਜਾਤੀ ਦੇ ਲੋਕਾਂ ਦੀ ਪ੍ਰਧਾਨਤਾ ਹੈ ? ਵਿਸ਼ਨੂੰ-ਪੁਰਾਣ ਅਤੇ ਮਾਰਕੰਡੇ-ਪੁਰਾਣ ਵਿਚ, ਇਸ ਵੰਡ ਦੇ ਸਮੁੱਚੇ ਰੂਪ ਨੂੰ ਬੜੀ ਚੰਗੀ ਤਰ੍ਹਾਂ ਪੇਸ਼ ਕੀਤਾ ਗਿਆ ਹੈ । ਇਨ੍ਹਾਂ ਪੁਰਾਣਾਂ ਵਿਚ ਦਿੱਤੀ ਵਿਸਵ ਦੀ ਵੰਡ ਅਨੁਸਾਰ, "ਭਾਰਤ ਪ੍ਰਿਥਵੀ ਦੇ ਮੱਧ ਵਿਚ ਹੈ, ਇਸ ਦੇਸ਼ ਵਿਚ ਬ੍ਰਾਹਮਣ, ਕਸਤਰੀ, ਵੈਸ਼ ਅਤੇ ਸੂਦਰ ਵਸੇ ਹੋਏ ਹਨ । ਪੂਰਬ ਵਲ ਕਿਰਾਤ ਨਿਵਾਸ ਕਰਦੇ ਹਨ ਅਤੇ ਪੱਛਮ ਵਲ ਯਵਨ" । ਭਾਰਤ ਦੀ ਅਜੋਕੀ ਬਹੁਰੰਗੀ ਵਸੋਂ ਵਿਚ ਅੱਜ ਵੀ ਸਹਿਜੇ ਹੀ ਪਛਾਣਿਆ ਜਾ ਸਕਦਾ ਹੈ ਕਿ ਉੱਤਰ ਵਿਚ ਨਾਰਡਿਕ ਆਰੀਅਨ ਦੀ ਕਾਕੇਸ਼ੀਅਨ ਜਾਤੀਆਂ ਦੀ ਪ੍ਰਧਾਨਤਾ ਰਹੀ ਹੈ ਅਤੇ ਦੱਖਣ ਵਿਚ ਮੱਧਸਾਗਰ ਦੇ ਦਰਾਵੜਾਂ ਦੀ । ਇਸੇ ਤਰ੍ਹਾਂ ਪੂਰਬ ਵਲ ਆਸਾਮ, ਨੇਫਾ, ਨਾਗਾਲੈਂਡ ਅਤੇ ਮਨੀਪੁਰ ਦੇ ਇਲਾਕਿਆਂ ਵਿਚ ਮੰਗੋਲ ਜਾਤੀਆਂ ਛਾਈਆਂ ਰਹੀਆਂ ਹਨ ।

ਪਰੰਤੂ, ਇਸ ਦਾ ਇਹ ਮਤਲਬ ਨਹੀਂ ਕਿ ਇਨ੍ਹਾਂ ਮੋਟੀਆਂ ਮੋਟੀਆਂ ਵੰਡਾਂ ਵਿਚ ਕਿਸੇ ਹੋਰ ਨਸਲੀ ਤੱਤ ਦਾ ਮਿਸ਼ਰਣ ਨਹੀਂ ਹੋਇਆ । ਉਦਾਹਰਣ ਵਜੋਂ, ਭਾਰਤ ਦੇ ਆਦਿ-ਵਾਸੀਆ ਵਿਚ ਪਰੋਟੋ-ਆਸਟਰੋਲਾਇਡ ਜਾਤੀਆਂ ਵਿਚ ਹਬਸ਼ੀ ਤੱਤ ਘੁਲ-ਮਿਲ ਗਏ ਹਨ । ਜਦੋਂ ਆਰੀਆ ਲੋਕ ਪੱਛਮੀ ਪੰਜਾਬ ਤੋਂ ਉੱਤਰੀ ਬਿਹਾਰ ਵਲ ਫੈਲ ਰਹੇ ਸਨ, ਤਾਂ ਆਰੀਆ ਵੰਸ਼ ਨਾਲ ਦਰਾਵੜੀ ਤੇ ਆਸਟਰਿਕ ਭਾਸ਼ਾਵਾਂ ਬੋਲਣ ਵਾਲੀਆਂ ਜਾਤੀਆਂ ਦਾ ਨਸਲੀ ਸੰਯੋਗ ਹੋ ਰਿਹਾ ਸੀ । ਐਡਵਰਡ ਗੇਟ ਦੇ ਅਨੁਸਾਰ, "ਆਸਾਮ (ਸੁਰਮਾ ਦੀ ਵਾਦੀ ਤੋਂ ਇਲਾਵਾ) ਅਤੇ ਉੱਤਰ-ਪੂਰਬੀ ਬੰਗਾਲ ਵਿਚ ਆਰੀਆ ਦੇ

ਨਾਲ ਜੋ ਮਿਸ਼ਰਣ ਹੋਇਆ ਉਥੇ ਦਰਾਵੜੀ ਨਸਲ ਦੀ ਥਾਂ ਬਹੁਤ ਹਦ ਤਕ ਮੰਗੋਲ ਵੰਸ਼ਾਂ ਨੇ ਲੈ ਲਈ। ਸੁਰਮਾ ਦੀ ਵਾਦੀ ਅਤੇ ਬਾਕੀ ਦੇ ਬੰਗਾਲ ਦੇ ਇਲਾਕੇ ਵਿਚ ਜੋ ਜਾਤੀਆਂ ਦਾ ਸੰਜੋਗ ਹੋਇਆ, ਉਸ ਵਿਚ ਮੰਗੋਲਾਂ ਦਾ ਪ੍ਰਭਾਵ ਜ਼ਿਆਦਾ ਸੀ। ਇਹ ਨਸਲੀ-ਤੱਤ ਪੱਛਮ ਵਲ ਵਧਦਾ ਗਿਆ ਅਤੇ ਬਿਹਾਰ ਦੀ ਹਦ ਤਕ ਪਹੁੰਚਦੇ ਪਹੁੰਚਦੇ ਬਿਲਕੁਲ ਹੀ ਸਮਾਪਤ ਹੋ ਗਿਆ।"

ਇਸ ਲਈ ਇਹ ਗੱਲ ਸਪਸ਼ਟ ਹੈ ਕਿ ਆਸਾਮ ਦੀ ਵਸੋਂ ਵਿਚ ਨਸਲਾਂ ਦਾ ਆਪਸੀ ਮਿਸਰਣ ਕਾਫ਼ੀ ਵੱਡੇ ਪੈਮਾਨੇ ਉੱਤੇ ਹੋਇਆ ਹੈ। ਮੰਗੋਲ ਵੰਸ਼ਾ ਦਾ ਪ੍ਰਭਾਵ ਕਾਫ਼ੀ ਜ਼ਿਆਦਾ ਮਾਤਰਾ ਵਿਚ ਰਿਹਾ। ਕਿਉਂ ਜੋ ਇਥੋਂ ਦੇ ਬਹੁਤ ਸਾਰੇ ਕਬੀਲੇ ਇਸੇ ਨਸਲ ਵਿਚੋਂ ਹਨ। ਉਨ੍ਹਾਂ ਦੇ ਸਰੀਰਕ ਡੀਲ-ਡੌਲ ਅਤੇ ਨੈਣ-ਨਕਸ਼ਾਂ ਦਾ ਵਟਣਨ ਇਸ ਪ੍ਰਕਾਰ ਕੀਤਾ ਜਾਂਦਾ ਹੈ—ਛੋਟਾ ਸਿਰ, ਚੌੜਾ ਨੱਕ, ਮਧਰਾ ਮੂੰਹ ਜਿਸ ਉੱਤੇ ਮੁਕਾਬਲਤਨ ਘੱਟ ਰੋਮ ਹੁੰਦੇ ਹਨ, ਕੱਦ ਮਧਰਾ ਪਰ ਗੱਠਵਾਂ ਅਤੇ ਪੀਲੇ ਰੰਗ ਦੀ ਚਮੜੀ। ਪਰ ਇਨ੍ਹਾਂ ਬੁਨਿਆਦੀ ਲੱਛਣਾ ਦੇ ਨਾਲ ਨਾਲ ਦੂਜੀਆਂ ਨਸਲਾਂ ਦੀਆਂ ਵਿਸ਼ੇਸ਼ਤਾਈਆਂ ਦਾ ਮਿਸਰਣ ਘਟ-ਵਧ ਮਾਤਰਾ ਵਿਚ ਹਰ ਜਗ੍ਹਾ ਮਿਲਦਾ ਹੈ। ਨੀਗਰੋ ਨਸਲ ਦੀ ਪਰਛਾਈਂ ਨਾਗਿਆਂ ਵਿਚ ਅਤੇ ਦੱਖਣੀ ਭਾਰਤ ਦੇ ਕਈ ਕਬੀਲਿਆਂ ਵਿਚ ਸਪਸ਼ਟ ਰੂਪ ਵਿਚ ਵੇਖਣ ਵਿਚ ਮਿਲਦੀ ਹੈ। ਡਾ. ਐਸ. ਕੇ. ਚੈਟਰਜੀ ਅਨੁਸਾਰ, "ਇਸ ਤਰ੍ਹਾਂ ਖਾਸੀ ਕਬੀਲੇ ਦੇ ਲੋਕਾਂ ਨੇ, ਜੋ ਆਸਟਰਿਕ ਭਾਸ਼ਾ ਬੋਲਦੇ ਹਨ, ਜਾਪਦਾ ਹੈ ਇਸ ਬੋਲੀ ਦੇ ਲੱਛਣ, ਆਸਾਮ ਦੇ ਖੇਤਰ ਵਿਚ ਪ੍ਰਵਾਸ ਕਰਨ ਤੋਂ ਪਹਿਲਾਂ, ਆਦਿ ਆਸਟਰੋਲਾਇਡ ਨਸਲ ਤੋਂ ਗ੍ਰਹਿਣ ਕੀਤੇ ਹਨ। ਆਸਾਮ ਦੀ ਇਕ ਅਨੁਸੂਚਿਤ ਜਾਤੀ ਕੈਬਰਤ ਬਾਰੇ ਕਈ ਵਿਦਵਾਨਾਂ ਦੀ ਧਾਰਨਾ ਹੈ ਕਿ ਉਹ ਸਪਸ਼ਟ ਰੂਪ ਵਿਚ ਦਰਾਵੜੀ ਵੰਸ਼ ਦੇ ਹਨ। ਦਰਾਵੜੀ ਜਾਤੀ ਆਪਣੇ ਵਖਰੇ ਨੈਣ-ਨਕਸ਼, ਰੰਗ ਰੂਪ ਸਦਕਾ ਝਟ ਪਛਾਣੀ ਜਾਂਦੀ ਹੈ। ਲੰਬੂਤਰਾ ਸਿਰ, ਲੰਮੀਆਂ ਅਤੇ ਕਾਲੀਆਂ ਅੱਖਾਂ, ਚਿਹਰੇ 'ਤੇ ਘਣੇ ਵਾਲ, ਕਾਲਾ ਜਾਂ ਸਾਂਵਲਾ ਪੱਕਾ ਰੰਗ ਅਤੇ ਚੌੜੀਆਂ ਫੈਲੀਆਂ ਨਾਸਾਂ, ਅਤੇ ਹੇਠਾਂ ਵਲੋਂ ਫਿਥਿਆ ਹੋਇਆ ਨੱਕ, ਜੋ ਅਜਿਹਾ ਨਹੀਂ ਕਿ ਉਸ ਕਰਕੇ ਚਿਹਰਾ ਚਪਟਾ ਵਿਖਾਈ ਦੇਵੇ।" ਇਸ ਤੋਂ ਇਲਾਵਾ ਇਥੇ ਆਰੀਆ ਲੋਕ ਵੀ ਵਸਦੇ ਹਨ, ਜੋ ਉੱਚੇ ਲੰਮੇ ਤੇ ਮਜ਼ਬੂਤ ਡੀਲ-ਡੌਲ ਵਾਲੇ ਹਨ। ਉਨ੍ਹਾਂ ਦੇ ਸਿਰ ਲੰਮੇ, ਨੱਕ ਪਤਲਾ, ਲੰਮਾ ਤੇ ਤਿੱਖਾ, ਚਿਹਰੇ ਦਾ ਰੰਗ ਸਾਫ ਹੈ। ਇਹ ਲੋਕ ਬਿਹਾਰ ਅਤੇ ਬੰਗਾਲ ਵਿਚੋਂ ਲੰਘਦੇ ਹੋਏ ਆਸਾਮ ਵਿਚ ਆਏ। ਸਰੀਰਾਂ ਦਾ ਇਹ ਰੰਗ-ਬਰੰਗਾ ਚਿਹਨ-ਚੱਕਰ ਆਸਾਮ ਦੇ ਵਾਸੀਆਂ ਵਿਚ ਵੇਖਣ ਨੂੰ ਮਿਲਦਾ ਹੈ।

ਇਸ ਗੱਲ ਦਾ ਕੋਈ ਸਬੂਤ ਨਹੀਂ ਕਿ ਮਾਨਵ-ਜਾਤੀ ਦੀ ਕੋਈ ਇਕ ਨਸਲ ਸਾਰੇ ਭਾਰਤੀ ਉਪਮਹਾਂਦੀਪ ਵਿਚ ਆਪਣੇ ਖਾਲਸ ਰੂਪ ਵਿਚ ਫੈਲੀ ਹੋਵੇ। ਦੂਜੀ ਗੱਲ ਇਹ ਹੈ ਕਿ ਪ੍ਰਾਚੀਨ ਭਾਰਤ ਵਿਚੋਂ ਜੋ ਵੀ ਕੋਈ ਵੰਸ਼ ਜਾਂ ਕਬੀਲਾ ਇਥੇ ਆ ਕੇ ਵਸਿਆ, ਉਹ ਸਾਰੇ ਦੇ ਸਾਰੇ ਪੂਰਬ ਜਾਂ ਪੱਛਮ ਵਲੋਂ ਭਾਰਤ ਦੀ ਸਰਹੱਦ ਤੋਂ ਬਾਹਰੋਂ ਇਥੇ ਆਏ ਸਨ। ਆਸਾਮ ਵਿਚ ਵੀ, ਪ੍ਰਾਚੀਨ ਕਾਲ ਵਿਚ ਕਬੀਲੇ ਅਤੇ ਨਸਲਾਂ ਦੇ ਸਮੂਹ, ਕਿਧਰੋਂ ਨਾ ਕਿਧਰੋਂ ਵਹੀਰਾਂ ਦੀਆਂ ਵਹੀਰਾਂ ਆ ਕੇ ਇਥੇ ਵਸਦੇ ਰਹੇ ਜਿਨ੍ਹਾਂ

ਦਾ ਪੂਰਾ ਵੇਰਵਾ ਇਤਿਹਾਸ ਵਿਚ ਦਰਜ ਨਹੀਂ ਮਿਲਦਾ।

ਪ੍ਰਾਗ ਇਤਿਹਾਸ ਕਾਲ ਦੇ ਮੁੱਢਲੇ ਪੱਥਰ ਯੁੱਗ ਵਿਚ ਕੁਝ ਹਬਸ਼ੀ ਵੰਸ਼ੀ ਕਬੀਲੇ, ਜਿਨ੍ਹਾਂ ਦੇ ਰੰਗ-ਰੂਪ ਦੀ ਕੋਈ ਨਾ ਕੋਈ ਪਰਛਾਈਂ, ਵਰਤਮਾਨ ਨਾਗਿਆਂ ਵਿਚ ਹੁਣ ਵੀ ਸਪਸ਼ਟ ਰੂਪ ਵਿਚ ਮੌਜੂਦ ਹੈ, ਸਾਇਦ ਸਭ ਤੋਂ ਪਹਿਲਾਂ ਇਥੇ ਆ ਕੇ ਵੱਸੇ। ਮੰਗੋਲ ਨਸਲ ਦੇ ਨਾਗ-ਕਬੀਲੇ ਇਸ ਦੇ ਬਹੁਤ ਬਾਅਦ ਵਿਚ ਆਏ। ਸੁਭਾਵਕ ਹੈ ਕਿ ਉਨ੍ਹਾਂ ਤੋਂ ਬਹੁਤ ਪਹਿਲਾਂ ਆ ਕੇ ਵੱਸਣ ਵਾਲੇ ਹਬਸ਼ੀ ਕਬੀਲਿਆਂ ਦੇ ਨਾਲ ਉਨ੍ਹਾਂ ਦੇ ਲਹੂ ਦਾ ਮਿਸਰਣ ਹੋਇਆ ਹੈ ਅਤੇ ਦੋਹਾ ਨੇ, ਇਕ ਦੂਜੇ ਦੇ ਵੰਸ਼ਾਂ ਦੇ ਲੱਛਣਾਂ ਨੂੰ, ਆਪਣੇ ਵਿਚ ਰਚਾਇਆ ਹੈ। ਭਾਰਤ ਵਿਚ, ਇਸ ਤੋਂ ਮਗਰੋਂ ਆਉਣ ਵਾਲੇ ਕਬੀਲੇ ਪੱਥਰ ਦੇ ਯੁੱਗ ਤੋਂ ਪਹਿਲਾਂ ਦੇ ਆਸਟਰੋਲਾਇਡ ਨਸਲਾ ਵਿਚੋਂ ਸਨ। ਮੱਧ ਪ੍ਰਦੇਸ਼ ਦੇ ਮੁੰਡ ਅਤੇ ਕੋਲ ਆਦਿਵਾਸੀਆ ਵਾਗ ਆਸਾਮ ਦੇ ਖਾਸੀ ਅਤੇ ਜੈਂਤੀਨਾ ਕਬੀਲੇ ਵੀ ਆਸਟਰਿਕ ਪਰਿਵਾਰ ਦੀਆਂ ਭਾਸ਼ਾਵਾ ਬੋਲਦੇ ਹਨ। ਪਰੰਤੂ ਨਸਲੀ ਦ੍ਰਿਸ਼ਟੀ ਤੋਂ ਖਾਸੀ ਅਤੇ ਜੈਂਤੀਨਾ ਕਬੀਲੇ ਪ੍ਰਧਾਨ ਰੂਪ ਵਿਚ ਮੰਗੋਲ ਵੰਸ ਵਿਚੋਂ ਹੀ ਹਨ। ਆਸਟਰਿਕ ਭਾਸ਼ਾ ਪਰਿਵਾਰ ਦੀਆਂ ਮਾਨ-ਖਮੇਰ ਆਦਿ ਬੋਲੀਆਂ, ਉਨ੍ਹਾਂ ਨੇ ਆਸਾਮ ਵਿਚ ਆ ਕੇ ਵੱਸਣ ਦੇ ਬਾਅਦ ਜਾਂ ਉਸ ਤੋਂ ਕੁਝ ਚਿਰ ਪਹਿਲਾਂ ਅਪਣਾ ਲਈਆਂ ਹੋਣਗੀਆਂ। ਸਮੇਂ ਦੇ ਪਖੋਂ ਇਨ੍ਹਾਂ ਦੇ ਬਾਅਦ ਵਿਚ ਆਉਣ ਵਾਲੀਆਂ ਇਕਾਈਆਂ ਸਨ—ਦ੍ਰਾਵੜ ਭਾਸ਼ਾਵਾਂ ਬੋਲਣ ਵਾਲੇ ਮੱਧਸਾਗਰੀ ਕਬੀਲੇ। ਕੁਝ ਵਿਦਵਾਨਾਂ ਦੇ ਮੱਤ ਅਨੁਸਾਰ ਆਸਾਮ ਦੇ ਬਾਣੀਏ ਅਤੇ ਉਪਰੋਕਤ ਕੈਬਰਤ ਇਨ੍ਹਾਂ ਦਰਾਵੜਾ ਦੇ ਹੀ ਵੰਸ਼ ਹਨ।

ਦ੍ਰਾਵੜ ਭਾਸ਼ਾਵਾਂ ਬੋਲਣ ਵਾਲੀਆਂ ਇਹ ਜਾਤੀਆ ਸਾਂਸਕ੍ਰਿਤਿਕ ਦ੍ਰਿਸਟੀ ਤੋਂ ਉੱਚੇ ਪੱਧਰ ਦੇ ਰਹਿਣ-ਸਹਿਣ ਦੀਆ ਮਾਲਕ ਸਨ। ਜਿਸਦਾ ਅਨੁਮਾਨ ਮੋਹਿੰਜੋਦੜੋ ਅਤੇ ਹੜੱਪਾਂ ਦੀਆਂ ਥੇਹਾ ਵਿਚੋਂ ਲੱਭੀਆਂ ਚੀਜ਼ਾਂ ਤੋਂ ਲਗਾਇਆ ਜਾ ਸਕਦਾ ਹੈ। ਇਸ ਤੋਂ ਇਹ ਵੀ ਜਾਣਕਾਰੀ ਮਿਲਦੀ ਹੈ ਕਿ ਇਨ੍ਹਾਂ ਜਾਤੀਆਂ ਦਾ ਉੱਤਰ ਦੇ ਆਪਣੇ ਮੂਲ ਨਿਵਾਸ ਅਸਥਾਨ ਵਿਚ ਇੱਧਰ ਉੱਧਰ ਬਿਖਰਨ ਦਾ ਸਮਾਂ ਈਸਾ ਤੋਂ ਕੋਈ 1500 ਸਾਲ ਪਹਿਲਾਂ ਰਿਹਾ ਹੋਵੇਗਾ। ਉੱਤਰ-ਪੱਛਮ ਵਲੋਂ ਆਰੀਆ ਜਾਤੀ ਦੇ ਹੱਲਿਆਂ ਦਾ ਵੀ ਇਹੋ ਸਮਾ ਮੰਨਿਆ ਜਾਦਾ ਹੈ।

ਆਰੀਆ ਜਾਤੀ ਨੂੰ ਪੂਰਬ ਵਲ ਗੰਗਾ-ਵਾਦੀ ਦੇ ਨਾਲ ਨਾਲ ਫੈਲਦਿਆਂ ਕਈ ਸਦੀਆ ਲਗ ਗਈਆ। ਧਾਰਨਾ ਹੈ ਕਿ ਉਹ ਸਤਵੀਂ ਸਦੀ ਈਸਵੀ ਤੱਕ ਮਸਾਂ ਉੱਤਰੀ ਬਿਹਾਰ ਤਕ ਹੀ ਪੁੱਜੇ। ਇਸ ਲਈ ਆਰੀਆ ਜਾਤੀ ਆਸਾਮ ਵਿਚ ਉਸ ਦੇ ਮਗਰੋਂ ਹੀ ਪਧਾਰੀ। ਕੁਝ ਵੀ ਹੋਵੇ, ਰਾਮਾਇਣ ਅਤੇ ਮਹਾਭਾਰਤ, ਜਿਨ੍ਹਾਂ ਦਾ ਰਚਨਾਕਾਲ 500 ਈਸਵੀ ਪੂਰਬ ਤੋਂ 400 ਈਸਵੀ ਦੇ ਦਰਮਿਆਨ ਮੰਨਿਆ ਜਾਂਦਾ ਹੈ, ਇਸ ਗੱਲ ਦੇ ਪ੍ਰਮਾਣ ਮਿਲਦੇ ਹਨ ਕਿ ਆਰੀਆਈ ਅਤੇ ਮੰਗੋਲਵੰਸੀ ਜਾਤੀਆਂ ਵਿਚਕਾਰ ਕਾਫੀ ਮੇਲ ਜੋਲ ਸੀ। ਰਾਮਾਇਣ ਵਿਚ ਇਸ ਗੱਲ ਦਾ ਵਰਣਨ ਹੈ ਕਿ ਪ੍ਰਾਗਜਯੋਤਿਸ, ਜੋ ਆਸਾਮ ਦਾ ਪ੍ਰਾਚੀਨ ਨਾਂ ਹੈ, ਦੇ ਰਾਜ ਦੀ ਨੀਂਹ ਅੰਮ੍ਰਿਤਰਾਜ ਨੇ ਰੱਖੀ, ਜਿਸ ਦੇ ਪੋਤਰੇ ਵਿਸ਼ਵਾਮਿੱਤਰ ਨੇ ਕੌਸਿਕੀ (ਸਾਇਦ ਅਜਿਹੀ ਕੋਸੀ)

ਨਦੀ ਦੇ ਤੱਟ 'ਤੇ ਬੜੇ ਕਠਨ ਤਪ ਕੀਤੇ। ਆਸਾਮ ਦੇ ਮੰਗੋਲ ਵੰਸ਼ੀ ਕਿਰਾਤਾਂ ਦਾ ਵਰਨਣ ਦੋਹਾਂ ਮਹਾਂਕਾਵਿ ਵਿਚ ਕਾਫੀ ਮਾਤਰਾ ਵਿਚ ਹੈ। ਆਸਾਮ ਦੇ ਮੰਗੋਲ ਵੰਸ਼ੀ ਕਿਰਾਤਾ ਬਾਰੇ ਲਿਖਿਆ ਹੈ ਕਿ ਉਹ "ਸੋਨੇ ਵਾਗ ਚਮਕਦੇ, ਖੂਬਸੂਰਤ, ਉੱਤਮ-ਯੋਧੇ ਤੇ ਵੇਖਣ ਵਿਚ ਹਿੰਸਕ ਲੋਕ ਹਨ।"

ਇਸ ਗੱਲ ਦਾ ਠੀਕ ਫੈਸਲਾ ਕਰਨਾ ਮੁਸਕਲ ਹੈ ਕਿ ਮੰਗੋਲ-ਵੰਸ਼ ਜਾਤੀ ਦੇ ਪਹਿਲੇ ਆਬਾਦਕਾਰ ਕਦੋਂ ਆਸਾਮ ਵਿਚ ਆਏ। ਪਰ ਭਰੋਸੇ ਨਾਲ ਕਿਹਾ ਜਾ ਸਕਦਾ ਹੈ ਕਿ ਜਦੋਂ ਆਰੀਆ ਜਾਤੀ, ਆਸਟਰਿਕ ਤੇ ਦਰਾਵੜ ਜਾਤੀਆਂ ਬਾਕੀ ਭਾਰਤ ਵਿਚ ਹਿੰਦੂ ਸੰਸਕ੍ਰਿਤੀ ਦੀ ਬੁਨਿਆਦ ਰੱਖ ਰਹੀਆਂ ਸਨ ਤਾਂ ਮੰਗੋਲ-ਵੰਸ਼ੀ ਕਬੀਲੇ ਨੇ ਆਪਣੀ ਹੋਂਦ ਦਾ ਅਹਿਸਾਸ ਉੱਤਰ-ਪੂਰਬੀ ਖੇਤਰ ਵਿਚ ਮਹਿਸੂਸ ਕਰਵਾਣਾ ਸੁਰੂ ਕਰ ਦਿੱਤਾ ਸੀ। ਇਸ ਲਈ ਆਸਾਮ ਵਿਚ ਉਹ ਲੋਕ ਉਨੀਂ ਦਿਨੀਂ ਹੀ ਆਏ ਜਾਪਦੇ ਹਨ ਜਦੋਂ 1500 ਈਸਵੀ ਪੂਰਬ ਜਾਂ ਇਹਦੇ ਤੋਂ ਮਗਰੋਂ ਕਿਸੇ ਵੇਲੇ ਆਰੀਆ ਜਾਤੀ ਦੇ ਲੋਕ ਉੱਤਰ-ਪੱਛਮ ਵਲੋਂ ਆ ਰਹੇ ਸਨ। ਉਨ੍ਹਾਂ ਬਾਰੇ ਮਸਹੂਰ ਹੈ ਕਿ ਇਕ ਹਜਾਰ ਪੂਰਬ ਈਸਵੀ ਵਿਚ ਉਨ੍ਹਾਂ ਨੇ ਆਪਣੀ ਮੂਲ ਮਾਤਰਭੂਮੀ ਜੋ ਪੱਛਮੀ ਚੀਨ ਵਿਚ ਸੀ, ਵਲੋਂ ਬਹੁਤ ਵੱਡੀ ਮਾਤਰਾ ਵਿਚ ਇੱਧਰ ਵਲ ਵਧਣਾ ਆਰੰਭ ਦਿੱਤਾ ਸੀ ਪਰ ਇਹ ਪ੍ਰਮਾਣ ਨਾਲ ਕਹਿਣਾ ਮੁਸਕਲ ਹੈ ਕਿ ਉਹ ਬ੍ਰਹਮਪੁੱਤਰ ਦੇ ਦੋਵਾ ਕਿਨਾਰਿਆਂ ਦੇ ਇਲਾਕੇ ਵਿਚ ਕਦੋਂ ਪੁੱਜੇ। ਆਪਣੇ ਪਾਸਾਰ ਵਾਲੇ ਸਥਾਨ ਤੋਂ ਉਹ ਅੱਗੇ ਵਲ, ਜ਼ਿਮੀਂ ਗਾਹੁੰਦੇ ਤੇ ਫੈਲਦੇ ਹੋਏ ਥਾਈਲੈਂਡ, ਹਿੰਦ-ਚੀਨ, ਬਰਮਾ ਅਤੇ ਹਿਮਾਲੀਆਂ ਦੇ ਲੰਮੇ ਇਲਾਕੇ ਦੇ ਨਾਲ ਤਿੱਬਤ ਤੋਂ ਦੂਰ ਲਦਾਖ ਤੱਕ ਫੈਲਦੇ ਗਏ।

ਆਸਾਮ ਦੇ ਪਹਾੜੀ ਅਤੇ ਮੈਦਾਨੀ ਇਲਾਕੇ ਵਿਚ ਅਨੇਕਾਂ ਮੰਗੋਲ ਕਬੀਲੇ ਆਬਾਦ ਹੋ ਗਏ। ਇਸ ਤੋਂ ਇਲਾਵਾ ਉਹ ਨੇਫ਼ਾ ਦੇ ਸਾਰੇ ਖੇਤਰ ਅਤੇ ਨਾਗਾਲੈਂਡ ਵਿਚ ਕਾਫ਼ੀ ਮਾਤਰਾ ਵਿਚ ਫੈਲੇ ਹੋਏ ਹਨ। (ਵਿਧਾਨਿਕ ਤੌਰ ਤੇ ਨੇਫਾ ਆਸਾਮ ਦਾ ਹਿੱਸਾ ਹੈ, ਭਾਵ ਉਥੋਂ ਦਾ ਰਾਜ-ਪ੍ਰਬੰਧ ਕੇਂਦਰੀ ਸਰਕਾਰ ਆਸਾਮ ਦੇ ਰਾਜਪਾਲ ਦੁਆਰਾ ਚਲਾ ਰਹੀ ਹੈ।) ਇਕ ਸੰਖੇਪ ਵਿਵਰਣ ਦੁਆਰਾ ਇਹ ਜਾਣਨਾ ਉਚਿਤ ਹੋਵੇਗਾ ਕਿ ਆਸਾਮ ਦੀ ਪੇਚੀਦਾ ਸਾਂਸਕ੍ਰਿਤਿਕ ਬਨਾਵਟ ਵਿਚ ਇਨ੍ਹਾਂ ਆਦਮ ਜਾਤੀਆਂ ਦਾ ਕੀ ਸਥਾਨ ਹੈ? ਨਾਗਿਆਂ ਦਾ ਇਸ ਵੇਲੇ ਆਪਣਾ ਵਖਰਾ ਰਾਜ ਨਾਗਾਲੈਂਡ ਸਥਾਪਿਤ ਹੋ ਗਿਆ ਹੈ। 1960 ਵਿਚ ਆਸਾਮ ਦੀਆਂ ਨਾਗਾ ਪਹਾੜੀਆ ਅਤੇ ਤਤਕਾਲੀਨ ਨੇਫਾ ਦੇ ਤਿਊਨ-ਸਾਂਗ ਖੰਡ ਨੂੰ ਮਿਲਾ ਕੇ ਇਸਦਾ ਨਿਰਮਾਣ ਕੀਤਾ। ਨੇਫਾ ਦੇ ਤਿਰਾਪ ਸਰਹੱਦੀ ਖੇਤਰ ਵਿਚ ਦੋ ਨਾਗਾ-ਕਬੀਲੇ ਵੱਸੇ ਹੋਏ ਹਨ, ਜਿਸ ਦੇ ਪ੍ਰਾਚੀਨ ਕਾਲ ਤੋਂ ਆਪਣੇ ਗੁਆਂਢ ਆਸਾਮ ਦੇ ਮੈਦਾਨੀ ਜਿਲੇ ਲਖੀਮਪੁਰ ਨਾਲ ਬੜੇ ਸੰਘਣੇ ਸੰਬੰਧ ਰਹੇ ਹਨ। ਇਨ੍ਹਾ ਵਿਚੋਂ ਨੋਚਟੇ ਕਬੀਲੇ ਦੀ ਜਨ-ਸੰਖਿਆ ਕੋਈ ਬਾਰਾ-ਹਜਾਰ ਹੈ ਅਤੇ ਵਾਚੋਂ ਕਬੀਲੇ ਦੀ ਵਸੋਂ ਲਗਭਗ ਵੀਹ-ਹਜਾਰ ਹੈ। ਖਾਸੀ ਅਤੇ ਜੈਤੀਆ ਇਸੇ ਨਾ ਦੇ ਪਹਾੜੀ ਜ਼ਿਲ੍ਹੇ ਵਿਚ ਆਬਾਦ ਸਨ ਅਤੇ ਜੋ ਅੱਜ ਕੱਲ੍ਹ ਨਵੇਂ ਬਣਾਏ ਗਏ ਪ੍ਰਦੇਸ ਮੇਘਾਲਿਆ ਦੇ ਦੋ ਜ਼ਿਲ੍ਹਿਆਂ ਵਿਚੋਂ ਇਕ ਹੈ। 1961 ਦੀ ਜਨ-ਸੰਖਿਆ ਅਨੁਸਾਰ ਇਥੋਂ ਦੀ ਵਸੋਂ ਸਾਢੇ-ਤਿੰਨ ਲੱਖ ਦੇ ਕਰੀਬ ਸੀ। ਮੇਘਾਲਿਆ ਦੇ ਦੂਜੇ ਪਹਾੜੀ ਜ਼ਿਲ੍ਹੇ ਗਾਰੋ ਦੀ ਗਿਣਤੀ (1961 ਦੀ ਜਨ-ਗਣਨਾ

ਅਨੁਸਾਰ) ਕੋਈ ਤਿੰਨ ਲੱਖ ਸੀ। ਇਥੇ ਗਾਰੋ ਕਬੀਲੇ ਦੇ ਲੋਕ ਵੱਸੇ ਹੋਏ ਹਨ। ਮਿਕਰੀ ਕਬੀਲੇ ਦੇ ਲੋਕ ਮਿਕਰ ਪਹਾੜੀਆਂ ਦੇ ਵਾਸੀ ਹਨ ਅਤੇ ਇਹ ਇਲਾਕਾ ਆਸਾਮ ਦੇ ਮੱਧ ਵਿਚ ਸਥਿਤ ਹੈ। ਇਥੋਂ ਦੀ ਵਸੋਂ 1,77,000 (1977 ਦੀ ਜਨ-ਗਣਨਾ ਅਨੁਸਾਰ) ਹੈ। ਭਾਸਾ-ਵਿਗਿਆਨ ਦੇ ਪਖੋਂ ਇਨ੍ਹਾਂ ਦਾ ਸਥਾਨ ਨਾਗਾ ਅਤੇ ਕੁਕੀ ਕਬੀਲੀਆਂ ਦੇ ਵਿਚ ਵਿਚਾਲੇ ਬਣਦਾ ਹੈ। ਡਾ. ਐਸ. ਕੇ. ਚੈਟਰਜੀ ਦੇ ਕਥਨ ਅਨੁਸਾਰ, "ਮਿਕਰ ਇਕ ਪ੍ਰਤਿਭਾਸਾਲੀ ਜਾਤੀ ਮਾਲੂਮ ਹੁੰਦੀ ਹੈ। ਇਨ੍ਹਾਂ ਦੀ ਕਲਪਨਾ-ਸ਼ਕਤੀ ਬਹੁਤ ਬਲਵਾਨ ਹੈ, ਜਿਸ ਦਾ ਸਬੂਤ ਉਨ੍ਹਾ ਦੀਆਂ ਕੁਝ-ਕੁ ਲੋਕ-ਕਹਾਣੀਆਂ ਵਿਚੋਂ ਮਿਲਦਾ ਹੈ।"

ਏ ਬੋਡੋ ਜਾਂ ਬੋਰੋ ਪੂਰਬੀ ਭਾਰਤ ਦਾ ਸਭ ਤੋਂ ਵੱਧ ਮਹੱਤਵਪੂਰਣ ਕਬੀਲਾ ਹੈ। 1971 ਈਸਵੀ ਦੀ ਜਨ-ਗਣਨਾ ਅਨੁਸਾਰ ਆਸਾਮ ਵਿਚ ਇਨ੍ਹਾਂ ਦੀ ਸੰਖਿਆ ਲਗਭਗ 6,10,500 ਸੀ। ਪਰ ਉਨ੍ਹਾ ਦੇ ਕੁਝ ਟੋਲੇ ਬੰਗਾਲ ਅਤੇ ਬਿਹਾਰ ਦੇ ਉਤਰੀ ਖੇਤਰਾਂ ਤੋਂ ਲੈ ਕੇ ਤ੍ਰਿਪੁਰਾ ਅਤੇ ਪੂਰਬੀ ਬੰਗਾਲ ਦੇ ਸਿਲਹਟ ਅਤੇ ਮੈਮਨਸਿੰਗ ਜਿਲ੍ਹਿਆਂ ਤੱਕ ਫੈਲੇ ਹੋਏ ਹਨ। ਤ੍ਰਿਪੁਰਾ ਵਿਚ ਤਾਂ ਤਿਪ੍ਰਾ ਕਬੀਲੇ ਦੇ ਰੂਪ ਵਿਚ ਉਨ੍ਹਾਂ ਨੇ ਤ੍ਰਿਪੁਰ ਰਾਜ ਦੀ ਬੁਨਿਆਦ ਰੱਖੀ ਸੀ। ਹੋ ਸਕਦਾ ਹੈ ਕਿ ਕਿਸੇ ਵੇਲੇ ਉਹ ਪੂਰਬੀ-ਬੰਗਾਲ ਦੇ ਕੁਮਿਲਾ ਅਤੇ ਨੋਆਖਲੀ ਜ਼ਿਲ੍ਹਿਆਂ ਵਿਚ ਵੀ ਫੈਲੇ ਹੋਏ ਹੋਣ। ਬੋਡੋ ਭਾਸਾ ਦੀ ਗਿਣਤੀ ਚੀਨੀ-ਤਿੱਬਤੀ ਭਸਾ-ਪਰਿਵਾਰ ਦੇ ਤਿੱਬਤੀ-ਬਰਮੀ ਉਪ-ਪਰਿਵਾਰ ਵਿਚ ਹੁੰਦੀ ਹੈ। ਆਸਾਮੀ ਭਾਸਾ ਦੇ ਵਿਕਾਸ ਵਿਚ ਉਸਦਾ ਚੋਖਾ ਹੱਥ ਹੈ। ਆਸਾਮ ਦੇ ਮੇਚ, ਰਾਭਾ, ਗਾਰੋ ਅਤੇ ਕਚਾਰੀ ਕਬੀਲਿਆਂ ਦੀਆਂ ਇਨ੍ਹਾਂ ਨਾਵਾਂ ਵਾਲੀਆਂ ਬੋਲੀਆਂ ਦੇ ਰੂਪ ਵਿਚ, ਬੋਡੋ ਭਾਸਾ ਦਾ ਅੱਗੋਂ ਕਈ ਸ਼ਾਖਾਵਾਂ ਵਿਚ ਵਿਸਤਾਰ ਹੋਇਆ ਹੈ। ਇਹ ਕਬੀਲੇ ਬ੍ਰਹਮਪੁੱਤਰ ਦੇ ਮੈਦਾਨਾਂ ਵਿਚ ਚਾਰ-ਚੁਫੇਰੇ ਫੈਲੇ ਹੋਣ ਤੋਂ ਇਲਾਵਾ, ਪੱਛਮ ਵਿਚ ਗਾਰੋ ਪਹਾੜੀਆਂ ਅਤੇ ਦੱਖਣ ਵਿਚ ਉੱਤਰੀ ਕਚਾਰ ਜਿਲ੍ਹੇ ਦੇ ਪਹਾੜੀ ਇਲਾਕਿਆਂ ਵਿਚ ਵੀ ਮਿਲਦੇ ਹਨ। ਕਿਹਾ ਜਾਂਦਾ ਹੈ ਕਿ ਉੱਤਰ-ਪੂਰਬ ਤੋਂ ਆਉਣ ਵਾਲੀ ਪ੍ਰਮੁੱਖ ਮੰਗੋਲ ਨਸਲ ਦੇ ਰੂਪ ਵਿਚ ਬ੍ਰਹਮ-ਪੁੱਤਰ ਦੇ ਮੈਦਾਨਾਂ ਵਿਚ ਸਭ ਤੋਂ ਪਹਿਲਾਂ ਬੋਡੋ ਕਬੀਲੇ ਹੀ ਆਬਾਦ ਹੋਏ ਸਨ ਅਤੇ ਉਥੋਂ ਹੀ ਦੂਰ-ਨੇੜੇ ਦੇ ਅਨੇਕਾਂ ਸਥਾਨਾਂ ਵਿਚ ਫੈਲ ਗਏ। ਇਸ ਦਾ ਸਬੂਤ ਇਸ ਵਾਦੀ ਦੇ ਉਨ੍ਹਾਂ ਨਾਵਾਂ ਤੋਂ ਮਿਲਦਾ ਹੈ ਜੋ ਉਨ੍ਹਾਂ ਦੁਆਰਾ ਦਿੱਤੇ ਗਏ ਮੰਨੇ ਜਾਂਦੇ ਹਨ। ਆਸਾਮ ਦੇ ਪ੍ਰਸਿੱਧ ਕਲਾਕਾਰ ਸਵਰਗਵਾਸੀ ਵਿਸ਼ਨੂੰ ਪ੍ਰਸ਼ਾਦਿ ਰਾਭਾ ਜੋ ਖ਼ੁਦ ਬੋਡੋ ਕਬੀਲੇ ਦੇ ਸਨ, ਅਤੇ ਜਿਨ੍ਹਾਂ ਨੇ ਉਸ ਕਬੀਲੇ ਦੀ ਸੰਸਕ੍ਰਿਤੀ ਨੂੰ ਗ੍ਰਹਿਣ ਕਰਨ ਤੋਂ ਇਲਾਵਾ ਉਹਦਾ ਵਿਆਪਕ ਅਧਿਅਨ ਵੀ ਕੀਤਾ ਹੈ, ਦਾ ਸੁਝਾਓ ਹੈ ਕਿ, "ਬ੍ਰਹਮ-ਪੁੱਤਰ ਸ਼ਬਦ ਦਰਅਸਲ ਬੋਡੋ ਭਾਸਾ ਦੇ "ਭੂਲੰਗ ਬੂਥੂਰ" (ਭਾਵ ਬੁਲਬੁਲੇਦਾਰ ਪਾਣੀ ਵਾਲਾ ਮਹਾਨ ਦਰਿਆ) ਦਾ ਆਰਿਆਈ ਜਾਂ ਸੰਸਕ੍ਰਿਤ ਰੂਪ ਹੈ। ਉਨ੍ਹਾਂ ਦਾ ਵਿਚਾਰ ਹੈ ਕਿ ਦੇਵੀ ਕਾਮਾਖਿਆ ਦੇ ਨਾਉਂ ਦਾ ਮੂਲ ਰੂਪ ਵੀ ਕਾਮਾਖੇ ਜਾਂ ਕਮਲਾਖੀ ਹੈ, ਜੋ ਮੰਗੋਲ ਮੁੱਢ ਦਾ ਸ਼ਬਦ ਹੈ। ਇਸ ਤਰ੍ਹਾਂ ਦਰਿਆਵਾਂ ਦੇ ਨਾਵਾਂ ਵਿਚ ਵਰਤਿਆ ਜਾਣ ਵਾਲਾ ਜਲ-ਵਾਚਕ 'ਦਿ' ਉਪਸਰਗ ਵੀ ਬੋਡੋ ਭਾਸ਼ਾ ਦੀ ਦੇਣ ਹੈ। ਬ੍ਰਹਮ-ਪੁੱਤਰ ਦੀਆਂ ਸੱਤ ਪ੍ਰਮੁੱਖ ਉਪ-ਨਦੀਆਂ ਦੇ ਨਾਵਾਂ ਦਿਸਾਂਗ, ਦਿਖਾਊ, ਦਿਬਰੂ,

ਦਿਗਾਰੂ, ਦਿਬੰਗ, ਦਿਹੰਗ ਵਿਚ ਇਹ ਅਗੇਤਰ ਜੁੜਿਆ ਹੋਇਆ ਮਿਲਦਾ ਹੈ। ਆਸਾਮ ਦੀ ਲੋਕ ਕਵਿਤਾ ਅਤੇ ਗੀਤਾਂ ਵਿਚ ਬ੍ਰਹਮਪੁੱਤਰ ਦੇ ਪ੍ਰਾਚੀਨ ਨਾ "ਲੂਈਤ" ਦੀ ਵਰਤੋਂ ਕਰਦੇ ਹਨ। ਬੀ. ਪੀ. ਰਾਭਾ ਦਾ ਵਿਚਾਰ ਹੈ ਕਿ "ਇਹ ਸ਼ਬਦ ਵੀ ਬੋਡੋ ਦੇ ਲਾਓਤੀ, ਤਿਲਾਓ ਅਤੇ ਦਿਲਾਓ ਸ਼ਬਦਾਂ ਦਾ ਵਿਗਾੜ ਹੈ।"

ਆਸਾਮ ਰਾਜ ਦੇ ਦੱਖਣੀ ਸਿਰੇ 'ਤੇ ਸਥਿਤ ਮਿਜ਼ੋ-ਹਿਲਜ਼ ਜ਼ਿਲ੍ਹੇ ਵਿਚ ਵਸਦੇ ਮਿਜ਼ੀ ਜਾਂ ਲੁਸ਼ਾਈ ਕਬੀਲੇ ਦੀ ਸੰਖਿਆ 2,16,0C0 ਹੈ। ਇਹ ਕਲਾ ਪ੍ਰੇਮੀ ਲੋਕਾਂ ਦਾ ਕਬੀਲਾ ਹੈ ਜਿਸ ਵਿਚ ਪੜ੍ਹੇ-ਲਿਖੇ ਲੋਕਾਂ ਦੀ ਅਨੁਪਾਤ ਕਾਫ਼ੀ ਜ਼ਿਆਦਾ ਹੈ। ਇਹ ਚਿਨ (Chin) ਪਹਾੜੀਆਂ ਵਿਚੋਂ ਆਏ ਹਨ, ਜੋ ਚੀਨੀ-ਤਿੱਬਤੀ ਭਾਸ਼ਾ ਪਰਿਵਾਰ ਦੇ ਤਿੱਬਤੀ-ਬਰਮੀ ਉਪਸ਼ਾਖਾ ਦੀ ਕੂਕੀ-ਚਿਨ ਬੋਲੀ ਬੋਲਦੇ ਹਨ। ਨਵਗਾਂਗ ਜ਼ਿਲ੍ਹੇ ਵਿਚ ਵਸਣ ਵਾਲੇ ਲਾਲੁੰਗ ਵੀ ਮੰਗੋਲ-ਵੰਸ਼ ਵਿਚੋਂ ਹਨ। ਪਰ ਹੁਣੇ ਜਿਹੇ ਹੋਏ ਸਰਵੇਖਣ ਅਨੁਸਾਰ ਉਨ੍ਹਾਂ ਦੀ ਬੋਲੀ ਦੀ ਜੈਂਤੀਆ ਜਾਂ ਸਿਤੋਂਗ ਕਬੀਲੇ ਦੀ ਭਾਸਾ ਦੇ ਨਾਲ ਕਾਫ਼ੀ ਸਮਾਨਤਾ ਸਥਾਪਿਤ ਹੋਈ ਹੈ ਅਤੇ ਉਹ ਆਪਣੇ ਆਪ ਨੂੰ ਜੈਂਤੀਆ ਦੀ ਹੀ ਵੰਸ ਮੰਨਦੇ ਹਨ। ਖਾਸੀ-ਜੈਂਤੀਆ ਪਹਾੜੀਆਂ ਲਾਲੁੰਗਾ ਦੀ ਵਸੋਂ ਦੇ ਖੇਤਰ ਨਾਲ ਜੁੜੀਆਂ ਹੋਈਆਂ ਹਨ।

ਛੂਟੀਆ ਨਾਂ ਦਾ ਇਕ ਹੋਰ ਕਬੀਲਾ ਵੀ, ਜਿਸਨੇ ਮਗਰੋਂ ਹਿੰਦੂ ਮੱਤ ਧਾਰਨ ਕਰ ਲਿਆ ਸੀ, ਬੋਡੋ ਬੋਲੀ ਬੋਲਦਾ ਹੈ। ਇਸ ਦੀ ਵਸੋਂ ਆਸਾਮ ਰਾਜ ਦੇ ਧੁਰ-ਉੱਤਰ-ਪੂਰਬ ਵਿਚ ਸੁਬੰਸਿਰੀ ਨਦੀ ਤੋਂ ਉਪਰ ਨੇਫ਼ਾ ਪਹਾੜੀਆਂ ਦੀ ਤਲਹਟੀ ਦੇ ਸਦੀਆ ਖੇਤਰ ਵਿਚ ਹੈ। ਇਸ ਕਬੀਲੇ ਦਾ ਇਤਿਹਾਸ ਬਹੁਰੰਗੀ ਅਤੇ ਉਤਾਰ-ਚੜ੍ਹਾ ਵਾਲਾ ਰਿਹਾ ਹੈ। ਉਨ੍ਹਾਂ ਦਾ ਆਪਣਾ ਰਾਜ-ਵੰਸ ਸੀ, ਜਿਸ ਦਾ ਮਗਰੋਂ ਅਹੋਮਾ ਨੇ ਬੀਜ ਨਾਸ਼ ਕਰ ਦਿੱਤਾ। ਅਹੋਮ ਇਕ ਸ਼ਕਤੀਸ਼ਾਲੀ ਮੰਗੋਲ-ਵੰਸ਼ੀ ਜਾਤੀ ਸੀ ਜਿਸਨੇ ਆਸਾਮ ਵਿਚ ਲਗਾਤਾਰ ਸੱਤ ਸਦੀਆਂ ਤੱਕ ਹਕੂਮਤ ਕੀਤੀ। ਪ੍ਰਾਚੀਨ ਕਾਲ ਵਿਚ ਚੂਟੀਆ ਕਬੀਲਾ ਦੇਵੀ ਕਚਾਈਖਾਤੀ (ਮਾਸ ਭੱਖਣੀ) ਦੀ ਪੂਜਾ ਕਰਦਾ ਸੀ। ਇਹ ਪੂਜਾ ਕੁਝ ਹੱਦ ਤੱਕ ਹੁਣ ਵੀ ਪ੍ਰਚਲਤ ਹੈ। ਇਹ ਦੇਵੀ ਮਹਾਨ ਮਾਤਰਾ ਦੇਵੀ ਦਾ ਰੂਪ ਮੰਨੀ ਗਈ ਹੈ। ਬ੍ਰਾਹਮਣਾਂ ਦੇ ਪ੍ਰਭਾਵ ਹੇਠ ਆ ਕੇ ਇਨ੍ਹਾ ਲੋਕਾਂ ਨੇ ਆਪਣੇ ਇਤਿਹਾਸ ਦਾ ਪੁਨਰ-ਗਠਨ ਕੀਤਾ ਸੀ ਅਤੇ ਆਪਣੇ ਰਾਜ ਘਰਾਣੇ ਨੂੰ ਪੌਰਾਣਿਕ ਯੁੱਗ ਨਾਲ ਜਾ ਜੋੜਿਆ। ਰਾਜ-ਸ਼ਕਤੀ ਦੇ ਨਸ਼ਟ ਹੋ ਜਾਣ ਤੋਂ ਬਾਅਦ ਉਹ ਦੂਜੇ ਜਾਤ-ਕਬੀਲਿਆਂ ਦੇ ਨਾਲ ਘੁਲ-ਮਿਲ ਗਏ ਅਤੇ ਅੱਜ ਵੀ ਲਖੀਮਪੁਰ, ਸਿਬਸਾਗਰ ਅਤੇ ਦਾਰੰਗ ਜ਼ਿਲ੍ਹੇ ਦੇ ਵਿਸਾਲ ਖੇਤਰ ਵਿਚ ਬਿਖਰੇ ਹੋਏ ਹਨ।

ਮੀਰੀ ਇਕ ਹੋਰ ਬਹੁਰੰਗਾ ਮੰਗੋਲ-ਵੰਸ਼ੀ ਕਬੀਲਾ ਹੈ, ਜੋ ਚੂਟੀਆ ਦੇ ਵਾਗ ਹੀ ਲਖੀਮਪੁਰ, ਸਿਬਸਾਗਰ ਅਤੇ ਦਾਰੰਗ ਜ਼ਿਲ੍ਹੇ ਦੀਆਂ ਨਦੀਆਂ ਦੇ ਤਟਵਰਤੀ ਇਲਾਕਿਆਂ ਵਿਚ ਵਸਿਆ ਹੋਇਆ ਹੈ। ਅੱਜ ਕਲ੍ਹ ਇਹ ਆਪਣੇ ਆਪ ਨੂੰ ਮਿਸਿੰਗ ਅਖਵਾਣਾ ਜ਼ਿਆਦਾ ਪਸੰਦ ਕਰਦਾ ਹੈ। ਮੂਲ ਰੂਪ ਵਿਚ ਇਹ ਲੋਕ ਵੀ ਬਾਕੀ ਤਿੱਬਤੀ-ਬਰਮੀ ਭਾਸ਼ੀ ਕਬੀਲਿਆਂ ਦੇ ਨਾਲ ਬ੍ਰਹਮਪੁੱਤਰ ਦੇ ਉਪਰੋਕਤ ਵੰਡੇ ਹੋਏ ਦੋਰਾਹੇ ਤੋਂ ਖਿਖਰ ਕੇ, ਉੱਤਰ-ਪੱਛਮ ਵੱਲ ਲੰਮਾ ਸਫ਼ਰ ਕਰਦੇ ਹੋਏ, ਹਿਮਾਲੀਆ

ਦੀਆਂ ਉਪ-ਸਥਲ ਦੀਆਂ ਪਹਾੜੀਆ ਤੱਕ ਪਹੁੰਚੇ ਹੋਣਗੇ, । ਇਨ੍ਹਾਂ ਦੀ ਗਿਣਤੀ ਨੇੜਾ ਦੇ ਆਕ, ਅੰਬੋਰ ਜਾਂ ਅਦੀਸ, ਮਿਸਿੰਗਾ ਆਦਿ ਦੂਜੇ ਕਬੀਲਿਆਂ ਦੇ ਨਾਲ ਹੁੰਦੀ ਹੈ । ਮਿਸਿੰਗ ਦੇ ਇਕ ਲੇਖਕ ਤਰਣ ਚੰਦਰ ਪਮੇਗਾਮ ਦਾ ਅਨੁਮਾਨ ਹੈ ਕਿ ਮਿਸਿੰਗ ਕਬੀਲਾ ਅੰਬੋਰਾ ਦੇ ਦੋ ਜੋਧਿਆਂ ਮੀਯੋਂਗ ਅਤੇ ਡਮਰਾ ਦੀ ਵੰਸ਼ ਹੈ ਅਤੇ ਮੈਦਾਨਾਂ ਵਿਚ ਉਹ ਉਦੋਂ ਹੀ ਉੱਤਰੇ ਜਦੋਂ ਚੂਟੀਆ ਉੱਤੇ ਅਹੋਮ ਨੇ ਗਲਬਾ ਪਾ ਲਿਆ ਸੀ । ਇਨ੍ਹੀਂ ਦਿਨੀਂ ਹੀ ਉਨ੍ਹਾਂ ਨੇ ਹਿੰਦੂ-ਧਰਮ ਨੂੰ ਧਾਰਨ ਕਰ ਲਿਆ । ਉਨ੍ਹਾਂ ਦੇ ਮਨਮੋਹਣੇ ਲੋਕ-ਗੀਤ ਤੇ ਆਨੰਦ ਦੇਣ ਵਾਲੇ ਨਾਚ ਦੂਰ ਦੂਰ ਤੱਕ ਪ੍ਰਸਿੱਧ ਹਨ ।

ਕੋਚ ਕਬੀਲਾ ਜਿਸ ਦੇ ਰਾਜ-ਘਰਾਣਿਆਂ ਨੇ ਉੱਤਰੀ ਬੰਗਾਲ ਅਤੇ ਪੱਛਮੀ ਆਸਾਮ ਵਿਚ ਸਤਾਰ੍ਹਵੀਂ ਸਤਾਬਦੀ ਤੱਕ ਰਾਜ ਕੀਤਾ, ਮੰਗੋਲ ਵੰਸ਼ ਦੇ ਬੋਡੋ ਕਬੀਲੇ ਦੀ ਪੱਛਮੀ-ਸ਼ਾਖਾ ਮੰਨਿਆ ਜਾਂਦਾ ਹੈ । ਪੂਰਬੀ ਬੋਡੋ, ਚੂਟੀਆ ਅਤੇ ਕਚਾਰੀ ਆਦਿ ਕਬੀਲਿਆਂ ਤੋਂ ਇਹ ਲੋਕ ਕਈ ਗੱਲੋਂ ਵੱਖਰੇ ਹਨ । ਕੁਝ ਵਿਦਵਾਨਾਂ ਦਾ ਕਹਿਣਾ ਹੈ ਕਿ ਸਕਲ ਸੂਰਤ ਅਤੇ ਰੰਗ ਰੂਪ ਤੋਂ ਭਾਵੇਂ ਕੋਚ-ਕਬੀਲਾ ਮੰਗੋਲ ਵਿਖਾਈ ਦੇਂਦਾ ਹੈ, ਪਰ ਇਹ ਅਸਲ ਵਿਚ ਦਰਾਵੜ ਵੰਸ਼ੀ ਹੈ, ਹੋ ਸਕਦਾ ਹੈ ਕਿ ਉਨ੍ਹਾਂ ਵਿਚ ਦੋਵੇਂ ਨਸਲਾਂ ਘੁਲ-ਮਿਲ ਗਈਆਂ ਹੋਣ । ਉਨ੍ਹਾ ਨੇ ਵੀ ਹਿੰਦੂ-ਧਰਮ ਅਤੇ ਆਸਾਮੀ ਬੋਲੀ ਗ੍ਰਹਿਣ ਕਰ ਲਈ ਹੈ । ਉਨ੍ਹਾਂ ਦਾ ਮਹਾਨ ਹੁਕਮਰਾਨ ਰਾਜਾ ਨਰ ਨਾਰਾਇਣ ਉਸ ਦਾ ਵਿਜੇਤਾ ਭਰਾ ਚਿਲਰਾਏ ਪ੍ਰਸਿੱਧ ਵੈਸਨੋ ਸੰਤ ਸ੍ਰੀ ਸ਼ੰਕਰ ਦੇਵ (1449-1569 ਈਸਵੀ) ਦੇ ਬੜੇ ਜੋਸ਼ੀਲੇ ਸਰਪਰਸਤ ਰਹੇ । ਕੋਚ ਕਬੀਲਾ ਬ੍ਰਹਮਪੁੱਤਰ ਦੀ ਵਾਦੀ ਵਿਚ ਸਾਰੇ ਪਾਸੇ ਫੈਲਿਆ ਹੋਇਆ ਹੈ । ਪੱਛਮੀ ਸੀਮਾ ਵੱਲ ਗੋਲਪਾਰਾ ਜ਼ਿਲ੍ਹੇ ਵਿਚ ਉਹ ਆਪਣੇ ਆਪ ਨੂੰ ਰਾਜਵੰਸੀ ਕਹਿੰਦੇ ਹਨ । ਇਸ ਭਾਵਨਾ ਦਾ ਜਨਮ ਸਾਇਦ ਇਸ ਅਭਿਮਾਨ ਸਦਕਾ ਹੋਇਆ ਕਿ ਉਹ ਕਿਸੇ ਜ਼ਮਾਨੇ ਵਿਚ ਇਥੇ ਹਕੂਮਤ ਕਰਦੇ ਰਹੇ ਸਨ ਅਤੇ ਉਸ ਗੌਰਵਮਈ ਅਤੀਤ ਨੂੰ ਉਹ ਭੁਲਣਾ ਨਹੀਂ ਸਨ ਚਾਹੁੰਦੇ । ਕੂਚ-ਬਿਹਾਰ ਦੀ ਰਿਆਸਤ ਉਨ੍ਹਾਂ ਦੀ ਰਾਜ ਸਤਾ ਦਾ ਕੇਂਦਰ ਰਹੀ, ਜੋ ਅੱਜ ਕਲ੍ਹ ਪੱਛਮੀ ਬੰਗਾਲ ਵਿਚ ਹੈ ਅਤੇ ਉਨ੍ਹਾ ਦੇ ਵਰਤਮਾਨ ਨਿਵਾਸ-ਅਸਥਾਨ ਤੋਂ ਬਹੁਤੀ ਦੂਰ ਨਹੀਂ ਹੈ ।

ਮਾਰਨ ਜਾਂ ਮਤਾਕ ਨਾ ਦਾ ਇਕ ਹੋਰ ਮੰਗੋਲ-ਵੰਸੀ ਕਬੀਲਾ ਹੈ, ਜੋ ਪਹਿਲਾਂ ਤਾਂ ਬੋਡੋ ਦੀ ਕੋਈ ਉਪਭਾਸ਼ਾ ਬੋਲਦਾ ਸੀ, ਪਰ ਬਾਅਦ ਵਿਚ ਉਸਨੇ ਆਸਾਮੀ ਬੋਲੀ ਗ੍ਰਹਿਣ ਕਰ ਲਈ । ਉਨ੍ਹਾਂ ਨੇ ਅਹੋਮਾ ਤੋਂ ਪਹਿਲਾ ਪੂਰਬੀ ਸਰਹੱਦੀ ਇਲਾਕੇ ਉਤੇ ਰਾਜ ਕੀਤਾ ਸੀ । ਅਹੋਮਾ ਨੇ ਉਨ੍ਹਾਂ ਨੂੰ ਜਿੱਤ ਕੇ ਉਨ੍ਹਾਂ ਦੇ ਦੇਸ਼ ਨੂੰ ਆਪਣੇ ਰਾਜ ਵਿਚ ਸ਼ਾਮਿਲ ਕਰ ਲਿਆ ਅਤੇ ਉਨ੍ਹਾ ਦੇ ਕਈ ਤਰ੍ਹਾਂ ਦਾ ਪ੍ਰਭਾਵ ਪਾਇਆ । ਧਰਮ ਦੇ ਪੱਖੋਂ ਉਹ ਵੈਸ਼ਨੋ ਪੰਥੀ ਹਨ । ਸਤਾਰ੍ਹਵੀਂ ਸਦੀ ਵਿਚ ਉਨ੍ਹਾਂ ਨੇ ਅਹੋਮਾ ਦੀ ਹਕੂਮਤ ਵਿਰੁੱਧ ਬਗ਼ਾਵਤ ਕੀਤੀ ਸੀ ਅਤੇ ਥੋੜ੍ਹੇ ਸਮੇਂ ਲਈ ਉਨ੍ਹਾਂ ਤੋਂ ਸਿੰਘਾਸਨ ਵੀ ਖੋਹ ਕੇ ਆਪਣੇ ਕਬਜ਼ੇ ਹੇਠ ਕਰ ਲਿਆ ਸੀ । ਅੱਜ ਉਹ ਲਖੀਮਪੁਰ ਜ਼ਿਲ੍ਹੇ ਦੇ ਧੁਰ ਪੂਰਬ ਵਿਚ ਬ੍ਰਹਮਪੁੱਤਰ ਦੇ ਦੱਖਣ ਵੱਲ, ਡਿਬਰੂਗੜ੍ਹ ਅਤੇ ਸੈਖਾਵ ਘਾਟ ਦੇ ਵਿਚਕਾਰਲੇ

ਇਲਾਕੇ ਵਿਚ ਸਦੀਆ ਦੇ ਇਰਦ-ਗਿਰਦ ਕੇਂਦ੍ਰਿਤ ਹੋ ਗਏ ਹਨ, ਇਹ ਮਾਰਨ ਜਾਤੀ; ਚੂਟੀਆ ਅਤੇ ਮਿਸਿੰਗਾ ਵਾਂਗ ਹੀ ਥੋੜ੍ਹੀ ਗਿਣਤੀ ਵਿਚ ਦਾਰਾਂਗ ਅਤੇ ਸਿਬਸਾਗਰ ਜਿਲ੍ਹੇ ਦੇ ਕੁਝ ਹਿੱਸਿਆਂ ਵਿਚ ਮਿਲਦੀ ਹੈ।

ਅਹੋਮ ਇਕੋ ਇਕ ਮੰਗੋਲ ਵੰਸੀ ਨਸਲ ਹੈ, ਜਿਸਦੇ ਆਸਾਮ ਵਿਚ ਆਉਣ ਬਾਰੇ ਇਤਿਹਾਸਕ ਪ੍ਰਮਾਣ ਮਿਲਦੇ ਹਨ। ਇਸ ਦਾ ਇਕ ਕਾਰਨ ਤਾਂ ਇਹ ਵੀ ਹੈ ਕਿ ਇਹ ਬਹੁਤ ਬਾਅਦ ਵਿਚ ਸੰਨ 1228 ਈਸਵੀ ਵਿਚ ਇਥੇ ਆਏ। ਦੂਜਾ ਇਹ ਹੈ ਕਿ ਉਨ੍ਹਾਂ ਨੇ ਆਪਣੀਆਂ ਸਰਗਰਮੀਆਂ ਨੂੰ ਬੁਰੰਜੀਆਂ ਵਿਚ, ਲਿਖਤੀ ਰੂਪ ਵਿਚ ਸੰਭਾਲ ਰਖਿਆ ਹੈ। 'ਬੁਰੰਜੀ' ਸਬਦ ਦਾ ਅਰਥ ਹੁੰਦਾ ਹੈ "ਅਣਜਾਣੀਆਂ ਵਸਤੂਆਂ ਦਾ ਭੰਡਾਰ"। ਉਨ੍ਹਾਂ ਦੀਆਂ ਕਈ ਹੋਰ ਵੀ ਵਿਸ਼ੇਸਤਾਵਾਂ ਹਨ ਜੋ ਉਨ੍ਹਾਂ ਨੂੰ ਬਾਕੀਆ ਨਾਲੋਂ ਨਿਖੇੜਦੀਆ ਹਨ। ਬੋਡੋ ਕਬੀਲੇ ਤੋਂ ਇਲਾਵਾ ਉਹ ਇਕੋ ਇਕ ਅਜਿਹੀ ਜਾਤੀ ਸੀ ਜਿਸਦੇ ਪ੍ਰਭਾਵ ਨੂੰ ਲਗਾਤਾਰ ਕਈ ਸਦੀਆਂ ਤੱਕ ਦੂਰ ਦੂਰ ਤਾਈਂ ਮਹਿਸੂਸ ਕੀਤਾ ਜਾਂਦਾ ਰਿਹਾ। ਦੂਜੀਆਂ ਮੰਗੋਲ-ਵੰਸੀ ਜਾਤੀਆ ਦੇ ਉਲਟ ਅਹੋਮ ਲੋਕ ਚੀਨੀ-ਸਿਆਮੀ ਭਾਸ਼ਾ ਬੋਲਦੇ ਸਨ। ਪੱਛਮੀ ਚੀਨ ਦੇ ਮੂਲ ਸਥਾਨ ਤੋਂ ਬਿਖਰਨ ਵਾਲੀਆਂ ਦੂਜੀਆਂ ਜਾਤੀਆਂ ਵਾਂਗ, ਉਹ ਪਹਿਲਾਂ ਦੱਖਣ ਵਲ ਨਹੀਂ ਵਧੇ। ਆਰੰਭ ਵਿਚ, ਉਨ੍ਹਾ ਨੂੰ ਉੱਤਰੀ ਬ੍ਰਹਮ ਦੀਆਂ ਪਹਾੜੀਆਂ ਅਤੇ ਪੱਛਮੀ ਯੂਨਾਨ ਵਿਚ ਆਬਾਦ ਹੋ ਕੇ ਆਪਣੇ ਲਈ ਸਾਨ ਨਾਉਂ ਧਾਰਨ ਕੀਤਾ। ਇਸ ਇਲਾਕੇ ਵਿਚ ਉਨ੍ਹਾਂ ਨੇ ਕਈ ਨਿੱਕੇ-ਵੱਡੇ ਰਾਜ ਕਾਇਮ ਕੀਤੇ, ਜਿਨ੍ਹਾਂ ਵਿਚੋਂ ਸਰਵ-ਉੱਤਮ ਰਾਜ, ਮਣੀਪੁਰ ਦੇ ਨਿਵਾਸੀਆਂ ਵਿਚ ਪੋਗਾਂ ਨਾਂ ਨਾਲ ਪ੍ਰਸਿੱਧ ਹੋਇਆ, ਪਰ ਮਗਰੋਂ ਅਹੋਮ ਕਬੀਲੇ ਦੇ ਲੋਕ ਆਪਣੇ ਆਪ ਨੂੰ 'ਤਾਈ' ਅਖਵਾਣਾ ਵਧੇਰੇ ਪਸੰਦ ਕਰਨ ਲੱਗੇ। 13ਵੀਂ ਸਦੀ ਦੇ ਮੁੱਢਲੇ ਦਹਾਕਿਆਂ ਵਿਚ ਉਪਰਲੇ ਬਰਮਾ ਦੇ ਸ਼ਕਾਫ ਨਾ ਦੇ ਸਰਦਾਰ ਦੀ ਅਗਵਾਈ ਹੇਠ ਕੋਈ ਨੌ ਹਜ਼ਾਰ ਤਾਈ ਯੋਧਿਆਂ ਦੇ ਦਸਤਿਆ ਨੇ ਪਤਕਾਈ ਪਹਾੜੀ ਸਿਲਸਿਲੇ ਦੇ ਦਰਿਆ ਵਿਚੋਂ ਕੂਚ ਕਰਨਾ ਆਰੰਭ ਕੀਤਾ। ਕਾਮਰੂਪ ਦੇ ਰਸਤੇ ਵਲੋਂ ਸਿਬਸਾਗਰ ਦੇ ਮੈਦਾਨਾਂ ਤੱਕ ਪਹੁੰਚਣ ਵਿਚ ਉਨ੍ਹਾਂ ਨੂੰ (121 ਈਸਵੀ ਤੋਂ 1228 ਈਸਵੀ) ਕੋਈ ਤੇਰ੍ਹਾ ਸਾਲਾਂ ਦਾ ਸਮਾਂ ਲੱਗਾ।

ਵੱਸਣ ਲਈ ਕਿਸੇ ਮੁਆਫਿਕ ਸਥਾਨ ਦੀ ਤਲਾਸ਼ ਵਿਚ ਕਈ ਵਰ੍ਹਿਆ ਤੱਕ, ਇੱਧਰ-ਉੱਧਰ ਭਟਕਦੇ ਫਿਰਨ ਮਗਰੋਂ, ਸਕਾਫ਼ ਨੇ ਵਰਤਮਾਨ ਸਿਬਸਾਗਰ ਕਸਬੇ ਦੇ ਨੇੜੇ, ਸੰਨ 1253 ਈਸਵੀ ਵਿਚ ਚਰਾਇਦਿਓ ਨਾਂ ਦਾ ਨਗਰ ਵਸਾਇਆ। ਜਿਨ੍ਹੀਂ ਦਿਨੀਂ ਉਹ ਮੈਦਾਨਾਂ ਵਿਚ ਭਟਕਦੇ ਫਿਰਦੇ ਸਨ, ਉਨ੍ਹੀਂ ਦਿਨੀਂ ਉਹਨੇ ਅਤੇ ਉਹਦੇ ਯੋਧਿਆ ਨੇ ਮਾਰਨ ਤੇ ਬਰਾਹੀ ਆਦਿ ਕਈ ਆਦਿਮ-ਜਾਤੀਆਂ ਨੂੰ ਆਪਣੇ ਅਧੀਨ ਕੀਤਾ। ਇਹ ਇਕ ਲੰਮੇ ਰਾਜਘਰਾਣੇ ਦਾ ਆਰੰਭ ਸੀ, ਜਿਸ ਦੇ ਰਾਜਿਆਂ ਨੇ ਕੁਝ ਸਮੇਂ ਬਾਅਦ ਅਨੇਕਾਂ ਹੁਕਮਰਾਨਾਂ ਤੇ ਮੁਖੀਆਂ ਨੂੰ ਆਪਣੇ ਅਧੀਨ ਕਰਕੇ ਬ੍ਰਹਮਪੁੱਤਰ ਦੀ ਸਾਰੀ ਵਾਦੀ ਵਿਚ ਇਕ ਅਜਿਹੇ ਵਿਸ਼ਾਲ ਸਾਮਰਾਜ ਦੀ ਸਥਾਪਨਾ ਕੀਤੀ, ਜੋ ਇਸ ਇਲਾਕੇ ਵਿਚ ਪਹਿਲਾਂ ਕਦੇ ਸੰਭਵ ਨਹੀਂ ਹੋ ਸਕਿਆ।

ਬ੍ਰਹਮਪੁੱਤਰ ਦੇ ਦੋਹਾਂ ਤੱਟਾਂ ਉੱਤੇ ਫੈਲੇ ਇਸ ਸਾਮਰਾਜ ਦੀਆਂ ਸਰਹੱਦਾਂ ਪੱਛਮ

ਵਲ ਕੂਚ-ਵਿਹਾਰ ਅਤੇ ਦੱਖਣ ਵੱਲ ਕਚਾਰ ਵਿਚ ਜਾ ਮਿਲਦੀਆਂ ਸਨ। ਪਹਾੜੀਆਂ ਵਿਚ ਵਸਦੇ ਆਦਿਵਾਸੀ ਕਬੀਲਿਆਂ ਨਾਲ ਉਸ ਦਾ ਸੰਬੰਧ ਮਿੱਤਰਤਾ ਪੂਰਣ ਸੀ। ਹੇਮ ਬਰੂਆ ਦੇ ਕਥਨ ਅਨੁਸਾਰ, "ਯੁੱਧ ਅਤੇ ਸ਼ਾਂਤੀ ਦੋਹਾਂ ਹਾਲਤਾਂ ਲਈ ਬੜੇ ਪ੍ਰਭਾਵਸਾਲੀ ਪ੍ਰਬੰਧਕੀ ਢਾਚੇ ਦੇ ਨਿਰਮਾਣ ਦਾ ਸਦਕਾ ਹੀ ਇਹ ਸੰਭਵ ਹੋਇਆ।" ਇਸ ਰਾਜ ਘਰਾਣੇ ਨੇ ਆਸਾਮ ਦੇ ਇਤਿਹਾਸ ਨੂੰ ਆਧੁਨਿਕ ਯੁੱਗ ਦੀ ਹੱਦ ਭਾਵ 1826 ਈਸਵੀ ਤੱਕ ਲਿਆਂਦਾ। ਇਸਦੇ ਬਾਅਦ ਅੰਗਰੇਜਾਂ ਨੇ ਆਸਾਮ ਬਰਮੀ ਹਮਲਾਵਰਾਂ ਤੋਂ ਖੋਹ ਲਿਆ, ਜਿਨ੍ਹਾਂ ਨੇ ਆਸਾਮ ਉਤੇ ਉਪਰ-ਥੱਲੀ ਤਿੰਨ ਵਾਰ ਹੱਲੇ ਕਰਕੇ ਆਸਾਮ ਦੇ ਲੋਕਾ ਅਤੇ ਸੰਪਤੀ ਨੂੰ ਤਬਾਹ ਕੀਤਾ ਅਤੇ ਲੋਕਾਂ ਦੇ ਮਨਾਂ ਵਿਚ ਭੈ ਪੈਦਾ ਕਰ ਦਿੱਤਾ। ਅੱਜ ਕੱਲ੍ਹ ਅਹੋਮ ਵੈਸੇ ਤਾਂ ਆਸਾਮ ਦੀ ਪੂਰੀ ਵਾਦੀ ਵਿਚ ਭਾਰੀ ਮਾਤਰਾ ਵਿਚ ਫੈਲੇ ਹੋਏ ਹਨ, ਪਰ ਉਨ੍ਹਾ ਦੀ ਘਣੀ ਵਸੋਂ ਸਿਬਸਾਗਰ ਜਿਲ੍ਹੇ ਵਿਚ ਹੀ ਹੈ ਜੋ ਉਨ੍ਹਾਂ ਦੇ ਰਾਜ-ਪ੍ਰਬੰਧ ਦਾ ਕੇਂਦਰ ਸੀ।

ਇਸ ਪ੍ਰਦੇਸ ਦਾ ਵਰਤਮਾਨ ਨਾਂ ਆਸਾਮ ਵੀ ਸ਼ਾਇਦ ਅਹੋਮ ਦੀ ਦੇਣ ਹੈ। ਆਸਾਮ ਦੇ ਲੋਕ ਆਪਣੇ ਦੇਸ਼ ਨੂੰ 'ਅਸਮ' ਅਤੇ ਭਾਸਾ ਨੂੰ 'ਅਸਮੀਆ' ਕਹਿੰਦੇ ਹਨ। 'ਅਸਮ' ਦਾ ਸੰਸਕ੍ਰਿਤ ਵਿਚ ਅਰਥ ਹੈ, 'ਬੇਮੇਲ' ਜਾ 'ਅਦਭੁਤ'। ਇਹ ਸ਼ਬਦ ਅਹੋਮਾਂ ਦੀ ਬੇਮਿਸਾਲ ਸਕਤੀ ਵਲ ਸੰਕੇਤ ਕਰਦਾ ਹੈ। ਇਹ ਪਦ ਇਸ ਇਲਾਕੇ ਦੇ ਭੂਗੋਲਿਕ ਰੰਗ-ਰੂਪ ਦੀ ਸੋਭਾ ਦਾ ਵੀ ਬੋਧ ਕਰਵਾਦਾ ਹੈ ਕਿਉਂਜੋ ਇਹ ਸਾਰਾ ਇਲਾਕਾ ਨਦੀਆਂ, ਪਹਾੜੀਆਂ ਅਤੇ ਵਾਦੀਆ ਨਾਲ ਭਰਿਆ ਹੋਣ ਕਰਕੇ ਅਦਭੁਤ ਹੈ। ਡਾ. ਬੀ. ਕੇ. ਕਕਾਟੀ ਨੇ 'ਅਸਮ' ਸਬਦ ਦੀ ਕੁਝ ਵਖਰੀ ਵਿਉਤਪਤੀ ਪੇਸ ਕੀਤੀ ਹੈ। ਉਨ੍ਹਾਂ ਨੇ ਇਹ ਸਥਾਪਿਤ ਕਰਨਾ ਚਾਹਿਆ ਹੈ ਕਿ ਪ੍ਰਾਚੀਨ ਅਸਮੀਆ ਸਾਹਿਤ ਵਿਚ ਵਰਤੀਦਾ 'ਅਜਮ' ਸ਼ਬਦ ਦਰਅਸਲ ਭਾਟੀ ਜਾਂ ਅਹੋਮ ਦੇ 'ਚਮ' ਸ਼ਬਦ ਤੋਂ ਬਣਿਆ ਹੈ। ਅਹੋਮੀ ਵਿਚ 'ਚਮ' ਦਾ ਅਰਥ ਹੈ 'ਹਾਰ ਖਾਣੀ'। ਉਸ ਦੇ ਨਾਲ 'A' ਉਪਸਰਗ ਜੁੜਨ ਨਾਲ 'ਅਚਮ' ਪਦ ਬਣਦਾ ਹੈ। ਜਿਸ ਦਾ ਅਰਥ ਹੋਵੇਗਾ— "ਨਾ ਹਾਰਨ ਵਾਲਾ" ਜਾਂ ਜੇਤੂ। 'ਚਮ' ਜਾਂ 'ਸਮ' ਦਾ ਕੁਝ ਸੰਬੰਧ 'ਸ਼ਾਨ' ਦੇ ਨਾਲ ਵੀ ਹੋ ਸਕਦਾ ਹੈ। ਇਹ ਤਾਟੀ ਜਾਂ ਅਹੋਮ ਦਾ ਉਸ ਯੁੱਗ ਵਿਚ ਪ੍ਰਚਲਤ ਨਾਂ ਸੀ। ਡਾ. ਕਕਾਟੀ ਲਿਖਦੇ ਹਨ : "ਇਹ ਸਚਮੁਚ ਬੜੀ ਅਜੀਬ ਗੱਲ ਜਾਪਦੀ ਹੈ ਕਿ ਸ਼ਾਨ ਹਮਲਾਵਰ ਜਿਥੇ ਖੁਦ ਆਪਣੇ ਲਈ ਸਾਨ ਦੀ ਉਪਾਧੀ ਵਰਤਦੇ ਸਨ, ਉਥੇ ਆਸਾਮ ਦੇਸ਼ ਦੇ ਮੂਲ ਨਿਵਾਸੀਆ ਨੇ ਉਨ੍ਹਾਂ ਲਈ 'ਆਸਾਮ' 'ਆਸਮ' ਅਤੇ 'ਅਚਮ' ਵਰਗੇ ਵਿਭਿੰਨ ਨਾਵਾਂ ਦੀ ਵਰਤੋਂ ਕੀਤੀ। ਸੋਲ੍ਹਵੀਂ ਸਦੀ ਵਿਚ ਸੂਰਯ ਖਾਰੀ ਦੈਬਜ ਦੀ ਇਕ ਰਚਨਾ "ਦਾਰੰਗ ਰਾਜ ਵੰਸਾਵਲੀ" ਮਿਲਦੀ ਹੈ ਜਿਸ ਵਿਚ ਕੋਚ ਰਾਜਿਆਂ ਦਾ ਇਤਿਹਾਸ ਹੈ। ਉਸ ਵਿਚ 'ਅਸਮ' ਸ਼ਬਦ ਵਿਜੇਤਾ ਸ਼ਾਨਾ ਦੇ ਪ੍ਰਸੰਗ ਵਿਚ ਵਰਤਿਆ ਗਿਆ ਹੈ। 'ਸ਼ੰਕਰ-ਕਾਰਤ' ਵਿਚ ਹੀ ਸਾਨਾਂ ਦਾ ਜਿਕਰ ਆਸਾਮ, ਆਸਮ, ਅਸਮ ਆਦਿ ਵਿਭਿੰਨ ਰੂਪਾਂ ਵਿਚ ਹੋਇਆ ਹੈ। ਕਾਫ਼ੀ ਚਿਰ ਮਗਰੋਂ ਲਿਖੇ ਇਕ ਗ੍ਰੰਥ "ਕਾਮਰੂਪਰ ਬੁਰੰਜੀ" ਵਿਚ ਵੀ 'ਅਚਮ' ਸ਼ਬਦ ਵਰਤਿਆ ਮਿਲਦਾ ਹੈ। ਇਸ ਲਈ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਆਧੁਨਿਕ ਅਹੋਮ ਸ਼ਬਦ ਦੀ

ਉਤਪਤੀ ਪ੍ਰਾਚੀਨ ਅਸਮ ਸ਼ਬਦ ਤੋਂ ਕੁਝ ਇਸ ਪ੍ਰਕਿਰਿਆ ਨਾਲ ਹੋਈ ਹੋਵੇਗੀ : ਆਸਾਮ→ਆਸਮ→ਆਹਮ→ਅਹੋਮ। ਅੰਗਰੇਜ਼ ਨੇ ਇਨ੍ਹਾਂ ਵਿਚੋਂ ਹੀ ਕਿਸੇ ਰੂਪ ਦਾ ਆਸਾਮ ਵਿਚ ਪੱਛਮੀਕਰਣ ਕਰ ਦਿੱਤਾ।"

ਅਹੋਮਾਂ ਦਾ ਪ੍ਰਭਾਵ ਕਈ ਥਾਵਾਂ ਦੇ ਨਾਵਾਂ ਵਿਚ ਵੀ ਵੇਖਿਆ ਜਾ ਸਕਦਾ ਹੈ। ਨਾਮਰੂਪ, ਨਾਮਡਾਂਗ ਆਦਿ ਸ਼ਬਦਾਂ ਵਿਚ ਵਰਤੀਦਾਂ ਤਾਈ ਭਾਸ਼ਾ ਦਾ ਉਪਸਰਗ 'ਨਾਮ' ਬੋਡੋ ਦੇ 'ਦੀ' ਦੇ ਵਾਂਗ ਹੀ ਨਦੀ ਜਾਂ ਪਾਣੀ ਦਾ ਬੋਧਿਕ ਹੈ। ਬ੍ਰਹਮਪੁੱਤਰ ਲਈ ਅਹੋਮ ਭਾਸ਼ਾ ਵਿਚ ਦੋ ਨਾਂ ਹਨ : 'ਨਾਮ-ਤੀ-ਲਾਓ' ਅਤੇ 'ਨਾਮ-ਦਾਓ-ਫੀ'। ਪਰ ਹੁਣ ਇਹ ਪ੍ਰਚਲਤ ਨਹੀਂ ਰਹੇ।

ਅਹੋਮਾਂ ਵਾਂਗ ਹੀ ਪਤਕਾਈ ਪਹਾੜੀ ਖੇਤਰ ਦੇ ਰਸਤੇ ਵਲੋਂ ਪਾਉਣ ਵਾਲੇ ਹੋਰ ਸ਼ਾਨ ਕਬੀਲੇ ਖਾਮਟੀ, ਨਾਰਸ, ਫਾਕਿਯਾਲ, ਏਤਨੀਆ, ਤੁਰੁੰਗ ਅਤੇ ਖਾਮਜਾਗ ਸਨ, ਜੋ ਸਭ ਦੇ ਸਭ ਬੋਧੀ ਸਨ। ਅਹੋਮ ਇਕੋ ਇਕ ਸ਼ਾਨ ਕਬੀਲਾ ਸੀ, ਜੋ ਬੋਧੀ ਨਹੀਂ ਸੀ। ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਅਹੋਮਾਂ ਨੂੰ ਛੱਡ ਕੇ ਬਾਕੀ ਦੇ ਸ਼ਾਨ ਕਬੀਲਿਆਂ ਨੇ ਆਪਣੀ ਮੂਲ ਮਾਤਰਭੂਮੀ ਨੂੰ ਕਾਫ਼ੀ ਚਿਰ ਬਾਅਦ ਛੱਡਿਆ ਜਦੋਂ ਉਨ੍ਹਾਂ ਨੇ ਬੁੱਧ-ਮਤ ਗ੍ਰਹਿਣ ਕਰ ਲਿਆ ਸੀ। ਖਾਮਟੀ ਕਬੀਲਾ ਪਹਿਲਾਂ ਜੋਰਹਾਟ ਪਰਗਨੇ ਵਿਚ ਵਸਿਆ ਹੋਇਆ ਸੀ, ਪਰੰਤੂ ਬਾਅਦ ਵਿਚ ਕਈ ਕਾਰਨਾਂ ਕਰਕੇ ਉਸ ਨੂੰ ਉਥੋਂ ਹਿਜਰਤ ਕਰਕੇ ਨੇਫ਼ਾ ਦੇ ਲੋਹਿਤ ਖੰਡ ਵਿਚ ਵਸਣਾ ਪਿਆ। ਫਾਕਿਯਾਲਾਂ ਵਾਂਗ ਹੀ ਉਹ ਵੀ ਇਕ ਉੱਚੀ ਸੰਸਕ੍ਰਿਤੀ ਵਾਲੀ ਜਾਤੀ ਹੈ। ਫਾਕਿਯਾਲ ਕਬੀਲਾ ਪਹਿਲਾਂ ਅਹੋਮਾਂ ਦੇ ਨਾਲ ਹੀ ਰਹਿੰਦਾ ਸੀ, ਪਰ ਮਗਰੋਂ ਉਹ ਨੇਫ਼ਾ ਦੇ ਸਰਹੱਦੀ ਇਲਾਕੇ ਤਿਰਾਪ ਦੇ ਨਾਲ ਆਪਣੇ ਵਰਤਮਾਨ ਨਿਵਾਸ ਨਹਾਰਕਟੀਯਾ, ਮਾਰਘੇਰੀਟਾ ਅਤੇ ਲੇਡੋ ਵਿਚ ਖਿੰਡ ਗਏ। ਨਾਰਸ, ਤੁਰੁੰਗ ਅਤੇ ਏਤਨੀਆ ਕਬੀਲੇ ਜੋਰਹਾਟ ਅਤੇ ਸਿਬਸਾਗਰ ਜ਼ਿਲ੍ਹੇ ਦੇ ਗੋਲਾਘਾਟ ਪਰਗਨੇ ਵਿਚ ਵੱਸੇ ਹੋਏ ਹਨ। ਪ੍ਰਸਿੱਧ ਅਹੋਮ ਇਤਿਹਾਸਕਾਰ ਸਰਵਾਨੰਦ ਰਾਜਕੁਮਾਰ ਦੇ ਮੱਤ ਅਨੁਸਾਰ ਇਹ ਸਾਰੇ ਕਬੀਲੇ ਅਸਮ ਵਿਚ ਉਨ੍ਹੀਂਵੀ ਸਦੀ ਦੇ ਮੁਢਲੇ ਦਹਾਕਿਆਂ ਵਿਚ ਪ੍ਰਗਟ ਹੋਏ ਸਨ। ਖਾਮਟੀਆ ਦਾ ਇਹ ਦਾਅਵਾ ਹੈ ਕਿ ਤੁਰੁੰਗ ਅਤੇ ਏਤਨੀਆ ਕਬੀਲੇ ਉਨ੍ਹਾਂ ਦੀਆਂ ਹੀ ਸ਼ਾਖਾਂ ਹਨ। ਇਹ ਸੰਭਵ ਜਾਪਦਾ ਹੈ। ਧਰਮ ਤੋਂ ਬੋਧੀ ਹੋਣ ਤੋਂ ਇਲਾਵਾ ਇਨ੍ਹਾਂ ਤਿੰਨ੍ਹਾਂ ਦਾ ਪਹਿਰਾਵਾ ਵੀ ਲਗਭਗ ਇਕੋ ਜਿਹਾ ਹੀ ਹੈ। ਨਾਗ ਕਬੀਲੇ ਦੇ ਆਸਾਮ ਵਿਚ ਆ ਕੇ ਵਸਣ ਤੋਂ ਪਹਿਲਾਂ ਹੀ ਅਹੋਮਾਂ ਨੇ ਆਪਣੇ ਹਮ-ਵਤਨੀਆਂ ਦੇ ਨਾਲ ਨਿਕਟਵਰਤੀ ਸੰਬੰਧ ਕਾਇਮ ਕਰ ਲਏ ਸਨ। ਇਨ੍ਹਾਂ ਵਿਚ ਕੁਝ ਤਾਂ ਨਾਰਾ ਤੇ ਅਹੋਮਾਂ ਦੇ ਨਾਲ ਹੀ ਇਕ-ਰੂਪ ਹੋ ਗਏ। ਬਾਕੀ ਬੋਧੀ ਬਣ ਗਏ ਅਤੇ ਉਨ੍ਹਾਂ ਨੇ ਆਪਣੇ ਮੂਲ ਤੌਰ ਤਰੀਕੇ ਸੁਰੱਖਿਅਤ ਰੱਖੇ। ਆਸਾਮ ਦੇ ਪੂਰਬੀ ਖੇਤਰ ਵਿਚ ਬਾਕੀ ਕਬੀਲਿਆਂ ਦੇ ਠਾਠਾਂ ਮਾਰਦੇ ਸਮੁੰਦਰ ਵਿਚ ਸ਼ਾਨ ਕਬੀਲੇ ਛੋਟੇ ਛੋਟੇ ਬੋਧੀ ਟਾਪੂਆਂ ਦੇ ਰੂਪ ਵਿਚ ਵੱਸੇ ਹੋਏ ਹਨ। ਖਾਮਟੀਆ ਦੇ ਨਾਲ ਹੀ ਸਿੰਗਫ਼ੋ ਕਬੀਲਾ ਵਸਿਆ ਹੋਇਆ ਹੈ, ਜੋ ਉੱਤਰ ਬਰਮਾ ਵਿਚ ਇਰਾਵਦੀ ਦੇ ਸੋਮੇ ਦੇ ਕੋਲੋਂ ਹੀ ਹਿਜਰਤ ਕਰਕੇ ਸ਼ਾਨ ਕਬੀਲਿਆਂ ਦੇ ਆਗਮਨ ਵੇਲੇ ਹੀ ਆਸਾਮ ਵਿਚ ਆਇਆ ਸੀ। ਧਰਮ ਵਲੋਂ ਇਹ ਸਰਵਾਤਮਵਾਦੀ ਹਨ, ਉਨ੍ਹਾਂ ਦੀ ਬੋਲੀ,

ਦੂਜੀਆ ਸ਼ਾਨ ਬੋਲੀਆਂ ਨਾਲੋਂ ਤਿੱਬਤੀ-ਬਰਮੀ ਪਰਿਵਾਰ ਦੀ ਅਬੋਰ ਬੋਲੀ ਨਾਲ ਜ਼ਿਆਦਾ ਮੇਲ ਖਾਂਦੀ ਹੈ। ਸਿੰਗਫ਼ਾ ਕਬੀਲੇ ਦੇ ਲੋਕਾਂ ਨੂੰ, ਲੋਹੇ ਦੀ ਵਰਤੋਂ ਦੁਆਰਾ, ਹਥਿਆਰਾਂ ਨੂੰ ਬਨਾਉਣ ਦੀ ਚੰਗੀ ਵਾਕਫੀ ਸੀ, ਜਿਸ ਲਈ ਇਹ ਕਾਫ਼ੀ ਪ੍ਰਸਿੱਧ ਰਹੇ ਹਨ।

ਆਸਾਮ ਵਿਚ ਆਰੀਆਵੰਸ਼ੀ ਹਿੰਦੂ ਵੀ ਆਪਣੀਆਂ ਅਨੇਕਾਂ ਜਾਤੀਆਂ ਅਤੇ ਉਪਜਾਤੀਆਂ ਸਮੇਤ ਵੱਡੀ ਸੰਖਿਆ ਵਿਚ ਵਸੇ ਹੋਏ ਹਨ। ਡਾ. ਬੀ. ਕੇ. ਬਰੂਆ ਨੇ ਆਪਣੀ ਪੁਸਤਕ "ਆਸਾਮ ਦਾ ਸਾਂਸਕ੍ਰਿਤਿਕ ਇਤਿਹਾਸ" ਵਿਚ ਮੈਦਾਨਾਂ ਵਿਚ ਵਸੇ ਹੋਏ ਹਿੰਦੂਆਂ ਦੀਆਂ ਹੇਠ ਲਿਖਿਆਂ ਪ੍ਰਧਾਨ ਜਾਤੀਆਂ ਦਾ ਜਿਕਰ ਕੀਤਾ ਹੈ। ਬ੍ਰਹਮਣ, ਕਾਯਥ, ਕਾਲਿਤ, ਕੋਚ, ਕੀਓਤ, ਗਣਕ ਜਾਂ ਦੈਵਜਨ, ਕੈਵਰਤ, ਕੁਮਾਰ ਅਤੇ ਹਾਰੀ। ਇਨ੍ਹਾਂ ਵਿਚ ਅੰਤਮ ਦੋ ਜਾਤੀਆਂ ਘੁਮਿਆਰਾਂ ਦੀਆਂ ਹਨ। ਇਹ ਵਰਗੀਕਰਣ ਪ੍ਰਾਚੀਨ ਦਸਤਾਵੇਜ਼ਾਂ ਅਤੇ ਵਰਤਮਾਨ ਸਮਾਜਿਕ ਸਥਿਤੀਆਂ ਉੱਤੇ ਆਧਾਰਿਤ ਹੈ। ਇਹ ਜ਼ਾਤੀਆਂ ਆਸਾਮ ਦੀ ਘਾਟੀ ਦੇ ਕੋਨੇ-ਕੋਨੇ ਵਿਚ ਵਸੀਆਂ ਹੋਈਆਂ ਹਨ। ਇਥੇ ਉਹ ਪੱਛਮ ਵਲੋਂ ਆ ਕੇ ਵੱਸੀਆਂ ਸਨ। ਉੱਤਰੀ ਭਾਰਤ ਦੀਆਂ ਦੂਜੀਆਂ ਆਰੀਆ ਵੰਸੀ ਜਾਤੀਆਂ ਵਾਂਗ ਇਹ ਲੋਕ ਵੀ ਉੱਚੇ-ਲੰਮੇ ਅਤੇ ਗੋਰੇ ਹੁੰਦੇ ਸਨ। ਕਾਲਿਤ ਜਾਤੀ ਦਾ ਮੁੱਖ ਆਧਾਰ ਕਿਰਸਾਨੀ ਹੈ, ਪਰੰਤੂ ਅਹੋਮ ਕਾਲ ਵਿਚ ਉਨ੍ਹਾਂ ਨੇ ਸੈਨਿਕਾਂ ਦੇ ਰੂਪ ਵਿਚ ਆਪਣੀ ਬੀਰਤਾ ਵੀ ਵਿਖਾਈ। ਬ੍ਰਾਹਮਣ ਅਤੇ ਕਾਯਥ ਪ੍ਰਧਾਨ ਰੂਪ ਵਿਚ ਬੁੱਧੀਜੀਵੀ ਹਨ ਅਤੇ ਵਿਦਿਆ ਦਾ ਅਧਿਐਨ, ਕੂਟਨੀਤੀ, ਰਾਜ-ਸ਼ਾਸਨ ਅਤੇ ਧਾਰਮਿਕ ਸਿਖਿਆ ਉਨ੍ਹਾਂ ਦਾ ਮੁੱਖ-ਕਾਰਜ ਖੇਤਰ ਹੈ। ਆਸਾਮ ਵਿਚ ਧਰਮ ਗ੍ਰੰਥਾਂ ਦਾ ਪ੍ਰਚਾਰ, ਸਾਹਿਤ ਦਾ ਨਿਰਮਾਣ ਅਤੇ ਆਸਾਮੀ ਭਾਸ਼ਾ ਦਾ ਵਿਕਾਸ ਪ੍ਰਧਾਨ ਰੂਪ ਵਿਚ ਇਨ੍ਹਾ ਦੋਹਾਂ ਜਾਤੀਆ ਦੁਆਰਾ ਹੋਇਆ ਹੈ।

ਆਸਾਮ ਦੇ ਮੈਦਾਨਾਂ ਵਿਚ ਪਹਿਲੀ ਵਾਰੀ ਆਰੀਆ ਜਾਤੀ ਕਦੋਂ ਪ੍ਰਗਟ ਹੋਈ? ਇਹ ਨਿਸ਼ਚਤ ਰੂਪ ਵਿਚ ਦੱਸਣਾ ਮੁਸ਼ਕਲ ਹੈ। ਆਰੀਆ ਦਰਾਵੜ ਅਤੇ ਆਸਟਰਿਕ ਤੱਤਾਂ ਦੇ ਸੁਮੇਲ ਵਿਚੋਂ ਉਭਰੀ ਹਿੰਦੂ ਸੰਸਕ੍ਰਿਤੀ ਈਸਾ ਪੂਰਬ ਸਤਵੀਂ ਸਦੀ ਵਿਚ ਉੱਤਰੀ ਬਿਹਾਰ ਤੱਕ ਪਹੁੰਚ ਚੁੱਕੀ ਸੀ। ਆਸਾਮ ਦੇ ਨਾਲ ਉਸ ਦਾ ਮੇਲ-ਜੋਲ ਉਨ੍ਹਾ ਦਿਨਾਂ ਵਿਚ ਹੋਇਆ ਹੋਵੇਗਾ। ਆਸਾਮ ਵਿਚ ਮੰਗੋਲ ਵੰਸ਼ੀ, ਉਸ ਤੋਂ ਬਹੁਤ ਪਹਿਲਾਂ ਦਸਵੀਂ ਪੂਰਬ ਈਸਵੀ ਸਦੀ ਦੇ ਆਸਪਾਸ ਵੱਸ ਚੁੱਕੇ ਸਨ ਜਦੋਂ ਕਿ ਉੱਤਰ ਵਿਚ ਵੇਦਾਂ ਦਾ ਸੰਕਲਨ ਹੋ ਰਿਹਾ ਸੀ। ਦਰਾਵੜ ਅਤੇ ਆਸਟਰਿਕ ਲੋਕ, ਜੋ ਬਹੁਤ ਪਹਿਲਾਂ ਤੋਂ ਹੀ ਇਥੇ ਵੱਸੇ ਹੋਏ ਸਨ। ਅਤੇ ਹਿੰਦੂ ਸੰਸਕ੍ਰਿਤੀ ਦਾ ਨਿਰਮਾਣ ਕਰਨ ਵਾਲੇ ਆਪਣੇ ਪੱਛਮ ਵਿਚ ਵਸਦੇ ਹਮਵਤਨੀਆਂ ਨਾਲ ਕਿਸੇ ਨਾ ਕਿਸੇ ਢੰਗ ਨਾਲ ਜੁੜ ਚੁੱਕੇ ਸਨ। ਇਸ ਤਰ੍ਹਾਂ ਦੇ ਸੰਬੰਧਾਂ ਦੀ ਜਾਣਕਾਰੀ ਲਈ ਸਾਨੂੰ ਵਧੇਰੇ ਕਰਕੇ ਆਪਣੇ ਦੋਹਾਂ ਮਹਾਂਕਾਵਿ ਅਤੇ ਪੁਰਾਣਾਂ ਉੱਤੇ ਨਿਰਭਰ ਕਰਨਾ ਪੈਂਦਾ ਹੈ। ਰਾਮਾਇਣ ਅਤੇ ਮਹਾਂਭਾਰਤ ਦੀ ਰੂਪ ਰੇਖਾ 500 ਪੂਰਵ ਈਸਵੀ ਅਤੇ 400 ਈਸਵੀ ਦੇ ਵਿਚ ਵਿਚਾਲੇ ਬਣ ਰਹੀ ਸੀ। ਆਰੀਆ ਜਾਤੀ ਦਾ ਪੱਛਮੀ ਸਰਹਦਾਂ ਵੱਲ ਆਸਾਮ ਪ੍ਰਦੇਸ਼ ਵਿਚ ਦਾਖਲਾ ਇਤਿਹਾਸਕ ਦ੍ਰਿਸ਼ਟੀ ਤੋਂ ਇਸੇ ਕਾਲ ਵਿਚ ਸੰਭਵ ਹੋ

ਸਕਦਾ ਹੈ । ਉਸ ਜ਼ਮਾਨੇ ਵਿਚ ਆਸਾਮ ਨੂੰ ਪ੍ਰਾਗਜਯੋਤਿਸ਼ ਅਤੇ ਉਸ ਮਗਰੋਂ ਕਾਮਰੂਪ ਕਿਹਾ ਜਾਂਦਾ ਸੀ । 643 ਈਸਵੀ ਵਿਚ ਪ੍ਰਸਿੱਧ ਚੀਨੀ ਯਾਤਰੀ ਹਿਊਨ-ਸਾਂਗ ਆਸਾਮ ਆਇਆ । ਉਦੋਂ ਤੱਕ ਉਸ ਨੂੰ ਕਾਮਰੂਪ ਹੀ ਕਿਹਾ ਜਾਂਦਾ ਸੀ । ਇਸ ਦੀਆਂ ਲਿਖਤਾਂ ਅਨੁਸਾਰ ਉਹ ਪੂਰਬ ਵੱਲ ਯਾਤਰਾ ਕਰਦਾ ਹੋਇਆ ਆਇਆ ਸੀ ਪੁਰ-ਨ-ਫਾ-ਤਨ-ਨਾ (ਪੂਰਨਵਰਧਨ) ਦੇ ਨੇੜੇ ਤੇੜੇ ਉਸ ਨੇ ਮਹਾਨ ਨਦੀ ਕੋ-ਲੋ-ਤੂ (ਕਰਤੋਯਾ) ਨੂੰ ਪਾਰ ਕੀਤਾ ਅਤੇ ਫਿਰ ਕਾ-ਮੋ-ਲੁ-ਪੋ (ਕਾਮਰੂਪ) ਪਹੁੰਚਿਆ । ਰਾਮਾਇਣ ਅਨੁਸਾਰ ਪ੍ਰਾਗਜਯੋਤਿਸ਼ ਦੀ ਨੀਂਹ ਕੋਸੀ ਦਰਿਆ ਦੇ ਤਟਵਰਤੀ ਇਲਾਕੇ ਦੇ ਇਕ ਨਿਵਾਸੀ, ਅੰਮ੍ਰਿਤਰਾਜ ਨਾਉਂ ਦੇ ਆਰੀਆ ਰਾਜੇ ਨੇ ਰੱਖੀ ਸੀ । ਮਹਾਂਭਾਰਤ ਵਿਚ ਪ੍ਰਾਗਜਯੋਤਿਸ਼ ਅਤੇ ਕਾਮਰੂਪ ਦੋਵੇਂ ਨਾਂ ਲਿਖੇ ਮਿਲਦੇ ਹਨ । ਸੰਭਵ ਹੈ ਕਿ ਮਹਾਂਭਾਰਤ ਯੁੱਗ ਤੱਕ ਪੁਰਾਣਾ ਨਾਂ ਪ੍ਰਾਗਜਯੋਤਿਸ ਹੀ ਪ੍ਰਚਲਿਤ ਰਿਹਾ ਹੋਵੇ ਅਤੇ ਹੌਲੇ ਹੌਲੇ ਉਹ ਕਾਮਰੂਪ ਵਿਚ ਬਦਲਦਾ ਗਿਆ ਹੋਵੇ । 'ਕਾਮਰੂਪ ਦਾ ਮੁਢਲਾ ਇਤਿਹਾਸ' ਗ੍ਰੰਥ ਵਿਚ ਕੇ. ਐਲ. ਬਰੂਆ ਦਾ ਕਥਨ ਹੈ ਕਿ ਪ੍ਰਾਗਜਯੋਤਿਸ ਨਾਂ ਬੜਾ ਪ੍ਰਾਚੀਨ ਸੀ । ਪਰ ਮੱਧਕਾਲ ਵਿਚ ਕਾਮਰੂਪ ਨਾਂ ਪ੍ਰਚਲਤ ਹੋ ਗਿਆ । ਪੌਰਾਣਾਂ ਅਤੇ ਤੰਤਰਾਂ ਵਿਚ ਵੀ ਕਾਮਰੂਪ ਪਦ ਵਰਤਿਆ ਗਿਆ ਮਿਲਦਾ ਹੈ । ਇਥੇ ਇਕ ਨਵੇਂ ਰਾਜ-ਘਰਾਣੇ ਦੀ ਸਥਾਪਨਾ ਨਰਕਾਸੁਰ ਨਾਂ ਦੇ ਇਕ ਮਹਾਨ ਪੌਰਾਣਿਕ ਰਾਜੇ ਨੇ ਕੀਤੀ ਸੀ, ਉਹ ਵਿਸ਼ਨੂੰ ਦਾ ਪੁੱਤਰ ਸੀ ਅਤੇ ਉਸ ਦਾ ਪਾਲਣ-ਪੋਸਣ ਉੱਤਰੀ ਬਿਹਾਰ ਵਿਚ ਵਿਦੇਹ ਦੇ ਰਾਜੇ ਜਨਕ ਨੇ ਕੀਤਾ ਸੀ । ਮਹਾਂਭਾਰਤ ਅਨੁਸਾਰ ਉਸ ਦੀ ਵੰਸ਼ ਦੇ ਹੁਕਮਰਾਨਾਂ ਦੀ ਰਾਜਧਾਨੀ ਪ੍ਰਾਗਜਯੋਤਿਸ਼ ਪੁਰ (ਵਰਤਮਾਨ ਗੁਹਾਟੀ) ਸੀ । ਉਸ ਨੇ ਇਕ ਸ਼ਕਤੀਸਾਲੀ ਕਿਰਾਤ ਮੁਖੀਏ ਘਟਕਾਸੁਰ ਨੂੰ ਹਰਾ ਕੇ ਅਤੇ ਉਸ ਨੂੰ ਮਾਰ ਕੇ ਆਪਣਾ ਰਾਜ ਕਾਇਮ ਕੀਤਾ ਸੀ । ਘਟਕਾਸੁਰ ਤੋਂ ਪਹਿਲਾਂ ਉਸ ਇਲਾਕੇ ਵਿਚ ਇਕ ਹੋਰ ਰਾਜ-ਘਰਾਣੇ ਦਾ ਰਾਜ ਸੀ, ਜਿਸ ਦਾ ਮੋਢੀ ਮਹਿੰਗਾ ਦਾਨਵ ਸੀ । ਨਰਕਾਸੁਰ ਦਾ ਪੁੱਤਰ ਭਗਦਤ ਬੜਾ ਪ੍ਰਾਕਰਮੀ ਯੋਧਾ ਸੀ । ਕਿਰਾਤ ਅਤੇ ਸਮੁੰਦਰ ਉੱਤੇ ਵਸਦੀਆਂ ਕਈ ਹੋਰ ਜਾਤੀਆਂ ਦੀ ਸੈਨਾ ਲੈ ਕੇ ਉਹ ਕੁਰੂਕਸੇਤਰ ਪੁੱਜਾ ਸੀ ਅਤੇ ਮਹਾਂਭਾਰਤ ਦੇ ਯੁੱਧ ਵਿਚ ਦੁਰਯੋਧਨ ਦੇ ਪੱਖ ਵਿਚ ਲੜਿਆ ਸੀ । ਉਨ੍ਹਾਂ ਸਭਨਾਂ ਦੇ ਮੰਗੋਲ ਵੰਸੀ ਹੋਣ ਦੇ ਸਬੂਤ ਮਿਲਦੇ ਹਨ । ਮਹਾਂਕਾਵਿ ਵਿਚ ਉਨ੍ਹਾਂ ਦਾ ਵਰਣਨ ਕਈ ਰੂਪਾਂ ਵਿਚ ਹੋਇਆ ਹੈ । ਬਹੁਤ ਥਾਈਂ ਉਸ ਨੂੰ ਪ੍ਰਿਯਦਰਸ਼ਨ (ਸੁੰਦਰ ਵਿਖਾਈ ਦੇਣ ਵਾਲਾ) ਅਤੇ ਹੇਮਾਭਾ (ਸੋਨੇ ਦੀ ਆਭਾ ਵਾਲੇ) ਕਿਹਾ ਗਿਆ ਹੈ । ਪਰ ਕਈ ਥਾਈਂ ਉਨ੍ਹਾਂ ਨੂੰ ਚਮੜੇ ਦਾ ਵਸਤਰ ਧਾਰਨ ਕਰਨ ਵਾਲੇ ਅਤੇ ਲਹੂ ਪੀਣੇ ਯੋਧੇ ਵੀ ਕਿਹਾ ਗਿਆ ਹੈ । ਉਨ੍ਹਾਂ ਦੇ ਨਾਵਾਂ ਨਾਲ ਜੁੜੀਆਂ 'ਅਸੁਰ' 'ਦਾਨਵ' ਆਦਿ ਉਪਾਧੀਆਂ ਉਨ੍ਹਾਂ ਨੂੰ ਨਿਰਸੰਦੇਹ ਗ਼ੈਰ-ਅਰਿਆਈ ਸਿੱਧ ਕਰਦੀਆਂ ਹਨ । ਦੂਜੇ ਪਾਸੇ ਇਹ ਤੱਥ ਕਿ ਨਰਕਾਸੁਰ ਉੱਤਰ ਬਿਹਾਰ ਤੋਂ ਆਇਆ ਸੀ ਅਤੇ ਉਸ ਦਾ ਪੁੱਤਰ ਭਗਦਤ ਦੂਰ ਦੁਰਾਡੇ ਜਾ ਕੇ ਕੁਰੂਕਸ਼ੇਤਰ ਵਿਚ ਦੁਰਯੋਧਨ ਦੇ ਪਖ ਵਿਚ ਲੜਿਆ ਸੀ ? ਇਹ ਗੱਲ ਵੀ ਸਥਾਪਿਤ ਕਰਦੇ ਹਨ ਕਿ ਮਹਾਂਭਾਰਤ ਕਾਲ ਤਕ ਪਹੁੰਚਦੇ ਪਹੁੰਚਦੇ ਆਰੀਆ ਪੁੱਤਰ ਅਤੇ ਮੰਗੋਲ ਵੰਸ਼ੀਆਂ ਦੇ ਵਿਚ ਸੰਘਣੇ ਸੰਬੰਧ ਪੈਦਾ ਹੋ ਚੁੱਕੇ ਸਨ । ਇਸ ਪ੍ਰਸੰਗ ਵਿਚ ਸਾਨੂੰ ਇਹ ਨਹੀਂ ਭੁਲਣਾ ਚਾਹੀਦਾ ਕਿ

ਕਿਰਾਤਾਂ ਦਾ ਵਰਣਨ ਆਰੀਆ ਜਾਤੀ ਦੀ ਅਤਿ ਪ੍ਰਾਚੀਨ ਰਚਨਾ ਯੁਜਰ ਵੇਦ ਵਿਚ ਵੀ ਆਉਂਦਾ ਹੈ। ਹਿੰਦੂ ਸਭਿਆਚਾਰ ਦੇ ਵਿਕਾਸ ਵਿਚ ਦੂਜੇ ਕਬੀਲਿਆਂ ਨੇ ਜੋ ਹਿੱਸਾ ਪਾਇਆ ਹੈ, ਇਹ ਉਸੇ ਵਲ ਸੰਕੇਤ ਹੈ। ਆਰੀਆ ਸਾਹਿਤ ਦੇ ਪਿਤਾਮਾ, ਮਹਾਂਭਾਰਤ ਦੇ ਪ੍ਰਸਿਧ ਲੇਖਕ ਅਠਾਰਾਂ ਪੌਰਾਣਾਂ ਅਤੇ ਚੌਹਾਂ ਵੇਦਾਂ ਦੇ ਸੰਕਲਨ ਕਰਤਾ ਅਤੇ ਸੰਪਾਦਕ ਰਿਸ਼ੀ ਵਿਆਸ ਸਪਸ਼ਟ ਰੂਪ ਵਿਚ ਮਿਸ਼ਰਤ ਵੰਸ਼ੀ ਸਨ। ਉਨ੍ਹਾਂ ਦੇ ਪਿਤਾ ਪਰਾਸਰ ਬ੍ਰਾਹਮਣ (ਆਰੀਆ) ਸਨ ਅਤੇ ਮਾ ਸਤਯਵਤੀ ਦਾਸ ਦੀ ਕੰਨਿਆ ਸੀ, ਜੋ ਸ਼ਾਇਦ ਦਰਾਵੜ ਵੰਸ਼ ਦੀ ਕੋਈ ਭੀਰ ਸੀ। ਪੁਰਾਣਾਂ ਅਤੇ ਤੰਤਰਾਂ ਵਿਚ ਨਰਕਾਸੁਰ ਦੀ ਜੋ ਕਥਾ ਮਿਲਦੀ ਹੈ, ਇਸ ਤਰ੍ਹਾਂ ਦੇ ਜਾਤੀ ਮਿਸਰਣ ਵੱਲ ਸੰਕੇਤ ਕਰਦੀ ਹੈ।

ਇਨ੍ਹਾਂ ਦੰਦ-ਕਥਾਵਾਂ ਅਨੁਸਾਰ, ਪ੍ਰਾਗਜਯੋਤਿਸ ਵਿਚ ਆਪਣੀ ਹਕੂਮਤ ਕਾਇਮ ਕਰਨ ਤੋਂ ਬਾਅਦ ਨਰਕਾਸੁਰ ਨੇ ਕਾਮਾਖਯਾ ਵਿਚ ਵੱਡੀ ਸੰਖਿਆ ਵਿਚ ਬ੍ਰਾਹਮਣਾਂ ਨੂੰ ਵਸਾਇਆ ਸੀ। ਇਨ੍ਹਾ ਦਿਨਾ ਵਿਚ ਵਿਸ਼ਨੂੰ ਦੀ ਨਰਕਾਸੁਰ ਉੱਤੇ ਕਿਰਪਾ-ਦ੍ਰਿਸ਼ਟੀ ਸੀ ਅਤੇ ਉਨ੍ਹਾਂ ਨੇ ਹੀ ਉਸ ਨੂੰ ਕਾਮਾਖਯਾ ਦੇਵੀ ਦੀ ਉਪਾਸਨਾ ਕਰਨ ਦੀ ਪ੍ਰੇਰਨਾ ਦਿੱਤੀ ਸੀ। ਇਹ ਕਥਾ ਆਰੀਆ ਜਾਤੀ ਦੇ ਹਿਜਰਤ ਵੱਲ ਸੰਕੇਤ ਕਰਦੀ ਹੈ। ਬਾਅਦ ਵਿਚ ਨਰਕਾਸੁਰ ਦੁਰਾਚਰੀ ਹੋ ਗਿਆ ਅਤੇ ਦੇਵੀ ਨੂੰ ਆਪਣੀ ਪਤਨੀ ਬਣਾਉਣ ਲਈ ਕੋਸਿਸ਼ਾਂ ਕਰਨ ਲੱਗਾ ਜਿਸ ਕਰਕੇ ਉਹ ਵਿਸਨੂੰ ਦੀਆਂ ਨਜ਼ਰਾਂ ਵਿਚੋਂ ਡਿੱਗ ਪਿਆ। ਉਸ ਨੇ ਵਸ਼ਿਸਟ ਵਰਗੇ ਬ੍ਰਾਹਮਣ ਰਿਸੀਆ ਨੂੰ ਕਸਟ ਦਿੱਤੇ ਸਨ ਅਤੇ ਸੋਲ੍ਹਾਂ ਹਜ਼ਾਰ ਸੁੰਦਰੀਆ ਨੂੰ ਆਪਣੇ ਮਹਿਲਾਂ ਵਿਚ ਬੰਦੀ ਬਣਾ ਕੇ ਰਖਿਆ। ਸੋ, ਵਿਸਨੂੰ ਨੇ ਕ੍ਰਿਸ਼ਨ ਦਾ ਅਵਤਾਰ ਧਾਰ ਕੇ ਉਸ ਨੂੰ ਸਬਕ ਸਿਖਾਇਆ ਅਤੇ ਇਕ ਭਿਆਨਕ ਯੁੱਧ ਤੋਂ ਬਾਅਦ ਉਸ ਦਾ ਸਿਰ ਵੱਢ ਦਿੱਤਾ। ਆਪਣੀਆਂ ਫੌਜਾ ਦੇ ਨਾਲ ਕ੍ਰਿਸ਼ਨ ਵੀ ਇਸ ਦੂਰ ਦੁਰਾਡੇ ਇਲਾਕੇ ਵਿਚ ਆਇਆ ਸੀ। ਇਸ ਰੂਪ ਵਿਚ ਉਹ ਇਕ ਆਰੀਆ ਵਿਜੇਤਾ ਵਾਂਗ ਜਾਪਦੇ ਹਨ। ਇਸ ਤਰ੍ਹਾ ਦੀ ਮੁਹਿੰਮ ਦੇ ਕੁਝ ਪ੍ਰਮਾਣ ਇਤਿਹਾਸ ਵਿਚ ਵੀ ਮਿਲਦੇ ਹਨ। 105 ਈਸਵੀ ਵਿਚ ਉਤਰੀ ਬਰਮਾ ਵਿਚ ਸਮੁਦ ਨਾਂ ਦਾ ਭਾਰਤੀ ਰਾਜਾ ਹਕੂਮਤ ਕਰਦਾ ਸੀ। ਪੱਛਮੀ-ਉਤਰੀ ਭਾਰਤ ਵਲੋਂ ਆਉਣ ਵਾਲੇ ਇਕ ਹੋਰ ਵਿਜੇਈ ਨੇ ਥਾਈਲੈਂਡ ਵਿਚ ਹਕੂਮਤ ਕਾਇਮ ਕੀਤੀ ਸੀ। ਇਹ ਦੋਵੇਂ ਆਪੋ ਆਪਣੇ ਇਲਾਕੇ ਵਿਚ ਪਹੁੰਚਣ ਲਈ ਆਸਾਮ ਵਿਚੋਂ ਦੀ ਹੀ ਲੰਘ ਕੇ ਗਏ ਹੋਣਗੇ।

ਕ੍ਰਿਸਨ ਦਾ ਸੰਬੰਧ ਸ਼ੋਨਿਤਪੁਰ (ਵਰਤਮਾਨ ਤੇਜਪੁਰ) ਦੇ ਬਾਣਾਸੁਰ ਅਤੇ ਕੁੰਡਿਨਪੁਰ, ਜੋ ਸਦੀਆ ਦੇ ਨੇੜੇ ਹੈ, ਦੇ ਭੀਸਮ ਨਾਂ ਦੇ ਦੋ ਪੌਰਾਣਿਕ ਰਾਜਿਆਂ ਦੇ ਨਾਲ ਵੀ ਹੈ। ਇਹ ਦੋਵੇਂ ਰਾਜੇ ਨਿਸਚਿਤ ਰੂਪ ਵਿਚ ਗ਼ੈਰ-ਆਰਿਆਈ ਸਨ ਅਤੇ ਵਧੇਰੇ ਸੰਭਾਵਨਾ ਮੰਗੋਲਵੰਸੀ ਹੋਣ ਦੀ ਹੈ। ਕ੍ਰਿਸਨ ਗੁਜਰਾਤ ਦੇ ਦੂਰ ਦੁਰਾਡੇ ਇਲਕੇ ਦਵਾਰਕਾ ਤੋਂ ਇੱਥੇ ਪੁਜਾ ਅਤੇ ਭੀਸਮਕ ਦੀ ਕੰਨਿਆ ਰੁਕਮਣੀ ਨੂੰ ਭਰੇ ਸਵੰਬਰ ਵਿਚੋਂ ਹਰਣ ਕਰਕੇ ਲੈ ਗਿਆ। ਇਸ ਦੰਦ-ਕਥਾ ਦਾ ਵਰਣਨ ਸ੍ਰੀਮਦ ਭਗਵਤ ਗੀਤਾ ਅਤੇ ਹਰੀ ਵੰਸ਼ ਪੁਰਾਣ ਵਿਚ ਹੈ। ਬਾਣਾਸੁਰ ਦੀ ਕਥਾ ਦਾ ਵਰਣਨ ਭਾਗਵਤ ਅਤੇ ਵਿਸ਼ਨੂੰ ਪੁਰਾਣ ਵਿਚ ਵੀ ਮਿਲਦਾ ਹੈ। ਉਹ ਨਰਕਾਸੁਰ ਦਾ ਸਮਕਾਲੀ ਸੀ। ਨਰਕਾਸੁਰ ਉੱਤੇ

ਉਸ ਦਾ ਚੋਖਾ ਪ੍ਰਭਾਵ ਸੀ ਅਤੇ ਉਸ ਨੂੰ ਸਦਾਚਾਰ ਦੇ ਰਸਤੇ ਵਲੋਂ ਹਟਾ ਕੇ ਕੁਰਾਹੇ ਪਾਉਣ ਦਾ ਉਹੀ ਜ਼ਿੰਮੇਵਾਰ ਸੀ । ਕ੍ਰਿਸ਼ਨ ਨੇ ਉਸਨੂੰ ਸਖਤ ਸਜ਼ਾ ਦਿੱਤੀ । ਆਪਣੇ ਦਾਦੇ ਦੇ ਕਦਮਾਂ ਉੱਤੇ ਚਲਦੇ ਹੋਏ ਕ੍ਰਿਸਨ ਦਾ ਪੋਤਰਾ ਅਨਿਰੁਧ, ਬਾਣਾਸੁਰ ਦੀ ਪੁਤਰੀ ਊਸਾ ਨੂੰ ਪ੍ਰਾਪਤ ਕਰਨ ਲਈ ਕਾਮਰੂਪ ਤਕ ਆਇਆ ਸੀ । ਊਸਾ ਦੇ ਇਕਾਂਤ-ਮਹਿਲ ਵਿਚ ਉਹ ਮੌਕੇ ਉੱਤੇ ਫੜਿਆ ਗਿਆ ਅਤੇ ਲੋਹੇ-ਲਾਖੇ ਬਾਣਾਸੁਰ ਨੇ ਉਸ ਨੂੰ ਬੰਦੀ ਬਣਾ ਲਿਆ । ਕ੍ਰਿਸ਼ਨ ਆਪਣਾ ਕਰਤਵ ਪਾਲਦਾ ਹੋਇਆ, ਆਪਣੇ ਜੁਆਨ ਪੋਤਰੇ ਦੀ ਸਹਾਇਤਾ ਲਈ ਪੁਜਾ ਅਤੇ ਉਸ ਨੇ ਬਾਣ ਨਾਲ ਇਤਨੀ ਲੰਮੀ ਅਤੇ ਭਿਅੰਕਰ ਲੜਾਈ ਕੀਤੀ ਕਿ ਲਹੂ ਦੀਆਂ ਨਦੀਆਂ ਵਗ ਤੁਰੀਆ । ਉਸੇ ਘਟਨਾ ਤੋਂ ਇਸ ਜਗ੍ਹਾ ਦਾ ਨਾਂ ਸ਼ੋਨਿਤਪੁਰ ਪੈ ਗਿਆ । ਬਾਣਾਸੁਰ ਨੂੰ ਮੂੰਹ ਦੀ ਖਾਣੀ ਪਈ ਅਤੇ ਅਖੀਰ ਦੋਹਾਂ ਪ੍ਰੇਮੀਆਂ ਦਾ ਆਪੋ ਵਿਚ ਮਿਲਾਪ ਹੋ ਗਿਆ । ਇਹ ਕਥਾ ਗ਼ੈਰ ਆਰਿਆ ਖੇਤਰਾਂ ਵਿਚ ਆਰੀਆ ਜਾਤੀ ਦੇ ਪ੍ਰਵੇਸ਼ ਵਲ ਸੰਕੇਤ ਕਰਦੀ ਹੈ । ਇਸ ਤਰ੍ਹਾਂ ਪੌਰਾਣਿਕ ਯੁੱਗ ਵਿਚ ਹੀ ਨਸਲੀ ਅਤੇ ਸਾਂਸਕ੍ਰਿਤਿਕ ਸਾਂਝ ਦੀ ਪ੍ਰਕਿਰਿਆ ਸੁਰੂ ਹੋ ਚੁੱਕੀ ਸੀ । ਡਾ. ਐਸ. ਕੇ. ਚੈਟਰਜੀ ਦੇ ਮੱਤ ਅਨੁਸਾਰ ਵਿਆਸ ਰਿਸੀ ਵਾਂਗ ਕ੍ਰਿਸ਼ਨ ਖ਼ੁਦ ਵੀ ਇਸ ਵੰਸ਼ ਦਾ ਸੀ । ਉਨ੍ਹਾਂ ਦਾ ਪਿਤਾ ਵਸੂਦੇਵ ਆਰੀਆ ਰਾਜਾ ਸੀ ਅਤੇ ਮਾਤਾ ਦੇਵਕੀ ਮਥਰਾ ਦੇ ਗ਼ੈਰ-ਆਰਿਆਈ ਰਾਜੇ ਕੰਸ ਦੀ ਭੈਣ ਸੀ । ਕ੍ਰਿਸ਼ਨ ਨੇ ਆਪਣੇ ਉਪਦੇਸ਼ਾਂ ਵਿਚ ਵੀ ਸਾਂਸਕ੍ਰਿਤਿਕ ਵਿਵਧਤਾ ਵਿਚ ਸੰਜੋਗ ਸਥਾਪਿਤ ਕਰਨ ਦਾ ਯਤਨ ਕੀਤਾ, ਉਦਾਹਰਣ ਵਜੋਂ ਉਨ੍ਹਾਂ ਨੇ ਪੂਜਾ ਦੀ ਅਵੈਦਿਕ ਉਪਾਸਨਾ ਰੀਤ ਨੂੰ ਅਪਣਾ ਲਿਆ ਜਿਸ ਦਾ ਮੁੱਢ ਦਰਾਵੜਾਂ ਵਿਚ ਬੱਝਿਆ ਸੀ । ਤੇਜਪੁਰ ਦੀਆਂ ਉੱਤਰੀ ਪਹਾੜੀਆਂ ਵਿਚ ਵਸਦਾ ਆਕ ਕਬੀਲਾ ਅੱਜ ਵੀ ਆਪਣੀ ਵੰਸਾਵਲੀ ਬਾਣਾਸੁਰ ਰਾਜ ਘਰਾਣੇ ਨਾਲ ਜੋੜਦਾ ਹੈ ।

ਇਸ ਪੌਰਾਣਿਕ ਯੁੱਗ ਤੋਂ ਲੈ ਕੇ ਈਸਾ ਦੀ ਚੌਥੀ ਸਦੀ ਤਕ ਅਸਾਮ ਦੇ ਵਿਭਿੰਨ ਖੇਤਰਾਂ ਵਿਚ ਪਰੰਪਰਾਗਤ ਰਾਜਿਆਂ ਨੇ ਰਾਜ ਕੀਤਾ । ਭਰੋਸੇਯੋਗ ਤੇ ਇਤਿਹਾਸਕ ਆਧਾਰ ਵਾਲੀ ਸਮਗਰੀ ਇਸ ਤੋਂ ਮਗਰੋਂ ਹੀ ਮਿਲਣੀ ਸ਼ੁਰੂ ਹੁੰਦੀ ਹੈ । ਉਨ੍ਹਾਂ ਰਾਜਿਆਂ ਬਾਰੇ ਪ੍ਰਚਲਤ ਲੋਕ-ਕਥਾਵਾਂ ਆਰੀਆਂ ਦੇ ਵਧਦੇ ਪ੍ਰਭਾਵ ਨਾਲ ਉਤਪੋਤ ਹਨ । ਪੱਛਮ ਤੋਂ ਆਉਣ ਵਾਲੇ ਇਕ ਕਸ਼ਤਰੀ ਰਾਜੇ ਧਰਮਪਾਲ ਨੇ ਗੁਹਾਟੀ ਦੇ ਨੇੜੇ ਆਪਣੀ ਹਕੂਮਤ ਕਾਇਮ ਕੀਤੀ । ਕਿਹਾ ਜਾਂਦਾ ਹੈ ਕਿ ਉਹ ਉਤਰੀ ਭਾਰਤ ਤੋਂ ਬਹੁਤ ਸਾਰੇ ਬ੍ਰਾਹਮਣਾਂ ਅਤੇ ਅਨੇਕਾਂ ਉੱਚੀ ਵਰਣ ਦੇ ਹਿੰਦੂਆਂ ਨੂੰ ਆਪਣੇ ਨਾਲ ਲਿਆਇਆ ਸੀ । ਇਸ ਵੰਸ਼ ਦੇ ਅੰਤਮ ਹੁਕਮਰਾਨ ਰਾਮਚੰਦਰ ਨੇ ਆਪਣੀ ਰਾਜਧਾਨੀ, ਸੰਸਾਰ ਦੇ ਸਭ ਤੋਂ ਵੱਡੇ ਦਰਿਆਈ ਟਾਪੂ ਮਜੂਲੀ ਵਿਚ ਵਸਾਈ । ਇਹ ਟਾਪੂ ਉੱਤਰੀ ਆਸਾਮ ਵਿਚ ਬ੍ਰਹਮਪੁੱਤਰ ਦੇ ਵਹਿਣ ਵਿਚ ਹੈ । ਇਸ ਦੇ ਬਾਅਦ ਤਿੰਨ ਰੰਗੀਲਿਆਂ ਰਾਜਿਆਂ ਦਾ ਜ਼ਿਕਰ ਆਉਂਦਾ ਹੈ ਜਿਨ੍ਹਾਂ ਦੇ ਬਣਾਏ ਹੋਏ ਬੰਨ ਅੱਜ ਵੀ ਮੌਜੂਦ ਹਨ । ਰਾਮਚੰਦਰ ਨੇ ਇਕ ਯੱਗ ਕਰਕੇ ਆਪਣੀ ਸੁੰਦਰ ਰਾਣੀ ਦੀ ਬਲੀ ਬ੍ਰਹਮਪੁੱਤਰ ਨੂੰ ਚੜ੍ਹਾ ਦਿਤੀ ਸੀ । ਗਰਭਵਤੀ ਰਾਣੀ ਨੇ ਪਾਣੀ ਦੀ ਧਾਰਾ ਵਿਚ ਰੁੜਦਿਆਂ ਇਕ ਪੁੱਤਰ ਨੂੰ ਜਨਮ ਦਿਤਾ, ਜਿਸ ਦਾ ਨਾਂ ਅਰੀਮਤ ਸੀ । ਜਿਸ ਮਗਰੋਂ

ਵੱਡੇ ਹੋ ਕੇ ਕਾਮਰੂਪ ਜ਼ਿਲ੍ਹੇ ਦੇ ਉੱਤਰ ਵਿਚ ਵੈਦਗੜ੍ਹ ਵਿਚ ਆਪਣੀ ਵੱਖਰੀ ਹਕੂਮਤ ਕਾਇਮ ਕੀਤੀ, ਜਿਥੇ ਉਸਦਾ ਬਣਵਾਇਆ ਹੋਇਆ ਬੰਨ ਅੱਜ ਵੀ ਵੇਖਿਆ ਜਾ ਸਕਦਾ ਹੈ। ਅਰੀਮਤ ਨੇ, ਆਪਣੇ ਪਿਤਾ ਰਾਮਚੰਦਰ ਨਾਲ ਯੁੱਧ ਕਰਕੇ, ਉਸਨੂੰ ਪਛਾਣੇ ਬਗੈਰ ਹੀ ਮਾਰ ਦਿੱਤਾ। ਅਰੀਮਤ ਨੂੰ ਮਗਰੋਂ ਇਕ ਹੋਰ ਰਾਜੇ ਫੇਂਗੂਆਂ ਨੇ ਕਤਲ ਕਰ ਦਿੱਤਾ। ਉਸਨੇ ਵੀ ਇਕ ਉੱਚਾ ਬੰਨ ਬਣਵਾਇਆ ਸੀ, ਜੋ ਵੈਦਗੜ੍ਹ ਤੋਂ ਸੋਲ੍ਹਾਂ ਕਿਲੋਮੀਟਰ ਪੱਛਮ ਵਲ ਫੈਂਗੂਆ ਗੜ੍ਹ ਦੇ ਨਾਂ ਨਾਲ ਅੱਜ ਵੀ ਮੌਜੂਦ ਹੈ। ਅਖੀਰ ਵਿਚ ਫੇਂਗੂਆਂ ਉੱਤੇ ਅਰੀਮਤ ਦੇ ਪੁੱਤਰ ਰਤਨ ਸਿੰਘ ਨੇ ਜਿੱਤ ਪ੍ਰਾਪਤ ਕੀਤੀ। ਰਤਨ ਸਿੰਘ ਨੂੰ ਇਕ ਬ੍ਰਾਹਮਣ ਸਦਕਾ ਆਪਣਾ ਰਾਜ ਗੰਵਾਣਾ ਪਿਆ। ਅਰੀਮਤ ਦੇ ਇਕ ਹੋਰ ਪੁੱਤਰ ਜੋਂਗਲ ਬਲਾਹੂ ਨੇ ਇਕ ਹੋਰ ਰਾਜ ਦੀ ਸਥਾਪਨਾ ਕੀਤੀ। ਜਿਸਦੀ ਰਾਜਧਾਨੀ ਨੂੰ ਉੱਚੇ-ਉੱਚੇ ਬੰਨ ਦੁਆਰਾ ਚਾਰ-ਚੁਫੇਰਿਉਂ ਸੁਰੱਖਿਅਤ ਕੀਤਾ ਗਿਆ ਸੀ। ਨਵਗਾਂਗ ਜ਼ਿਲ੍ਹੇ ਵਿਚ ਜੋਂਗਲ ਬਲਾਹੂ ਗੜ੍ਹ ਦੇ ਨਾਓਂ ਨਾਲ ਪ੍ਰਸਿੱਧ, ਇਸ ਦੇ ਖੰਡਰ ਅਜ ਵੀ ਵੇਖੇ ਜਾ ਸਕਦੇ ਹਨ। ਉਸਦਾ ਰਾਜ ਮੰਗੋਲਵੰਸੀ ਬੋਡੋ ਕਬੀਲੇ ਦੀ ਸਥਾਨਿਕ ਸਾਖਾ ਕਚਾਰੀਆ ਨੇ ਨਸ਼ਟ ਕਰ ਦਿਤਾ। ਇਨ੍ਹਾਂ ਲੋਕ-ਪ੍ਰਸਿੱਧ ਦੰਦ-ਕਥਾਵਾ ਨੂੰ ਭਾਵੇਂ ਇਤਿਹਾਸਕ ਪ੍ਰਮਾਣਾਂ ਦੁਆਰਾ ਪ੍ਰੋੜ੍ਹਤਾ ਪ੍ਰਾਪਤ ਨਹੀਂ, ਫਿਰ ਵੀ ਇਸ ਤੋਂ ਇਕ ਗੱਲ ਪ੍ਰਗਟ ਹੁੰਦੀ ਹੈ ਕਿ ਹਮਲਾਵਰ ਆਰੀਆ ਪੂਰਵ ਵਲ ਆਪਣਾ ਜੋਰ ਵਧਾਦੇ ਜਾ ਰਹੇ ਸਨ। ਇਸ ਕੰਮ ਲਈ ਉਨ੍ਹਾਂ ਨੂੰ ਵੇਲੇ-ਕੁਵੇਲੇ ਤਲਵਾਰ ਵੀ ਚਲਾਣੀ ਪੈਂਦੀ ਸੀ, ਕਿਉਂਕਿ ਸਥਾਨਿਕ ਰੁਕਾਵਟਾਂ ਸਭ ਥਾਂ ਪੈਂਦੀਆਂ ਰਹੀਆਂ। ਫ਼ਰਿਸਤਾ ਦੇ ਇਤਿਹਾਸ ਵਿਚ, ਕਾਮਰੂਪ ਦੇ ਪਰਤਾਪੀ ਕੋਚ ਰਾਜੇ ਸ਼ੰਕਲਾਦਿਬ ਦਾ ਜ਼ਿਕਰ ਆਉਂਦਾ ਹੈ। ਉਸਨੇ ਬੰਗਾਲ ਅਤੇ ਬਿਹਾਰ ਨੂੰ ਫਤਹਿ ਕਰਕੇ ਇਕ ਨਗਰ ਗੋੜ ਜਾਂ ਲਖੋਟੀ ਦੀ ਬੁਨਿਆਦ ਰੱਖੀ ਸੀ ਅਤੇ ਉੱਤਰੀ ਭਾਰਤ ਦੇ ਇਕ ਸ਼ਕਤੀਸ਼ਾਲੀ ਬ੍ਰਾਹਮਣ ਰਾਜੇ ਕਿਦਾਰ ਨੂੰ ਬੁਰੀ ਤਰ੍ਹਾਂ ਹਰਾਇਆ ਸੀ। ਸ਼ੰਕਲਾਦਿਬ ਨੂੰ ਇਰਾਨੀ ਵਿਜਈ ਅਫਰਾਸੀਯਬ ਨੇ ਨਸ਼ਟ ਕਰ ਦਿਤਾ ਜੋ ਪੰਜਾਹ ਹਜ਼ਾਰ ਮੰਗੋਲ ਸਿਪਾਹੀਆਂ ਦੇ ਨਾਲ ਚੜ੍ਹ ਆਇਆ ਸੀ ਅਤੇ ਭਿਅੰਕਰ ਯੁੱਧ ਕੀਤਾ। ਉਸਦਾ ਕਿਦਾਰ ਨਾਲ ਯੁਧ, ਆਰੀਆ ਹਮਲਾਵਰ ਦੇ ਵਿਰੁੱਧ ਸਥਾਨਿਕ ਟਾਕਰੇ ਦੀ ਇਕ ਹੋਰ ਉਦਾਹਰਣ ਕਹੀ ਜਾ ਸਕਦੀ ਹੈ।

ਚੋਥੀ ਸਦੀ ਦੇ ਬਾਅਦ ਆਸਾਮ ਦੇ ਇਤਿਹਾਸ ਦਾ ਕਾਫ਼ੀ ਚਿੱਤਰ ਉਭਰਨ ਲਗਦਾ ਹੈ। ਹਿਊਨ ਸਾਂਗ ਦੇ ਸਫ਼ਰਨਾਮੇ, ਬਾਣ-ਭੱਟ ਦਾ ਹਰਸ਼ ਚਰਿਤ੍ਰ ਅਤੇ ਸਭ ਤੋਂ ਵੱਧ ਕਈ ਰਾਜਿਆਂ ਦੁਆਰਾ ਕੀਤੇ ਗਏ ਭੂਮੀਦਾਨ ਦੇ ਤਾਂਬਰ-ਪਟੇ ਅਤੇ ਕਈ ਤਰ੍ਹਾਂ ਦੇ ਸਿਲਾਲੇਖ-ਵੱਡਮੁਲੀ ਇਤਿਹਾਸਕ ਸਮੱਗਰੀ ਪੇਸ਼ ਕਰਦੇ ਹਨ। ਇਨ੍ਹਾਂ ਤੋਂ ਹੀ ਇਹ ਗੱਲ ਦਾ ਪਤਾ ਲੱਗਦਾ ਹੈ ਕਿ ਚੋਥੀ ਸਦੀ ਵਿਚ ਕਾਮਰੂਪ ਵਿਚ ਵਰਮਨ ਘਰਾਣੇ ਦਾ ਪੁਸ਼ਯਵਰਮਨ ਰਾਜਾ ਹਕੂਮਤ ਕਰਦਾ ਸੀ। ਇਸ ਦੇ ਬਾਅਦ ਤਿੰਨ ਸਦੀਆਂ ਤੱਕ ਇਸੇ ਘਰਾਣੇ ਦੇ ਕਈ ਛੋਟੇ ਮੋਟੇ ਰਾਜੇ ਹੋਏ, ਜਿਨ੍ਹਾਂ ਤੋਂ ਬਾਅਦ ਸਤਵੀਂ ਸਦੀ ਵਿਚ ਇਸ ਘਰਾਣੇ ਦੇ ਅਖੀਰਲੇ ਸਮਰਾਟ ਭਾਸਕਰ ਵਰਮਨ ਨੇ ਹਕੂਮਤ ਕੀਤੀ। ਇਹ ਰਾਜ-ਘਰਾਣਾ ਨਰਕਾਸੁਰ ਦੀ ਵੰਸ਼ ਮੰਨਿਆ ਜਾਂਦਾ ਹੈ। ਇਸ ਕਾਲ ਦੇ ਇਤਿਹਾਸ ਵਿਚ

ਕਾਮਰੂਪ ਦੇ ਭਾਰਤ ਦੇ ਅਨੇਕਾਂ ਇਲਾਕਿਆਂ ਦੇ ਨਾਲ ਰਾਜਨੀਤਕ ਅਤੇ ਸਾਂਸਕ੍ਰਿਤਿਕ ਸੰਬੰਧ ਵਿਆਪਕਤਾ ਨਾਲ ਸਥਾਪਿਤ ਹੋਣ ਦੇ ਠੋਸ ਸਬੂਤ ਮਿਲਦੇ ਹਨ। ਅਨੇਕਾਂ ਵਰਮਨ ਰਾਜਿਆਂ ਨੇ ਅਸਵਮੇਧ ਯੱਗ ਕੀਤੇ ਸਨ, ਜੋ ਅਸਲੋਂ ਵੱਧਦੇ ਆਰੀਆ ਪ੍ਰਭਾਵ ਦੇ ਲੱਛਣ ਮੰਨੇ ਜਾ ਸਕਦੇ ਹਨ। ਪੁਸੁਯਵਰਮਨ ਪ੍ਰਤਾਪੀ ਚੰਦਰਗੁਪਤ ਪਹਿਲੇ ਦਾ ਸਮਕਾਲੀ ਅਤੇ ਦੋਸਤ ਸੀ। ਇਸ ਕਾਲ ਦੇ ਕੁਝ ਰਾਜਿਆਂ ਨੇ ਮਹਾਰਾਜ ਧਿਰਾਜ ਦੀ ਉਪਾਧੀ ਧਾਰਨ ਕੀਤੀ। ਕੁਝ ਰਾਜਿਆ ਨੇ ਬ੍ਰਾਹਮਣਾ ਨੂੰ ਵੱਡੀਆਂ-ਵੱਡੀਆਂ ਜਾਗੀਰਾਂ ਦਿਤੀਆਂ। ਅੰਤਮ ਹੁਕਮਰਾਨ ਭਾਸਕਰ ਵਰਮਨ ਇਨ੍ਹਾ ਵਿਚ ਸਭ ਤੋਂ ਮਹਾਨ ਸਨ। ਐਡਵਰਟ ਗੇਟ ਨੇ ਉਸਦੇ ਬਾਰੇ ਇਸ ਤਰ੍ਹਾਂ ਲਿਖਿਆ ਹੈ, "ਵਰਮਨ ਵੰਸ਼ ਦਾ ਮਹਾਨ ਰਾਜਾ ਭਾਸਕਰ ਵਰਮਨ ਮਧਕਾਲੀ ਭਾਰਤ ਦਾ ਇਕ ਅਸਾਧਾਰਨ ਹੁਕਮਰਾਨ ਸੀ। ਇਸ ਅਨੂਠੇ ਵਿਅਕਤੀ ਦਾ ਚਰਿਤ੍ਰ ਸਚਮੁਚ ਅਧਿਐਨ ਦੇ ਯੋਗ ਹੈ।" ਉਸਨੇ ਆਪਣੇ ਸਮਕਾਲੀ ਹੁਕਮਰਾਨ ਥਾਨੇਸ਼ਰ ਦੇ ਬਾਦਸ਼ਾਹ ਹਰਸ. ਜੋ ਭਾਰਤੀ ਇਤਿਹਾਸ ਵਿਚ ਮਹੱਤਵਪੂਰਨ ਸਥਾਨ ਰਖਦਾ ਹੈ, ਨਾਲ ਦੋਸਤੀ ਕਾਇਮ ਕਰ ਲਈ ਅਤੇ ਦੋਹਾਂ ਦਰਬਾਰਾਂ ਦੇ ਵਿਚ ਰਾਜਦੂਤਾਂ ਅਤੇ ਵੱਡਮੁੱਲੀਆ ਸੁਗਾਤਾਂ ਦਾ ਤਬਾਦਲਾ ਹੁੰਦਾ ਰਿਹਾ। ਉਹ ਸਾਸ਼ਤਰਾਂ ਦਾ ਗਿਆਤਾ ਸੀ ਅਤੇ ਆਪਣੇ ਗਿਆਨ ਨੂੰ ਵਧਾਣ ਲਈ ਹਮੇਸ਼ਾਂ ਉਤਸੁਕ ਰਹਿੰਦਾ ਸੀ। ਉਸਨੇ ਨਾਲੰਦਾ ਦੇ ਮੁਖੀਏ ਸੀਲਭਦ੍ਰ ਨੂੰ ਚਿੱਠੀ ਲਿਖ ਕੇ, ਹਿਊਨਸਾਂਗ ਨੂੰ ਆਪਣੇ ਦੇਸ਼ ਵਿਚ ਸੱਦਿਆ। ਸੱਦਾ-ਪੱਤਰ ਨੂੰ ਪਰਵਾਨ ਕਰਕੇ, ਉਹ ਪ੍ਰਸਿੱਧ ਚੀਨੀ ਯਾਤਰੀ ਉਸਦੇ ਨਗਰ ਵਿਚ ਗਿਆ ਅਤੇ ਕਾਮਰੂਪ ਦੇ ਰਾਜੇ ਦੀ ਗਿਆਨ ਪ੍ਰਤੀ ਚੇਸ਼ਟਾ ਵੇਖ ਕੇ ਬੜਾ ਪ੍ਰਭਾਵਿਤ ਹੋਇਆ। ਇਸ ਦੇ ਬਾਅਦ ਉਹ ਦੋਵੇਂ ਹਰਸ਼ ਵਲੋਂ ਕਨੌਜ ਵਿਚ ਸੱਦੇ ਗਏ ਧਰਮ ਸੰਮੇਲਨ ਵਿਚ ਸ਼ਾਮਲ ਹੋਏ। ਭਾਸਕਰ ਵਰਮਨ ਜੋ ਪੰਜ ਸੌ ਹਾਥੀਆਂ ਦੇ ਨਾਲ ਗਿਆ ਸੀ, ਉਸ ਸੰਮੇਲਨ ਦਾ ਮੁਖ ਮਹਿਮਾਨ ਸੀ, ਹਿਊਨਸਾਂਗ ਨੇ ਇਥੋਂ ਹੀ ਵਿਦਾ ਮੰਗੀ। ਜਾਣ ਤੋਂ ਪਹਿਲਾ ਉਸਨੇ ਰਾਜੇ ਨੂੰ ਬਚਨ ਦਿੱਤਾ ਕਿ ਉਹ ਚੀਨੀ ਵਿਦਵਾਨ ਲਾਓਤਸੇ ਦੇ ਉਪਦੇਸਾਂ ਦਾ ਸੰਸਕ੍ਰਿਤ ਵਿਚ ਅਨੁਵਾਦ ਕਰਕੇ ਉਸਨੂੰ ਭੇਜੇਗਾ। ਰਾਜੇ ਨੇ ਧਸੰਮ ਦੇ ਅਸਤਰ ਵਾਲੀ ਵੱਡਮੁਲੀ ਟੋਪੀ (Fur-lined Cap) ਉਸਨੂੰ ਭੇਟ ਕੀਤੀ। ਇਹੋ ਇਕੋ ਇਕ ਸੁਗਾਤ ਸੀ, ਜੋ ਚੀਨ ਜਾਣ ਤੋਂ ਪਹਿਲਾਂ ਹਿਊਨਸਾਂਗ ਨੇ ਸਵੀਕਾਰ ਕੀਤੀ। ਭਾਸਕਰ ਵਰਮਨ ਸਾਰੀ ਉਮਰ ਕੰਵਾਰਾ ਰਿਹਾ ਅਤੇ ਉਹਦੇ ਨਾਲ ਹੀ ਵਰਮਨ ਘਰਾਣੇ ਦਾ ਖਾਤਮਾ ਹੋ ਗਿਆ।

ਵਰਮਨਾਂ ਦੇ ਮਗਰੋਂ ਕਾਮਰੂਪ ਉੱਤੇ ਤਿੰਨ ਹੋਰ ਰਾਜ-ਘਰਾਣਿਆਂ ਨੇ ਹਕੂਮਤ ਕੀਤੀ, ਜਿਨ੍ਹਾਂ ਵਿਚੋਂ ਪਹਿਲਾ ਸੀ ਸਾਲਸਤੰਭ, ਦੂਜਾ ਪਾਲ ਅਤੇ ਤੀਸਰਾ ਖੇਨ। ਮੁਸਲਮਾਨਾਂ ਵਲੋਂ ਆਸਾਮ ਉੱਤੇ ਪਹਿਲੀ ਵਾਰ ਹੱਲਾ ਖੇਨ ਰਾਜਿਆਂ ਸਮੇਂ ਹੀ ਹੋਇਆ ਸੀ। ਸੰਨ 1204 ਈਸਵੀ ਵਿਚ ਮੁਹੰਮਦ ਗੌਰੀ ਦੇ ਬੰਗਾਲ ਦੇ ਸੂਬੇਦਾਰ ਬਖ਼ਤਿਆਰ ਖਿਲਜੀ ਨੇ ਪਹਿਲੇ ਖੇਨ ਹੁਕਮਰਾਨ ਨੀਲਧਵਜ ਉੱਤੇ ਹੱਲਾ ਕੀਤਾ। ਪਰ ਉਸ ਨੂੰ ਹਾਰ ਖਾ ਕੇ ਨੱਠਣਾ ਪਿਆ। 1228 ਈਸਵੀ ਵਿਚ ਬੰਗਾਲ ਦੇ ਦੂਜੇ ਸੂਬੇਦਾਰ ਜਿਯਾਸ਼ਦੀਨ ਨੇ ਨੀਲਧਵਨ ਤੇ ਫਿਰ ਧਾਵਾ ਬੋਲਿਆ ਅਤੇ ਔੜਕੀ ਉਸ ਦੇ ਰਾਜ ਦਾ ਕੁਝ ਇਲਾਕਾ ਜਿੱਤ ਲਿਆ। ਇਸ ਦੇ ਬਾਅਦ ਮੁਸਲਮਾਨਾਂ ਦੇ ਲਗਾਤਾਰ



ਮਾਘ ਬੀਹੂ ਦੇ ਮੌਕੇ ਤੇ ਮਾਜੀ ਜਾਂ ਭੀਲਗੜ੍ਹ ਦਾ ਦ੍ਰਿਸ਼



ਮਾਘ ਬੀਹੂ ਦੇ ਮੌਕੇ ਤੇ ਸੰਢਿਆਂ ਦਾ ਭੇੜ



ਸ਼ਿਵਜੀ ਦੀ ਪੂਜਾ ਕਰਨ ਸਮੇਂ ਲੜਕੀਆਂ ਮੂੰਹ ਵਿਚ ਚਾਕੂ ਰਖ ਕੇ ਦਿਓਧਾਨੀ ਨਾਚ ਕਰ ਰਹੀਆਂ ਹਨ।



ਬਾਹਾਗ ਬੀਹੂ ਦੀ ਚੇਤ ਸੰਕਰਾਤੀ ਦੌਰਾਨ ਲੋਕ ਆਪਣੇ ਡੰਗਰਾਂ ਨੂੰ ਨਲਾਉਂਦੇ ਹੋਏ



ਵੈਸ਼ਨਵ ਰੰਗਮੰਚੀ ਵਿਖਾਵਾ - ਭਾਓਨਾ ਦਾ ਇਕ ਦ੍ਰਿਸ਼



ਬੀਹੂ ਤਿਉਹਾਰ ਦੌਰਾਨ ਬੋਡੋ ਲੜਕੀਆਂ ਦਾ ਬੇਸਾਗੂ ਨਾਚ



ਮਰਾਸਾ ਪੂਜਾ ਦੌਰਾਨ ਓਜਾ-ਪਾਲੀ ਪੇਸ਼ ਕਰਦੇ ਹੋਏ

ਦੋ ਹੱਲੇ ਹੋਰ ਹੋਏ। ਜਿਨ੍ਹਾਂ ਨੇ ਖੇਨਾਂ ਦੀ ਰਾਜਧਾਨੀ ਕਾਮਤਾਪੁਰ ਨੂੰ ਨਸ਼ਟ ਕਰਕੇ ਖੇਨਾਂ ਦਾ ਰਾਜ ਖ਼ਤਮ ਕਰ ਦਿੱਤਾ। ਪਰ ਇਸ ਇਲਾਕੇ ਵਿਚ ਮੁਸਲਮਾਨਾਂ ਦਾ ਜ਼ੋਰ ਬਹੁਤੀ ਦੇਰ ਨਾ ਰਿਹਾ। ਇਨ੍ਹਾਂ ਹੱਲਿਆਂ ਦਾ ਇਕੋ ਇਕ ਸਿੱਟਾ ਇਹ ਨਿਕਲਿਆ ਕਿ ਹਮਲਾਵਰਾਂ ਦੇ ਰੂਪ ਵਿਚ ਆਏ ਬਹੁਤ ਸਾਰੇ ਮੁਸਲਮਾਨ ਉਥੇ ਹੀ ਵੱਸ ਗਏ। ਉਹੋ ਹੀ ਆਸਾਮ ਦੇ ਪਹਿਲੇ ਮੁਸਲਮਾਨ ਨਿਵਾਸੀ ਬਣੇ। ਖੇਨ ਵੰਸ਼ ਦੇ ਪਤਨ ਤੋਂ ਬਾਅਦ 1515 ਈਸਵੀ ਦੇ ਲਾਗੇ ਕੋਚ ਘਰਾਣੇ ਦੀ ਰਾਜ-ਸੱਤਾ ਦਾ ਉਦੈ ਹੋਇਆ, ਪਰ ਉਦੋਂ ਤਕ ਪੂਰਬ ਵਲੋਂ ਅਹੋਮਾਂ ਨੇ ਵੀ ਆਪਣੇ ਰਾਜ ਨੂੰ ਵਿਸਤਾਰਨਾ ਆਰੰਭ ਦਿਤਾ ਸੀ। ਧੁਰ ਉੱਤਰ-ਪੂਰਬ ਵਲ ਚੁਟੀਆ ਦਾ ਰਾਜ ਸੀ। ਮੱਧ-ਆਸਾਮ ਵਿਚ ਕਚਾਰੀਆ ਦਾ ਅਤੇ ਉਨ੍ਹਾਂ ਦੇ ਦਰਮਿਆਨ, ਬ੍ਰਹਮਪੁੱਤਰ ਦੇ ਮੈਦਾਨਾਂ ਵਿਚ, ਭੁਯਾਨ ਅਖਵਾਣ ਵਾਲੇ ਬਹੁਤ ਸਾਰੇ ਨਿੱਕੇ-ਵੱਡੇ ਕਬੀਲਿਆਂ ਦੇ ਮੁਖੀਆਂ ਦੇ ਹੱਥ ਰਾਜ-ਸੱਤਾ ਸੀ। ਅਹੋਮਾਂ ਨੇ, ਸਭਨਾਂ ਨੂੰ ਆਪਣੇ ਅਧੀਨ ਕਰਕੇ, ਸਮੁੱਚੀ ਘਾਟੀ ਨੂੰ ਇਕ ਸੰਗਠਿਤ ਰੂਪ ਦੇ ਕੇ, ਇਕ ਸਾਮਰਾਜ ਦੀ ਸਥਾਪਨਾ ਕੀਤੀ। ਜਿਸ 'ਤੇ ਉਨ੍ਹਾਂ ਨੇ ਸੱਤ ਸਦੀਆਂ ਤਕ ਬੜੀ ਸਮਰਥਾ ਨਾਲ ਹਕਮਤ ਕੀਤੀ। ਸਿਰਫ਼ ਪੱਛਮ ਵਿਚ ਕੋਚ ਅਤੇ ਦੱਖਣ ਵਿਚ ਕਚਾਰੀਆ ਨੂੰ ਉਹ ਪਰੀਤਰ੍ਹਾਂ ਨਸ਼ਟ ਨਹੀਂ ਸਨ ਕਰ ਸਕੇ।

ਆਸਾਮ ਦੀ ਇਕ ਵਿਸ਼ੇਸਤਾ ਇਹ ਰਹੀ ਹੈ ਕਿ ਇਥੇ ਵਸਣ ਵਾਲੇ ਹਰ ਛੋਟੇ ਤੋਂ ਛੋਟੇ ਕਬੀਲੇ ਦੇ ਕੋਲ ਕਿਸੇ ਨਾ ਕਿਸੇ ਤਰ੍ਹਾਂ ਦੇ ਰਾਜਨੀਤਕ ਸੰਗਠਨ ਦੀ, ਆਪਣੀ ਨਿਜੀ ਜੀਵਿਤ ਪਰੰਪਰਾ ਰਹੀ ਹੈ। ਇਸ ਇਲਾਕੇ ਦੇ ਹਰ ਕੋਨੇ ਵਿਚ ਵਸਣ ਵਾਲੇ ਹਰ ਕਬੀਲੇ ਦੇ ਕੋਲ, ਭਾਵੇਂ ਉਹ ਪਹਾੜਾਂ ਵਿਚ ਵਸਿਆ ਹੋਵੇ ਜਾਂ ਮੈਦਾਨਾਂ ਵਿਚ, ਕੋਈ ਨਾ ਕੋਈ ਪ੍ਰਬੰਧਕੀ ਪ੍ਰਣਾਲੀ ਜ਼ਰੂਰ ਪ੍ਰਚਲਤ ਰਹੀ ਹੋਵੇਗੀ, ਜਿਸ ਦਾ ਆਗੂ ਜਾਂ ਤਾਂ ਕੋਈ ਰਾਜਾ ਹੁੰਦਾ ਸੀ ਜਾਂ ਫਿਰ ਮੁੱਠੀ ਭਰ ਸਿਪਾਹੀਆਂ ਵਾਲਾ ਕੋਈ ਨਿੱਕਾ ਮੋਟਾ ਮੁਖੀਆ। ਅੱਜ ਵੀ ਇਨ੍ਹਾਂ ਪਹਾੜਾਂ ਵਿਚ ਕਈ ਰਾਜੇ ਵਸਦੇ ਹਨ। ਅਹੋਮਾਂ ਨੇ ਇਹਨਾਂ ਸਭਨਾਂ ਨਾਲ ਬੜੇ ਘਣੇ ਸੰਬੰਧ ਕਾਇਮ ਕੀਤੇ। ਕਈ ਵਾਰ ਵਿਆਹ ਦੁਆਰਾ ਵੀ ਰਿਸ਼ਤੇ ਕਾਇਮ ਕੀਤੇ, ਪਰ ਇਸ ਸੰਬੰਧ ਵਿਚ ਇਤਿਹਾਸਕ ਸਮਗਰੀ ਬਿਲਕੁਲ ਨਹੀਂ ਮਿਲਦੀ, ਕਿਉਂਕਿ ਇਨ੍ਹਾਂ ਵਿਚੋਂ ਕੋਈ ਵੀ ਕਬੀਲਾ ਲਿਖਣ ਦੀ ਕਲਾ ਨਹੀਂ ਸੀ ਜਾਣਦਾ।

ਅਠਾਰਵੀਂ ਸਦੀ ਦੇ ਅਖੀਰਲੇ ਦਹਾਕੇ ਵਿਚ ਅਹੋਮਾਂ ਦੇ ਰਾਜ-ਪ੍ਰਬੰਧ ਦੇ ਕਮਜ਼ੋਰ ਹੋਣ ਨਾਲ ਅੰਦਰੂਨੀ ਝਗੜੇ ਉੱਠ ਖੜੇ ਹੋਏ। 1816 ਈਸਵੀ ਵਿਚ ਬ੍ਰਹਮੀ ਸਿਪਾਹੀਆਂ ਨੇ ਹਜ਼ਾਰਾਂ ਦੀ ਸੰਖਿਆ ਵਿਚ ਆਸਾਮ ਉਤੇ ਹੱਲਾ ਬੋਲਿਆ। ਉਨ੍ਹਾਂ ਨੂੰ ਗੋਹਾਟੀ ਦੇ ਅਹੋਮ ਸੂਬੇਦਾਰ ਬਦਨ ਬਰਫਕੂਨ ਨੇ ਸੱਦਾ ਦਿੱਤਾ ਸੀ। ਉਸ ਦਾ ਪ੍ਰਧਾਨ ਮੰਤਰੀ ਦੇ ਨਾਲ, ਜੋ ਉਹਦੀ ਲੜਕੀ ਦਾ ਸਹੁਰਾ ਵੀ ਸੀ, ਝਗੜਾ ਹੋ ਗਿਆ ਸੀ। ਕੁਝ ਤਾਂ ਅਹੋਮ ਰਾਜਿਆਂ ਦੀ ਕਮਜ਼ੋਰੀ ਤੇ ਮੰਦੇ ਵਿਹਾਰ ਕਾਰਨ ਅਤੇ ਕੁਝ ਲੁੱਟਮਾਰ ਤੋਂ ਪ੍ਰੇਰਿਤ ਹੋ ਕੇ, ਬ੍ਰਹਮੀ ਧਾੜਵੀਆਂ ਨੇ ਦੂਜੀ ਵਾਰ 1819 ਈਸਵੀ ਵਿਚ ਅਤੇ ਤੀਜੀ ਵਾਰ 1821 ਵਿਚ ਫਿਰ ਧਾਵਾ ਬੋਲਿਆ। 1819 ਤੋਂ 1824 ਈਸਵੀ ਤਕ ਸਾਰੇ ਆਸਾਮ ਵਿਚ ਉਨ੍ਹਾਂ ਨੇ ਆਪਣੀਆਂ ਮਨ-ਮਾਨੀਆਂ ਕੀਤੀਆਂ ਅਤੇ ਲੋਕਾਂ ਨੂੰ ਬੇਰਹਿਮੀ ਨਾਲ ਕਤਲ ਕੀਤਾ। ਉਨ੍ਹਾਂ ਦੀ ਧਨ-ਦੌਲਤ ਨੂੰ ਖ਼ੂਬ ਲੁੱਟਿਆ। ਪਿੰਡਾਂ ਦੇ ਪਿੰਡ ਸਾੜ ਦਿੱਤੇ,

ਇਸਤਰੀਆਂ ਦੀ ਪੱਤ ਲੁੱਟੀ, ਅਤੇ ਸਾਰੇ ਦੇਸ਼ ਵਿਚ ਉਦਮ ਮਚਾ ਕੇ ਸਮੁੱਚੇ ਅਰਥ ਪ੍ਰਬੰਧ ਅਤੇ ਸਮਾਜਿਕ ਢਾਂਚੇ ਨੂੰ ਨਸ਼ਟ ਕਰ ਦਿੱਤਾ। ਉਹ ਤੀਹ ਹਜ਼ਾਰ ਲੋਕਾਂ ਨੂੰ ਗ਼ੁਲਾਮ ਬਣਾ ਕੇ ਬ੍ਰਹਮਾ ਲੈ ਗਏ। ਲਗਭਗ ਅੱਧੀ ਅਬਾਦੀ ਨੂੰ ਬਿਨਾਂ ਕਿਸੇ ਕਸੂਰ ਦੇ ਮੌਤ ਦੇ ਘਾਟ ਉਤਾਰ ਦਿੱਤਾ ਗਿਆ ਅਤੇ ਸਦੀਆਂ ਦੀਆਂ ਕੋਸ਼ਿਸ਼ਾਂ ਨਾਲ ਵਧੀ ਫੁਲੀ ਰਾਜਨੀਤਕ ਅਤੇ ਸਮਾਜਿਕ ਵਿਵਸਥਾ ਦੀਆਂ ਬੁਨਿਆਦਾਂ ਨੂੰ ਖੇਰੂੰ ਖੇਰੂੰ ਕਰ ਦਿੱਤਾ ਗਿਆ। ਅਮੀਰ ਲੋਕ ਜਾਨ ਬਚਾ ਕੇ ਸਰਹੱਦੀ ਇਲਾਕਿਆਂ ਵਲ ਨੱਠ ਗਏ। ਕਈ ਲੋਕ ਪਹਾੜਾਂ ਵਿਚ ਜਾ ਛੁਪੇ। ਗਰੀਬ ਲੋਕ ਜੰਗਲੀ ਕੰਦਮੂਲ ਖਾ ਕੇ ਗੁਜ਼ਾਰਾ ਕਰਨ ਲੱਗੇ ਕਿਉਂਕਿ ਖੇਤੀਬਾੜੀ ਦਾ ਨਾਂ-ਨਿਸ਼ਾਨ ਵੀ ਮਿੱਟ ਚੁੱਕਾ ਸੀ। ਗੋਲਪਾਰਾ ਵਿਚ ਜਦੋਂ ਬ੍ਰਹਮੀਆਂ ਦਾ ਅੰਗਰੇਜ਼ਾਂ ਨਾਲ ਮੁਕਾਬਲਾ ਹੋਇਆ ਤਾਂ ਅੰਗਰੇਜ਼ਾਂ ਦੇ ਬਿਹਤਰ ਹਥਿਆਰਾਂ ਅਤੇ ਯੁਧ ਕਲਾ ਵਿਚ ਕੁਸ਼ਲਤਾ ਕਾਰਣ ਉਨ੍ਹਾਂ ਨੂੰ ਨੱਠਣਾ ਪਿਆ। ਪਹਿਲਾ ਉਨ੍ਹਾਂ ਨੂੰ ਤਿਤਰ-ਬਿਤਰ ਕਰ ਦਿੱਤਾ ਤੇ ਫਿਰ ਪੂਰੀ ਤਰ੍ਹਾਂ ਹਰਾ ਕੇ ਉਨ੍ਹਾਂ ਨੂੰ ਕੁਚਲ ਦਿੱਤਾ ਗਿਆ। 1826 ਈਸਵੀ ਵਿਚ ਯਦੰਬੂ ਦੀ ਸੰਧੀ ਹੋਈ, ਜਿਸ ਦੇ ਅਨੁਸਾਰ ਬ੍ਰਹਮੀ ਰਾਜੇ ਨੇ ਆਸਾਮ ਅੰਗਰੇਜ਼ਾਂ ਦੇ ਸਪੁੱਰਦ ਕਰ ਦਿੱਤਾ। ਆਸਾਮ ਪੂਰਬੀ ਭਾਰਤ ਦਾ ਅਖੀਰਲਾ ਇਲਾਕਾ ਸੀ ਜਿਸ ਨੂੰ ਜਿੱਤ ਕੇ ਅੰਗਰੇਜ਼ਾ ਨੇ ਉਸ ਨੂੰ ਉਦੋਂ ਦੇ ਕਹੇ ਜਾਂਦੇ ਬਰਤਾਨਵੀ ਭਾਰਤ ਵਿਚ ਮਿਲਾ ਲਿਆ। ਇਸੇ ਕਾਰਣ ਇਕ ਆਸਾਮੀ ਕਵੀ ਨੇ ਆਸਾਮ ਨੂੰ "ਭਾਰਤ ਮਾਂ ਦੀ ਸਭ ਤੋਂ ਛੋਟੀ ਧੀ" ਕਿਹਾ ਹੈ।

ਆਜ਼ਾਦੀ ਦੀ ਪ੍ਰਾਪਤੀ ਦੇ ਮਗਰੋਂ, ਆਸਾਮ ਦੀਆਂ ਇਨ੍ਹਾਂ ਅਨੇਕ ਜਾਤੀਆਂ ਅਤੇ ਕਬੀਲਿਆਂ ਨੂੰ, ਨਵੇਂ ਭਾਰਤ ਵਿਚ ਜਾਇਜ਼ ਸਥਾਨ ਪ੍ਰਾਪਤ ਹੋਵੇਗਾ, ਇਹ ਆਸ਼ਾ ਬੜੀ ਸੁਭਾਵਿਕ ਸੀ। ਜਵਾਹਰ ਲਾਲ ਨਹਿਰੂ ਦੀ ਅਗਵਾਈ ਵਿਚ ਭਾਰਤ ਸਰਕਾਰ ਨੇ ਕਬੀਲਿਆਂ ਦੇ ਵਿਕਾਸ ਲਈ ਕਈ ਯੋਜਨਾਵਾਂ ਬਣਾਈਆਂ, ਕਿਉਂ ਜੋ ਇਹ ਕਬੀਲੇ ਦੂਜੇ ਉੱਨਤ ਸਮਾਜ ਦੇ ਪੱਧਰ ਦੇ ਨਹੀਂ ਸਨ। ਆਜ਼ਾਦੀ ਦੀ ਪ੍ਰਾਪਤੀ ਨੇ ਸੁਭਾਵਿਕ ਰੂਪ ਵਿਚ ਉਨ੍ਹਾਂ ਵਿਚ ਨਵੀਆਂ ਆਸ਼ਾਵਾਂ ਅਤੇ ਚੇਸ਼ਟਾਵਾਂ ਜਗਾਈਆਂ ਅਤੇ ਪ੍ਰਗਤੀ ਦੇ ਨਵੇਂ ਸੁਪਨੇ, ਉਨ੍ਹਾਂ ਦੀਆਂ ਅੱਖਾਂ ਵਿਚ ਲਟਕਾ ਦਿੱਤੇ, ਪਰ ਅਨੁਸੂਚਿਤ ਅਤੇ ਕਈ ਮੰਗੋਲਵੰਸ਼ੀ ਕਬੀਲੇ, ਜੋ ਭਾਰਤੀ ਸੰਵਿਧਾਨ ਦੇ ਛੇਵੇਂ ਪਰਿਸ਼ਿਸ਼ਟ ਵਿਚ ਦਰਜ ਹਨ, ਬਾਕੀ ਭਾਰਤ ਵਾਸੀਆਂ ਦੇ ਮੁਕਾਬਲੇ ਵਿਚ ਪਛੜੇ ਹੋਏ ਹਨ। ਉਨ੍ਹਾਂ ਲਈ ਕੋਈ ਖਾਸ ਪ੍ਰਬੰਧ ਜ਼ਰੂਰੀ ਸੀ। ਸੋ, ਉਨ੍ਹਾਂ ਨੂੰ ਦੂਜੇ ਭਾਰਤੀਆਂ ਦੇ ਨਾਲ ਮੋਢੇ ਨਾਲ ਮੋਢਾ ਮਿਲਾ ਕੇ ਚਲਣ ਦੇ ਯੋਗ ਬਣਾਉਣ ਲਈ ਕਈ ਖਾਸ ਸਹੂਲਤਾ ਦਿੱਤੀਆਂ ਗਈਆਂ। ਅਨੁਸੂਚਿਤ ਜਾਤੀਆ ਅਤੇ ਦੂਜੇ ਪਛੜੇ ਵਰਗਾ ਦੇ ਨਾਲ ਨਾਲ ਉਨ੍ਹਾਂ ਦੇ ਵਿਦਿਆਰਥੀਆਂ ਨੂੰ ਵੀ ਵਜ਼ੀਫੇ, ਨੌਕਰੀਆਂ ਲਈ ਜ਼ਿਆਦਾ ਮੌਕੇ ਅਤੇ ਉਨ੍ਹਾਂ ਦੀਆ ਸ਼ਰਤਾਂ ਵਿਚ ਰਿਆਇਤਾਂ, ਵਿਧਾਨ ਸਭਾਵਾਂ ਅਤੇ ਸਰਕਾਰੀ ਸੇਵਾਵਾਂ ਵਿਚ ਕਈ ਤਰ੍ਹਾਂ ਦੀਆਂ ਉਚੇਰੀਆਂ ਸਹੂਲਤਾਂ ਦਿੱਤੀਆਂ ਗਈਆਂ। ਗਾਰੋ, ਖਾਸੀ, ਜੈਂਤੀਆ, ਮਿਕਰ, ਕਚਾਰੀ, ਨਾਗਾ ਅਤੇ ਮਿਜੋ ਕਬੀਲਿਆਂ ਦੀ ਬਹੁ-ਸੰਖਿਆ ਵਾਲੇ ਛੇ ਸਵਾਧੀਨ ਪਹਾੜੀ ਜ਼ਿਲ੍ਹਿਆਂ ਦਾ ਨਿਰਮਾਣ ਕੀਤਾ ਗਿਆ ਤਾਂ ਜੋ ਜ਼ਿਲ੍ਹਾ ਸੰਮਤੀਆ ਦੁਆਰਾ ਇਹ ਲੋਕ

ਆਪਣੇ ਮਾਮਲਿਆਂ ਉਤੇ ਆਪਣੇ ਢੰਗ ਨਾਲ ਵਿਚਾਰ ਕਰ ਸਕਣ ਅਤੇ ਆਪਣੀਆਂ ਸਮੱਸਿਆਵਾਂ ਨੂੰ ਖ਼ੁਦ ਨਜਿਠਣ ।

ਸੰਵਿਧਾਨਿਕ ਦ੍ਰਿਸ਼ਟੀ ਤੋਂ ਨੇਫ਼ਾ ਆਸਾਮ ਦਾ ਹੀ ਇਕ ਹਿੱਸਾ ਹੈ ਅਤੇ ਭਾਰਤ ਸਰਕਾਰ ਦੀ ਜਾਣੀ ਪਛਾਣੀ ਨੀਤੀ ਇਹ ਹੈ ਕਿ ਕੁਝ ਚਿਰ ਬਾਅਦ ਉਚਿਤ ਸਮੇਂ ਇਸ ਨੂੰ ਆਸਾਮ ਵਿਚ ਹੀ ਮਿਲਾ ਦਿੱਤਾ ਜਾਵੇ । ਭੂਗੋਲਿਕ ਦ੍ਰਿਸ਼ਟੀ ਤੋਂ ਇਹ ਜ਼ਰੂਰੀ ਹੈ ਅਤੇ ਪ੍ਰਦੇਸ਼ਾਂ ਵਿਚ ਅਤਿ ਪ੍ਰਾਚੀਨ ਕਾਲ ਤੋਂ ਬਣੇ ਆ ਰਹੇ ਸੰਘਣੇ ਸਭਿਆਚਾਰਕ ਸੰਬੰਧਾਂ ਅਤੇ ਵਿਹਾਰਕ ਲੈਣ ਦੇਣ ਦੀ ਦ੍ਰਿਸ਼ਟੀ ਤੋਂ ਇਹੋ ਉਚਿਤ ਹੋਵੇਗਾ । ਫਿਰ ਵੀ ਨੇਫ਼ਾ ਨੂੰ ਅਜੇ ਕੁਝ ਸਮੇਂ ਲਈ ਕੇਂਦਰੀ ਸਰਕਾਰ ਦੇ ਸਿੱਧੇ ਪ੍ਰਬੰਧ ਹੇਠ ਇਕ ਵੱਖਰੀ ਇਕਾਈ ਦੇ ਰੂਪ ਵਿਚ ਰਖਿਆ ਗਿਆ ਹੈ ਤਾਂ ਜੋ ਉਥੋਂ ਦੇ ਵਿਭਿੰਨ ਕਬੀਲੇ ਆਪੋ ਆਪਣੀ ਵਸ਼ਿਸ਼ਟ ਪ੍ਰਤਿਭਾ ਦੇ ਅਨੁਕੂਲ, ਵੱਧ ਤੋਂ ਵੱਧ ਵਿਕਾਸ ਕਰ ਸਕਣ । ਦੂਰ ਦੁਰਾਡੇ ਪਿੰਡਾਂ ਵਿਚ ਸਕੂਲ ਖੋਲ੍ਹੇ ਗਏ ਹਨ, ਜਿਥੇ ਪੜ੍ਹਾਉਣ ਵਾਲੇ ਬਹੁਤੇ ਅਧਿਆਪਕ ਮੈਦਾਨਾਂ ਦੇ ਹੀ ਨਿਵਾਸੀ ਹਨ । ਨੇਫ਼ਾ ਵਿਚ ਪੰਚਾਇਤੀ ਕਿਸਮ ਦਾ ਰਾਜ ਪ੍ਰਬੰਧ ਚਲਾਉਣ ਦਾ ਨਿਸ਼ਚਾ ਕੀਤਾ ਗਿਆ, ਕਿਉਂਕਿ ਕਬੀਲੇ ਦੀਆਂ ਸਭਾਵਾਂ ਦੇ ਰੂਪ ਵਿਚ, ਇਸ ਤਰ੍ਹਾਂ ਦੀ ਪ੍ਰਣਾਲੀ ਉਥੇ ਪਹਿਲਾਂ ਤੋਂ ਹੀ ਲਾਗੂ ਸੀ । 15 ਅਗਸਤ 1975 ਨੂੰ ਪ੍ਰਦੇਸ ਕੌਂਸਲ, ਜਿਸ ਦੇ ਪੰਜ ਜ਼ਿਲ੍ਹਿਆ ਵਿਚ ਪੰਜ ਕੌਂਸਲਰ ਸਨ, ਨੂੰ ਲੇਜਿਸਲੇਚਰ ਵਿਚ ਬਦਲ ਦਿੱਤਾ ਗਿਆ । ਕੇਂਦਰ ਸ਼ਾਸਤ ਪ੍ਰਦੇਸ਼ ਵਿਚ ਹੁਣ ਪ੍ਰਬੰਧਕੀ ਵਿਵਸਥਾ ਰਾਜਪਾਲ ਚਲਾਉਂਦਾ ਹੈ । ਤਿਰਾਪ, ਲੁਈਤ, ਸਿਆਂਗ, ਸੂਬੰਸਿਰੀ ਅਤੇ ਕਾਮੇਂਗ ਦੇ ਵਿਭਾਗਾਂ ਵਾਲੇ ਇਸ ਪ੍ਰਦੇਸ਼ ਦਾ ਖੇਤਰਫਲ ਕੋਈ 84 ਹਜ਼ਾਰ ਵਰਗ ਕਿਲੋਮੀਟਰ ਹੈ । 1971 ਦੀ ਮਰਦਮਸੁਮਾਰੀ ਅਨੁਸਾਰ ਇਥੇ ਦੀ ਵਸੋਂ 4,67,000 ਸੀ । ਉੱਤਰ ਵਲ ਉਸ ਦੀ ਸੀਮਾ ਤਿੱਬਤ ਨਾਲ ਜਾ ਰਲਦੀ ਹੈ ਅਤੇ ਪੂਰਬ ਵੱਲ ਬ੍ਰਹਮਾ ਨਾਲ । ਕਬਾਇਲੀ ਲੋਕਾਂ ਨੂੰ ਵਿਆਪਕ ਭਾਰਤੀ ਲੋਕ ਜੀਵਨ ਵਿਚ ਹੌਲੀ ਹੌਲੀ ਮਿਲਾ ਲੈਣ ਦੀ ਪੂਰੀ ਕੋਸ਼ਿਸ਼ ਹੋ ਰਹੀ ਹੈ । ਸੰਸਦ ਵਿਚ ਉਨ੍ਹਾਂ ਦੀ ਪ੍ਰਤੀਨਿਧਤਾ ਇਕ ਨਾਮਜ਼ਦ ਵਿਅਕਤੀ ਕਰਦਾ ਹੈ । ਕੇਂਦਰੀ ਅਤੇ ਖ਼ੁਰਾਕ ਦੇ ਉਪ-ਮੰਤਰੀ ਸ੍ਰੀ ਡੀ. ਏਰਿੰਗ ਨੇ, ਜਿਨ੍ਹਾਂ ਦਾ ਹੁਣ ਦੇਹਾਂਤ ਹੋ ਚੁਕਾ ਹੈ, ਨੇ ਲੰਮੇ ਸਮੇਂ ਤਕ ਨੇਫ਼ਾ ਦੇ ਲੋਕਾਂ ਦੀ ਪ੍ਰਤੀਨਿਧਤਾ ਕੀਤੀ । ਇਕ ਹੋਰ ਯੁਵਕ ਲੂਮਰ ਦਾਈ ਨੇ ਪਿੱਛੇ ਜਿਹੇ ਆਪਣੇ ਇਕ ਨਾਵਲ ਉਤੇ, ਕੇਂਦਰੀ ਸਰਕਾਰ ਤੋਂ ਆਸਾਮੀ ਭਾਸ਼ਾ ਦੀ ਸਰਵੋਤਮ ਸਾਹਿਤਕ ਰਚਨਾ ਦਾ ਪੁਰਸਕਾਰ ਪ੍ਰਾਪਤ ਕੀਤਾ ਹੈ । ਉਸ ਨਾਵਲ ਵਿਚ ਆਸਾਮ ਦੇ ਕਬੀਲਿਆਂ ਦੇ ਲੋਕ-ਜੀਵਨ ਦਾ ਵਾਸਤਵਿਕ ਚਿੱਤਰ ਪੇਸ਼ ਕੀਤਾ ਗਿਆ ਹੈ । ਏਰਿੰਗ ਅਤੇ ਦਾਈ, ਦੋਵੇਂ ਸਿਆਂਗ ਦੇ ਅੰਬੋਰ ਜਾਂ ਆਦੀਸ ਕਬੀਲੇ ਵਿਚੋਂ ਹਨ ।

ਆਜ਼ਾਦੀ ਦੇ ਨਾਲ ਨਾਲ ਆਸਾਮ ਦੇ ਪਹਾੜੀ ਅਤੇ ਮੈਦਾਨੀ ਕਸਬਿਆਂ ਅਤੇ ਪਿੰਡਾਂ ਵਿਚ ਕਈ ਤਰ੍ਹਾਂ ਦੇ ਪਰਿਵਰਤਨ ਹੋਏ ਹਨ । ਨਵੇਂ ਸ਼ਹਿਰ ਉੱਭਰ ਆਏ ਹਨ, ਨਵੇਂ ਕਾਰਖਾਨੇ ਖੁਲ੍ਹੇ ਹਨ । ਸਕੂਲਾਂ ਅਤੇ ਕਾਲਜਾਂ ਦੀ ਸੰਖਿਆ ਕਈ ਗੁਣਾਂ ਵੱਧ ਗਈ ਹੈ । ਪਿੰਡਾਂ ਵਿਚ ਸਮਾਜ ਵਿਕਾਸ ਕੇਂਦਰਾਂ ਦੀ ਸਥਾਪਨਾ ਹੋਈ ਹੈ । ਜਨ ਸੰਖਿਆ 90

ਲੱਖ (1957) ਤੋਂ ਵਧ ਕੇ ਇਕ ਕਰੋੜ 46 ਲੱਖ (1971) ਹੋ ਗਈ ਹੈ। ਸਕੂਲ ਜਾਣ ਵਾਲੇ ਬੱਚਿਆਂ ਦੀ ਸੰਖਿਆ 19 ਲੱਖ (1964-65) ਤੋਂ ਵਧ ਕੇ 25 ਲੱਖ ਤੋਂ ਵੀ ਉੱਪਰ (1976-77) ਪਹੁੰਚ ਚੁੱਕੀ ਹੈ। ਜੀਵਨ ਜ਼ਿਆਦਾ ਕਠਨ ਅਤੇ ਜਟਿਲ ਹੋ ਗਿਆ ਹੈ, ਪਰ ਨਵੀਆਂ ਤਬਦੀਲੀਆਂ ਦੇ ਨਾਲ ਕਈ ਤਰ੍ਹਾਂ ਦੀਆਂ ਸਹੂਲਤਾਂ ਵੀ ਵਧੀਆਂ ਹਨ। ਕਬੀਲਿਆਂ ਦੇ ਭੜਕੀਲੇ ਡੀਜਾਈਨਾਂ ਵਾਲੇ ਕਪੜੇ ਦੀ ਬੁਣਤੀ ਨੇ ਨਗਰ-ਵਾਸੀਆਂ ਦਾ ਧਿਆਨ ਖਿਚਿਆ ਹੈ। ਲੋਕ-ਸੰਗੀਤ ਅਤੇ ਨ੍ਰਿਤ ਤੇ ਨਾਟ ਦੇ ਪਰੰਪਰਾਗਤ ਲੋਕ-ਰੂਪ, ਜਿਨ੍ਹਾਂ ਦੀ ਹੁਣ ਤਕ ਕੋਈ ਪੁੱਛ-ਪ੍ਰਤੀਤ ਨਹੀਂ ਸੀ ਅਤੇ ਜੋ ਕਬੀਲਿਆਂ ਤਕ ਹੀ ਸੀਮਿਤ ਸਨ, ਹੁਣ ਸ਼ਹਿਰਾਂ ਦੇ ਪੜ੍ਹੇ-ਲਿਖੇ ਲੋਕਾਂ ਤੋਂ ਸਨੇਹ ਪ੍ਰਾਪਤ ਕਰਨ ਲਗੇ ਹਨ। ਲੋਕ-ਨਾਚ ਅਤੇ ਲੋਕ-ਸੰਗੀਤ ਦੀਆਂ ਪਰੰਪਰਾਗਤ ਧੁਨੀਆਂ ਨੂੰ ਆਧੁਨਿਕ ਰੁਚੀਆਂ ਅਤੇ ਅੱਜ ਦੇ ਨਵੀਨ ਰੰਗਮੰਚ ਦੇ ਅਨੁਕੂਲ ਬਣਾ ਕੇ ਪੇਸ਼ ਕੀਤਾ ਜਾ ਰਿਹਾ ਹੈ। ਰਾਜਧਾਨੀ ਵਿਚ ਹੋਣ ਵਾਲੇ ਗਣਤੰਤਰ ਦਿਵਸ ਸਮਾਰੋਹ ਵਿਚ ਸ਼ਾਮਲ ਹੋਣ ਲਈ ਲੋਕ-ਕਲਾਕਾਰਾਂ ਦੀਆਂ ਟੋਲੀਆਂ ਵਿਚ ਦੌੜ ਲੱਗੀ ਰਹਿੰਦੀ ਹੈ। ਪਿੰਡ ਦੇ ਕਲਾਕਾਰ ਜਿਹਨਾਂ ਦੀ ਸ਼ੁਹਰਤ ਪਹਿਲਾਂ ਪਿੰਡ ਦੀ ਚਾਰ-ਦੀਵਾਰੀ ਤੋਂ ਬਾਹਰ ਨਹੀਂ ਸੀ ਫੈਲਦੀ, ਹੁਣ ਹਜ਼ਾਰਾਂ ਦਰਸ਼ਕਾਂ ਦੀ ਦਾਦ ਪ੍ਰਾਪਤ ਕਰਦੇ ਹਨ ਅਤੇ ਰੇਡੀਓ ਉੱਤੇ ਲੱਖਾਂ ਲੋਕਾਂ ਦੁਆਰਾ ਸੁਣੇ ਜਾਂਦੇ ਹਨ। ਸ਼ਹਿਰਾਂ ਵਿਚ, ਦੂਰ ਦੁਰਾਡੀਆਂ, ਕਬਾਇਲੀ ਬਸਤੀਆਂ ਤੋਂ ਆਉਣ ਵਾਲੇ ਸੰਗੀਤਕਾਰਾਂ ਦੀਆਂ ਟੋਲੀਆ, ਸਦੀਆਂ ਪੁਰਾਣੇ ਸਾਜ਼ਾਂ ਉਤੇ ਆਪਣਾ ਜੌਹਰ ਦਿਖਾਉਂਦੀਆਂ ਵੇਖੀਆਂ ਜਾ ਸਕਦੀਆਂ ਹਨ। ਇਨ੍ਹਾਂ ਸਿੱਧੇ ਸਾਦੇ ਲੋਕਾਂ ਨੇ ਭਾਰਤੀ ਰਾਸ਼ਟਰੀਅਤਾ ਦੀ ਆਵਾਜ਼ ਨਾਲ ਆਪਣੀ ਸੁਰ ਮਿਲਾਣ ਲਈ ਭਰਵਾਂ ਸਹਿਯੋਗ ਦਿੱਤਾ ਹੈ ਅਤੇ ਦੇਸ ਵਿਚ ਉਭਰ ਰਹੀ ਨਵੀਂ ਭਾਵਾਤਮਕ ਏਕਤਾ ਵਿਚ ਆਪਣੀ ਵਿੱਤ ਅਨੁਸਾਰ ਹਿੱਸਾ ਪਾਇਆ ਹੈ। ਅੰਬੋਰ ਕਬੀਲੇ ਦੀ ਖਾਸ ਬਨਾਵਟ ਵਾਲੀ ਸੂਤੀ ਜੈਕਟ ਪਹਿਨੀ ਨੌਜਵਾਨ ਕੇਵਲ ਗੁਹਾਟੀ ਵਿਚ ਹੀ ਨਹੀਂ, ਨਵੀਂ ਦਿੱਲੀ ਦੀਆਂ ਸੜਕਾਂ ਉੱਤੇ ਵੀ ਆਮ ਵੇਖੇ ਜਾ ਸਕਦੇ ਹਨ। ਇਸੇ ਤਰ੍ਹਾਂ ਬੋਡੋ ਕਬੀਲੇ ਦੀ ਫਲੀ (ਉਨੀ ਗੁਲੂਬੰਦ) ਨੂੰ ਵੀ ਗੈਰ-ਬੋਡੋ ਲੋਕਾਂ ਵਿਚ ਕਾਫ਼ੀ ਲੋਕਪ੍ਰਿਯਤਾ ਪ੍ਰਾਪਤ ਹੋਈ ਹੈ। ਕਈ ਤੀਵੀਆਂ ਨਾਗਾ ਸਾਲਾਂ ਨੂੰ ਪਸੰਦ ਕਰਦੀਆਂ ਹਨ। ਟਾਈਆ ਉਤੇ ਬਰਛੇ ਦਾ ਡੀਜ਼ਾਇਨ ਬੜਾ ਲੋਕਪ੍ਰਿਯ ਹੋ ਰਿਹਾ ਹੈ ਅਤੇ ਸਜਾਵਟ ਦੀਆਂ ਕਈ ਵਸਤੂਆ ਵਿਚ ਕਬੀਲਿਆਂ ਦੀ ਲੋਕ-ਕਲਾ ਦੀ ਵਰਤੋਂ ਵਧਦੀ ਜਾ ਰਹੀ ਹੈ।

ਪਰ ਇਸ ਤਸਵੀਰ ਦਾ ਹਨੇਰਾ ਪਹਿਲੂ ਵੀ ਹੈ। ਆਜ਼ਾਦੀ ਦੇ ਮਗਰੋਂ ਲੋਕਾਂ ਨੂੰ ਤਰੱਕੀ ਕਰਨ ਦੇ ਜੋ ਅਦਭੁਤ ਮੌਕੇ ਪ੍ਰਾਪਤ ਹੋਏ ਹਨ, ਉਸ ਨਾਲ ਲੋਕਾਂ ਵਿਚ ਆਤਮ-ਸਨਮਾਨ ਦੀ ਭਾਵਨਾ ਜਾਗ ਪਈ ਹੈ ਅਤੇ ਉਸ ਨੇ ਕੁਝ ਲੋਕਾਂ ਵਿਚ ਅਲਗਰਜ਼ੀ ਦੀਆਂ ਪ੍ਰਵਿਰਤੀਆਂ ਵੀ ਪੈਦਾ ਕਰ ਦਿੱਤੀਆਂ ਹਨ। ਇਹ ਗੱਲ ਮੰਨਣੀ ਪਏਗੀ ਕਿ ਸਦੀਆਂ ਤੱਕ ਉਨ੍ਹਾਂ ਵਿਚੋਂ ਬਹੁਤਿਆਂ ਨੂੰ ਮੈਦਾਨਾਂ ਵਿਚ ਰਹਿੰਦੇ, ਉਨ੍ਹਾਂ ਦੇ ਤਰੱਕੀ ਕਰ ਗਏ ਭਾਈਬੰਦਾਂ ਵਲੋਂ ਅਣਗਹਿਲੀ ਵਿਖਾਈ ਗਈ। ਉਨ੍ਹਾਂ ਵਿਚੋਂ ਕਈਆਂ ਨੇ ਤਾਂ ਬੜੇ ਹੀ ਪ੍ਰਾਚੀਨ ਕਾਲ ਵਿਚ, ਆਪਣੇ ਆਪ ਨੂੰ ਪ੍ਰਦੇਸ ਦੇ ਵਿਆਪਕ ਲੋਕ-ਜੀਵਨ ਨਾਲੋਂ ਵਿਛਿੰਨ ਕੇ, ਬਾਹਰਲੀ ਦੁਨੀਆ ਨਾਲੋਂ ਸਾਰੇ ਸੰਬੰਧ ਤੋੜ ਦਿੱਤੇ ਸਨ। ਉਨ੍ਹਾਂ ਦੀਆ

ਬਸਤੀਆਂ ਇਕ ਤਾ ਦੂਰ ਸਨ, ਦੂਜਾ ਉਥੇ ਤਕ ਪਹੁੰਚਣਾ ਬੜਾ ਕਠਨ ਸੀ। ਜਿਸ ਕਰਕੇ ਉਹ ਸੰਸਾਰ ਨਾਲੋਂ ਟੁੱਟੇ ਰਹੇ। ਆਧੁਨਿਕ ਜੀਵਨ ਦੇ ਸਭ ਪੱਖਾਂ ਵਿਚ ਪੱਛੜੇ ਹੋਣ ਕਾਰਣ, ਉਨ੍ਹਾ ਦੀ ਦੇਸ਼ ਦੀ ਨਵੀਂ ਜਾਗ੍ਰਤੀ ਵਿਚ ਸ਼ਾਮਲ ਹੋਣ ਦੀ ਝਿਜਕ ਵੀ ਸੁਭਾਵਿਕ ਸੀ। ਕੇਂਦਰੀ ਸਰਕਾਰ ਅਤੇ ਭਾਰਤੀ ਸੰਵਿਧਾਨ ਦੇ ਨਿਰਮਾਤਾਵਾਂ ਦੇ ਮਨਾਂ ਵਿਚ ਉਨ੍ਹਾਂ ਪ੍ਰਤੀ ਹਮਦਰਦੀ ਦੀ ਘਾਟ ਨਹੀਂ ਸੀ, ਪਰ ਇਨ੍ਹਾਂ ਪਹਾੜੀ ਕਬੀਲਿਆਂ ਦੇ ਲੋਕਾਂ ਅਤੇ ਦੇਸ਼ ਦੇ ਉੱਨਤ ਸਮਾਜਾਂ ਦੇ ਵਿਕਾਸ ਦੀ ਪੱਧਰ ਇਤਨੀ ਭਿੰਨ ਹੋਣ ਕਰਕੇ, ਇਨ੍ਹਾ ਨੂੰ ਅਲਗ ਕਰਨ ਵਾਲੀ ਖਾਈ ਇਤਨੀ ਚੌੜੀ ਹੋ ਗਈ ਕਿ ਉਸ ਨੂੰ ਪਾਰ ਕਰਨ ਲਈ ਕਾਫ਼ੀ ਸਾਰਾ ਸਮਾਂ ਚਾਹੀਦਾ ਹੈ। ਨਾਲ ਹੀ ਇਹ ਗੱਲ ਵੀ ਠੀਕ ਹੈ ਕਿ ਦੇਸ਼ ਦੇ ਵਧੇਰੇ ਉੱਨਤ ਅਖਵਾਉਂਦੇ ਅਤੇ ਪਰੰਪਰਾਗਤ ਸਮਾਜ ਨੇ ਉਨ੍ਹਾਂ ਪ੍ਰਤੀ ਉਤਨੀ ਹਮਦਰਦੀ ਅਤੇ ਮਿਲਵਰਤਣ ਨਹੀਂ ਪ੍ਰਗਟ ਕੀਤੀ, ਜਿਤਨੀ ਕੀ ਉਮੀਦ ਸੀ। ਇਸ ਨਾਲ ਇਨ੍ਹਾਂ ਪਛੜੇ ਸਮਾਜਾਂ ਵਿਚ ਨਿਰਾਸਾ ਦੀ ਭਾਵਨਾ ਵੀ ਪੈਦਾ ਹੋਈ ਅਤੇ ਕਦੇ ਕਦੇ ਉਨ੍ਹਾਂ ਦਾ ਬੇਚੈਨ ਅਤੇ ਮੂੰਹ ਜ਼ੋਰ ਹੋ ਜਾਣਾ ਵੀ ਸੁਭਾਵਿਕ ਸੀ। ਵੱਖਰੇ ਰਾਜਨੀਤਕ ਅਸਤਿਤਵ ਅਤੇ ਸੁਤੰਤਰ ਪ੍ਰਬੰਧਕੀ ਵਿਵਸਥਾ ਦੀਆਂ ਮੰਗਾਂ ਅਤੇ ਅੰਦੋਲਨ ਇਸੇ ਨਿਰਾਸ਼ਾ ਦਾ ਹੀ ਸਹਿਜ ਪ੍ਰਗਟਾਵਾ ਸੀ। ਇਥੋਂ ਤਕ ਕਿ ਨਾਗਾ ਅਤੇ ਮਿਜ਼ੋ ਵਿਦਰੋਹੀਆ ਦੀ ਭਾਰਤ ਨਾਲੋਂ ਸੰਬੰਧ ਤੋੜ ਕੇ ਵੱਖ ਹੋ ਜਾਣ ਦੀ ਮੰਗ ਵੀ ਇਸੇ ਭਾਵਨਾ ਦਾ ਫਲ ਹੈ। ਇਨ੍ਹਾ ਚੇਸਟਾਵਾ ਦੀ ਪੂਰਤੀ ਲਈ ਕੁਝ ਪ੍ਰਬੰਧਕੀ ਤਬਦੀਲੀਆਂ ਕਰਨੀਆ ਜ਼ਰੂਰੀ ਹੋ ਗਈਆਂ ਸਨ।

ਇਸ ਪਾਸੇ ਵਲ ਪਹਿਲਾ ਕਦਮ ਇਹ ਚੁਕਿਆ ਗਿਆ ਕਿ 1960 ਈਸਵੀ ਵਿਚ ਨਾਗਾ ਪਹਾੜੀਆਂ ਦੇ ਜ਼ਿਲ੍ਹੇ ਨੂੰ, ਨੇਫਾ ਦੇ ਤਏਨ-ਸਾਂਗ ਵਿਭਾਗ ਦੇ ਨਾਲ ਜੋੜ ਕੇ, ਨਾਗਾਲੈਂਡ ਨਾਂ ਦੇ ਨਵੇਂ ਰਾਜ ਦੀ ਸਥਾਪਨਾ ਕੀਤੀ ਗਈ। ਇਸ ਦੇ ਦਸਾ ਸਾਲਾਂ ਮਗਰੋਂ 1970 ਈਸਵੀ ਵਿਚ ਖਾਸੀ-ਜੈਤੀਆ ਪਹਾੜੀਆ ਅਤੇ ਗਾਰੋ ਪਹਾੜੀਆਂ ਦੇ ਦੋ ਜ਼ਿਲ੍ਹਿਆਂ ਨੂੰ ਅਲਗ ਕਰਕੇ ਆਸਾਮ ਦੇ ਪ੍ਰਬੰਧਕੀ ਚੌਖਟੇ ਦੇ ਅੰਤਰਗਤ ਮੇਘਾਲਿਆ ਨਾਂ ਦੇ ਉਪ-ਰਾਜ ਦੀ ਸਥਾਪਨਾ ਕੀਤੀ ਗਈ। 21 ਜਨਵਰੀ 1972 ਨੂੰ ਇਸ ਨੂੰ ਰਾਜ ਦਾ ਦਰਜਾ ਦਿਤਾ ਗਿਆ। ਨਾਗਾ ਅਤੇ ਮਿਜ਼ੋ ਕਬੀਲਿਆਂ ਨੇ ਗੁਪਤ ਰੂਪ ਵਿਚ ਜੋ ਹਥਿਆਰਬੰਦ ਵਿਦਰੋਹ ਕੀਤਾ, ਉਹ ਕਿਸੇ ਤੋਂ ਗੁੱਝਾ ਨਹੀਂ। ਖਾਸੀ ਅਤੇ ਗਾਰੋ ਨੇਤਾਵਾਂ ਵਲੋਂ ਅਲਗ ਪਹਾੜੀ ਰਾਜ ਦੀ ਮੰਗ ਕਾਫੀ ਪੁਰਾਣੀ ਚਲੀ ਆ ਰਹੀ ਹੈ ਅਤੇ ਉਹਦੇ ਲਈ ਅੰਦੋਲਨ ਚਲ ਰਿਹਾ ਸੀ। ਇਸ ਜਟਿਲ ਸਮੱਸਿਆ ਨੇ ਜਵਾਹਰ ਲਾਲ ਨਹਿਰੂ ਤੋਂ ਲੈ ਕੇ ਦੇਸ਼ ਦੇ ਸਭ ਕੌਮੀ ਨੇਤਾਵਾਂ ਦੇ ਮਨਾਂ ਉਤੇ ਬੋਝ ਪਾਇਆ ਹੋਇਆ ਸੀ ਅਤੇ ਇਸ ਨੂੰ ਹੱਲ ਕਰਨ ਲਈ ਕਈ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ। ਇਕ ਤਜਵੀਜ਼ ਅਨੁਸਾਰ, ਜੋ ਮਗਰੋਂ ਤਿਆਗ ਦਿੱਤੀ ਗਈ, ਪਹਾੜੀ ਇਲਾਕੇ ਅਤੇ ਮੈਦਾਨਾਂ ਦੀਆਂ ਅਲਗ ਅਲਗ ਇਕਾਈਆਂ ਵਾਸਤੇ ਇਕ ਅਜਿਹਾ ਸੰਵਿਧਾਨਿਕ ਢਾਂਚਾ ਬਣਾਉਣਾ ਸੀ, ਜਿਸ ਵਿਚ ਕੋਈ ਵੀ ਇਕਾਈ ਕਿਸੇ ਦੂਜੇ ਦੇ ਅਧੀਨ ਨਾ ਰਹੇ। ਕਈ ਲੋਕਾ ਨੇ ਇਸ ਸੁਝਾਅ ਦਾ ਲਾਭ ਉਠਾ ਕੇ ਛੋਟੇ ਤੋਂ ਛੋਟੇ ਸੰਪਰਦਾਇ ਵੀ ਆਪੋ ਆਪਣੇ ਲਈ, ਇਸ ਤਰ੍ਹਾਂ ਦੀਆਂ ਸਵਾਧੀਨ ਇਕਾਈਆਂ ਦੀ

ਮੰਗ ਕਰਨ ਲੱਗੇ। ਆਸਾਮ ਦੇ ਮੈਦਾਨਾਂ ਦੀ ਕਬਾਇਲੀ-ਸਮਿਤੀ ਨੇ ਤਾਂ ਬ੍ਰਹਮਪੁਤਰ ਦੇ ਉਤਰੀ ਤੱਟ ਉਤੇ ਵਸੀ ਹੋਈ ਹਰ ਛੋਟੀ ਤੋਂ ਛੋਟੀ ਇਕਾਈ ਲਈ ਇਸ ਤਰ੍ਹਾਂ ਦੇ ਵੱਖਰੇ ਪ੍ਰਬੰਧ ਦੀ ਮੰਗ ਕੀਤੀ। ਇਸੇ ਕਰਕੇ ਮੰਗੋਲੀਆ ਪ੍ਰੀਸ਼ਦ ਨੇ, ਸ਼ਿਬਸਾਗਰ ਅਤੇ ਲਖੀਮਪੁਰ ਜ਼ਿਲ੍ਹਿਆਂ ਵਿਚ ਵਸੇ ਹੋਏ ਮੰਗੋਲਵੰਸ਼ੀ ਜਾਂ ਅਹੋਮ ਕਬੀਲਿਆਂ ਲਈ, ਇਸੇ ਤਰ੍ਹਾਂ ਦੇ ਪ੍ਰਬੰਧ ਦੀ ਚੇਸ਼ਟਾ ਪ੍ਰਗਟ ਕੀਤੀ।

ਮੇਘਾਲਿਆ ਦੀ ਸਿਰਜਨਾ ਦੇ ਕੁਝ ਦਿਨਾਂ ਬਾਅਦ ਹੀ ਮਿਕਰ ਅਤੇ ਉੱਤਰ-ਕਚਾਰ ਪਹਾੜੀਆਂ ਦੀ ਜ਼ਿਲ੍ਹਾ ਕੌਂਸਲ ਨੂੰ ਤੋੜ ਕੇ ਦੋ ਅਲਗ ਜ਼ਿਲ੍ਹਿਆਂ ਲਈ ਦੋ ਸੁਤੰਤਰ ਪ੍ਰੀਸ਼ਦਾਂ ਦੀ ਸਥਾਪਨਾ ਕੀਤੀ ਗਈ। ਗੋਲਪਾਰਾ ਅਤੇ ਲਖੀਮਪਰ ਜ਼ਿਲ੍ਹਿਆਂ ਵਿਚ ਤਰਤੀਬਵਾਰ ਕੋਕਰਾਝਾਰ ਅਤੇ ਧੇਮਾਜੀ ਨਾਉਂ ਦੇ ਅਲਗ ਪਰਗਨਿਆਂ ਦਾ ਨਿਰਮਾਣ ਕੀਤਾ ਗਿਆ। ਕੋਕਰਾਝਾਰ ਵਿਚ ਬੋਡੋ ਕਬੀਲੇ ਦੀ ਪ੍ਰਧਾਨਤਾ ਹੈ ਜਦੋਂ ਕਿ ਧੇਮਾਜੀ ਵਿਚ ਮਿਰੀ ਅਥਵਾ ਮਿਸ਼ਿੰਗਾ ਦੀ। ਇਤਨਾ ਹੀ ਨਹੀਂ, ਬੋਡੋ ਕਬੀਲੇ ਦੀ ਬਹੁ-ਸੰਖਿਆ ਵਾਲੇ ਇਲਾਕੇ ਵਿਚ ਬੋਡੋ ਭਾਸ਼ਾ ਨੂੰ ਪ੍ਰਾਇਮਰੀ ਸਕੂਲਾਂ ਵਿਚ ਪੜ੍ਹਾਇਆ ਜਾਣ ਲੱਗਾ ਅਤੇ ਆਉਣ ਵਾਲੇ ਸਮੇਂ ਵਿਚ ਉਨ੍ਹਾਂ ਨੂੰ ਸੈਕੰਡਰੀ ਸਕੂਲਾਂ ਵਿਚ ਵੀ ਮਾਣਤਾ ਦੇਣ ਦੀ ਆਸਾਮ ਸਰਕਾਰ ਨੇ ਆਗਿਆ ਦੇ ਦਿੱਤੀ ਹੈ। ਇਸ ਤੋਂ ਉਤਸਾਹਿਤ ਹੋ ਕੇ ਕੁਝ ਛੋਟੀਆਂ ਸੰਪਰਦਾਵਾਂ ਨੇ ਵੀ ਜਿੱਥੇ ਕਿਧਰੇ, ਉਹ ਬਹੁ-ਸੰਖਿਆ ਵਿਚ ਹਨ, ਉਥੇ ਇਸ ਤਰ੍ਹਾਂ ਦੇ ਅਲਗ ਉਪ-ਜ਼ਿਲ੍ਹਿਆਂ ਦੀ ਮੰਗ ਕੀਤੀ ਹੈ।

ਇਨ੍ਹਾਂ ਘਟਨਾਵਾਂ ਦਾ ਜ਼ਿਕਰ ਕਰਨ ਦਾ ਇਹ ਮਤਲਬ ਨਹੀਂ ਹੈ ਕਿ ਸਮੁੱਚਾ ਆਸੋਮ ਰਾਜ ਵਿਖੰਡਿਤ ਹੋਣ ਦੀ ਪ੍ਰਕਿਰਿਆ ਵਿਚੋਂ ਗੁਜ਼ਰ ਰਿਹਾ ਹੈ। ਇਸ ਸਾਰੇ ਵਰਣਨ ਦੁਆਰਾ ਕੇਵਲ ਇਸ ਗੱਲ ਵੱਲ ਧਿਆਨ ਦਿਵਾਉਣਾ ਹੈ ਕਿ ਆਜ਼ਾਦੀ ਦੀ ਪ੍ਰਾਪਤੀ ਦੇ ਬਾਅਦ ਦੇ ਬਦਲੇ ਹੋਏ ਹਾਲਾਤ ਵਿਚ, ਭਿੰਨ-ਭਿੰਨ ਜਨ-ਸਮੂਹਾਂ ਦੇ ਮਨਾਂ ਵਿਚ ਉੱਨਤੀ ਦੀ ਨਵੀਂ ਚੇਸ਼ਟਾ ਨੇ ਜਨਮ ਲਿਆ ਹੈ ਅਤੇ ਇਸ ਭਾਵਨਾ ਨੂੰ ਇਹ ਲੋਕ ਆਪੋ ਆਪਣੇ ਢੰਗ ਨਾਲ ਪ੍ਰਗਟ ਕਰ ਰਹੇ ਹਨ। ਦੂਜੇ ਪਾਸੇ ਸੰਸਕ੍ਰਿਤੀ ਉਤੇ ਕਈ ਨਵੇਂ ਪ੍ਰਭਾਵ ਕਈ ਤਰ੍ਹਾਂ ਨਾਲ ਉਘੜ ਰਹੇ ਹਨ। ਇਸ ਦੇ ਕੁਝ ਉਦਾਹਰਣ ਉਪਰ ਦਿੱਤੇ ਜਾ ਚੁੱਕੇ ਹਨ। ਕਬੀਲਿਆਂ ਦੇ ਲੋਕ-ਜੀਵਨ ਅਤੇ ਉਨ੍ਹਾਂ ਦੀਆਂ ਬੋਲੀਆਂ ਦਾ ਵਿਗਿਆਨਕ ਅਧਿਐਨ ਵੀ ਹੁਣ ਸ਼ੁਰੂ ਹੋ ਗਿਆ ਹੈ ਜਿਸ ਨਾਲ ਆਸਾਮ ਦੇ ਸਮੁੱਚੇ ਸਮਾਜਿਕ ਜੀਵਨ ਵਿਚ ਉਨ੍ਹਾਂ ਦੀ ਦੇਣ ਦਾ ਅੰਦਾਜ਼ਾ ਲਗਾਇਆ ਜਾ ਸਕੇਗਾ। ਸਿੱਧੇ-ਸਾਦੇ ਪੇਂਡੂ ਲੋਕਾਂ ਦੇ ਰਸਮਾਂ-ਰਿਵਾਜ਼ਾਂ ਅਤੇ ਵਿਸ਼ਵਾਸਾਂ ਬਾਰੇ ਵਿਦਵਾਨ ਅਧਿਐਨ ਕਰ ਰਹੇ ਹਨ ਤੇ ਉਹ ਇਸ ਗੱਲ ਦਾ ਅਨੁਮਾਨ ਲਗਾਉਣਾ ਚਾਹੁੰਦੇ ਹਨ ਕਿ ਇਨ੍ਹਾਂ ਦੀ ਆਸਾਮ ਦੀ ਲੋਕ-ਸੰਸਕ੍ਰਿਤੀ ਵਿਚ ਕੀ ਦੇਣ ਹੈ। ਨਵੇਂ ਹਾਲਾਤ ਵਿਚ ਪੈਦਾ ਹੋਣ ਵਾਲੀਆਂ ਨਵੀਆ ਸਮੱਸਿਆਵਾਂ ਦਾ ਹੱਲ ਲੱਭਣ ਲਈ ਇਹ ਪਹੁੰਚ ਬਹੁਤ ਹੀ ਉਚਿਤ ਹੈ, ਕਿਉਂਕਿ ਇਸ ਪ੍ਰਦੇਸ਼ ਵਿਚ ਅਜੋਕੀ ਵਸੋਂ ਵਿਚ ਵੀ ਭਿੰਨ ਭਿੰਨ ਜਾਤੀ ਸਮੂਹਾਂ ਦਾ ਮਿਸ਼ਰਣ ਹੈ ਅਤੇ ਇਥੇ ਕਈ ਸੰਸਕ੍ਰਿਤੀਆਂ ਇਕ ਦੂਜੇ ਵਿਚ ਵਿਲੀਨ ਹੋ ਗਈਆਂ ਹਨ। ਇਸ ਪ੍ਰਸੰਗ ਵਿਚ ਡਾ. ਚੇਟਰਜੀ ਦਾ ਇਹ ਕਥਨ ਬੜਾ ਢੁਕਵਾਂ ਹੈ, "ਸਾਂਸਕ੍ਰਿਤਿਕ ਅਤੇ ਜਾਤੀ ਸੰਪਰਕ ਆਪਣੇ ਪ੍ਰਭਾਵ ਦੇ ਪੱਖੋਂ ਕਦੇ ਇਕਤਰਫ਼ਾ ਨਹੀਂ ਹੁੰਦੇ।"

# 2. ਪੌਰਾਣਿਕ ਅਤੇ ਦੰਦ-ਕਥਾਵਾਂ

ਡਾ. ਵੇਰੀਅਰ ਇਲਵਨ 1955 ਈਸਵੀ ਵਿਚ ਜਦੋਂ ਨੇਫ਼ਾ ਦੇ ਸੁਬੰਸਿਰੀ ਵਿਭਾਗ ਦੇ ਧੁਰ ਉੱਤਰ ਵਿਚ, ਤਾਗਿਨ ਦੇ ਇਲਾਕੇ ਵਿਚ ਵਿਚਰ ਰਹੇ ਸਨ, ਤਾਂ ਉਨ੍ਹਾਂ ਨੇ ਉਥੋਂ ਦੇ ਇਕ ਬਜ਼ੁਰਗ ਮੁਖੀਏ ਤੋਂ ਪੁੱਛਿਆ : "ਕਿਉਂ ਬਾਬਾ, ਇਹ ਦੁਨੀਆ ਕਿਸ ਨੇ ਬਣਾਈ ਏ ?" ਕਬੀਲੇ ਦੇ ਮੁਖੀਏ ਨੇ ਜਵਾਬ ਦਿੱਤਾ—"ਮੈਨੂੰ ਤਾਂ ਪਤਾ ਨਹੀਂ, ਪਰ ਇਹ ਮੈਂ ਨਹੀਂ ਬਣਾਈ। ਇਹ ਮੇਰੇ ਜ਼ਮਾਨੇ ਤੋਂ ਬਹੁਤ ਪਹਿਲਾਂ ਬਣ ਚੁੱਕੀ ਸੀ।" ਇਹ ਗੱਲ ਨਹੀਂ ਕਿ ਬਜ਼ੁਰਗ ਮੁਖੀਏ ਅਤੇ ਉਥੋਂ ਦੇ ਲੋਕਾਂ ਨੂੰ ਵਿਸ਼ਵ ਦੀ ਉਤਪਤੀ ਅਤੇ ਉਸ ਨੂੰ ਬਣਾਉਣ ਵਾਲੇ ਦੇਵੀ-ਦੇਵਤਿਆਂ ਬਾਰੇ ਕੋਈ ਜਾਣਕਾਰੀ ਨਹੀਂ ਸੀ। ਅਸਲ ਗੱਲ ਹੋਰ ਸੀ ਕਿ ਮੁਖੀਏ ਕੋਈ ਵੀ ਗੱਲ ਕਹਿਣਾ ਨਹੀਂ ਸੀ ਚਾਹੁੰਦਾ। ਉਹ ਕੁਝ ਹੋਰ ਸੋਚ ਰਿਹਾ ਸੀ। ਉਨ੍ਹਾਂ ਦਿਨਾਂ ਵਿਚ ਉਸ ਕਬੀਲੇ ਦੇ ਕੁਝ ਲੋਕਾਂ ਨੇ ਆਸਾਮ ਰਾਈਫ਼ਲ ਦੀ ਇਕ ਪੂਰੀ ਗਾਰਦ ਦਾ ਸਫ਼ਾਇਆ ਕਰ ਦਿੱਤਾ ਸੀ ਅਤੇ ਮੁਖੀਏ ਦਾ ਇਹ ਸੋਚਣਾ ਸੁਭਾਵਿਕ ਹੀ ਸੀ ਕਿ ਉਹ ਸਾਹਿਬ ਉਸ ਦੇ ਦੁਰਗਮ ਦੇਸ਼ ਵਿਚ ਉਸ ਦੁਰਘਟਨਾ ਦੀ ਪੜਤਾਲ ਕਰਨ ਲਈ ਭੇਜਿਆ ਗਿਆ ਹੋਵੇਗਾ।

ਇਲਵਨ ਆਪਣੀ ਪੁਸਤਕ "ਏ ਫ਼ਿਲਾਸਫ਼ੀ ਫ਼ਾਰ ਨੇਫ਼ਾ" ਵਿਚ ਲਿਖਦੇ ਹਨ ਕਿ ਤਾਗਿਨ ਜੋ ਆਦਿ ਕਬੀਲੇ ਦੀ ਇਕ ਵੱਡੀ ਸ਼ਾਖ ਹੈ, ਦਾ ਵਿਸ਼ਵਾਸ ਹੈ ਕਿ ਦੋਇਨੀ-ਪੋਲੋ [ਸੂਰਜ-ਚੰਨ] ਨਾਂ ਦਾ ਦੇਵਤਾ ਆਕਾਸ਼ ਦੇ ਮੰਡਲਾਂ ਵਿਚ ਸਰਬ-ਸਰੇਸ਼ਟ ਰਾਜ ਅਧਿਕਾਰ ਰੱਖਦਾ ਹੈ। ਉਹ ਹਰੇਕ ਗੱਲ ਨੂੰ ਵੇਖਦਾ ਰਹਿੰਦਾ ਹੈ। ਉਹ ਸੱਚ ਝੂਠ ਦਾ ਗਵਾਹ ਹੈ। ਉਹ ਲੋਕਾਂ ਨੂੰ ਸਹੀ ਰਸਤਾ ਦਿਖਾਉਂਦਾ ਹੈ। ਸੰਕਟ ਵੇਲੇ ਉਨ੍ਹਾਂ ਦੀ ਰਖਿਆ ਕਰਦਾ ਹੈ ਅਤੇ ਉਨ੍ਹਾਂ ਉੱਤੇ ਬਖਸ਼ਿਸ਼ ਕਰਦਾ ਹੈ। ਸਭ ਤੋਂ ਵਧ ਕੇ ਸੱਤਾ ਦਾ ਸਵਾਮੀ ਹੈ ਅਤੇ ਉਸਦੇ ਨਾਮ ਦੀ ਖਾਧੀ ਸਹੁੰ ਤੋਂ ਵਧ ਕੇ ਬੰਧਨ ਸ਼ਕਤੀ ਦੁਨੀਆ ਵਿਚ ਕੋਈ ਹੋਰ ਨਹੀਂ...। ਸਿਆਂਗ ਤੋਂ ਲੈ ਕੇ ਕਾਮਲਾ ਦੇ ਉਪਰਲੇ ਤੱਟਾਂ ਤੱਕ ਅਤੇ ਸ਼ਾਇਦ ਉਸ ਤੋਂ ਪਰੇਡੇ ਇਲਾਕਿਆਂ ਵਿਚ ਪ੍ਰਚਲਿਤ ਲੋਕ-ਧਰਮ ਨੂੰ ਏਕਤਾ ਦੇ ਧਾਗੇ ਵਿਚ ਪਰੋਣ ਦਾ, ਇਹੋ ਇਕ ਮਾਤਰ ਸਾਧਨ ਰਿਹਾ ਹੈ ਅਤੇ ਇਹ ਵੀ ਹੋ ਸਕਦਾ ਹੈ ਕਿ ਭਵਿੱਖ ਵਿਚ ਇਹੋ ਲੱਛਣ ਸੱਚ ਅਤੇ ਨੇਕੀ ਦੇ ਆਧਾਰ ਤੋਂ ਵਿਗਸਤ ਹੋਣ ਵਾਲੇ ਕਿਸੇ

ਵਿਆਪਕ ਆਦਿ ਧਰਮ ਦੀ ਬੁਨਿਆਦ ਬਣਦਾ ਵੇਖਿਆ ਜਾਵੇ । ਸੂਰਜ ਇਕ ਬਹੁਤ ਪ੍ਰਾਚੀਨ ਦੇਵਤਾ ਰਿਹਾ ਹੈ ਜਿਸ ਦੀ ਪੂਜਾ ਵਧੇਰੇ ਉੱਨਤ ਤੇ ਸੁਸਿਖਸ਼ਤ ਸਭਿਅਤਾਵਾਂ ਵਿਚ ਹਮੇਸ਼ਾ ਤੋਂ ਹੁੰਦੀ ਆਈ ਹੈ ।

ਪਰਮਾਤਮਾ ਅਤੇ ਇਸ ਦੀ ਲੋਕਾਈ ਬਾਰੇ ਆਸਾਮ ਵਿਚ ਅਣਗਿਣਤ ਵਿਚਾਰਧਾਰਾਵਾਂ ਪ੍ਰਚਲਤ ਹਨ । ਉਨ੍ਹਾਂ ਵਿਚੋਂ ਕੁਝ ਕੁ ਦੀ ਤੁਲਨਾ ਉੱਤਮ ਸਭਿਅਤਾਵਾਂ ਦੇ ਸੂਖ਼ਮ ਵਿਚਾਰਾਂ ਨਾਲ ਵੀ ਕੀਤੀ ਜਾ ਸਕਦੀ ਹੈ । ਆਸਾਮ ਦੇ ਮੈਦਾਨਾਂ ਵਿਚ ਰਹਿਣ ਵਾਲੇ ਮਿਰੀ ਜਾਂ ਮਿਸਿੰਗਾ ਕਬੀਲੇ ਦਾ ਵਿਸ਼ਵਾਸ ਹੈ ਕਿ ਉਨ੍ਹਾਂ ਦਾ ਮੁੱਢ ਚੰਨ ਜਾਂ ਸੂਰਜ ਦੇਵਤੇ ਤੋਂ ਹੋਇਆ ਹੈ । ਉਨ੍ਹਾਂ ਦੀ ਧਾਰਨਾ ਅਨੁਸਾਰ ਚੰਨ ਦੇਵਤਾ ਹੈ ਅਤੇ ਸੂਰਜ ਦੇਵੀ । ਤਿਰਾਪ ਦੇ ਤਾਂਗਸਾਉਂ ਨੇ ਆਪਣੀਆਂ ਲੋਕ-ਕਹਾਣੀਆਂ ਵਿਚ ਅਜਿਹੇ ਵਿਸ਼ਵਾਸ ਪ੍ਰਗਟ ਕੀਤੇ ਹਨ ਕਿ ਪ੍ਰਾਚੀਨ ਯੁੱਗ ਵਿਚ ਧਰਤੀ ਉੱਤੇ ਕੇਵਲ ਦਿਨ ਹੀ ਹੁੰਦਾ ਸੀ ਰਾਤ ਨਹੀਂ, ਕਿਉਂ ਜੋ ਆਕਾਸ਼ ਵਿਚ ਚੰਨ-ਸੂਰਜ ਦੋਵੇਂ ਵਾਰੋ-ਵਾਰੀ ਲਗਾਤਾਰ ਚਮਕਦੇ ਰਹਿੰਦੇ ਸਨ । ਇਸ ਲਈ ਹਨੇਰਾ ਕਦੇ ਹੁੰਦਾ ਹੀ ਨਹੀਂ ਸੀ । ਇਸੇ ਤਰ੍ਹਾਂ ਦੀ ਧਾਰਨਾ ਪਦਮ ਅੰਬੋਰਾਂ ਵਿਚ ਵੀ ਪ੍ਰਚਲਤ ਸੀ । ਉਹ ਕਹਿੰਦੇ ਹਨ ਕਿ ਉਸ ਯੁੱਗ ਵਿਚ ਜਦੋਂ ਪੱਛਮ ਵਿਚ ਸੂਰਜ ਢਲਦਾ ਸੀ, ਤਾਂ ਪੂਰਬ ਵਿਚ ਚੰਨ ਝਾਕਣ ਲਗਦਾ ਅਤੇ ਹਨੇਰਾ ਕਦੇ ਵੀ ਨਹੀਂ ਹੁੰਦਾ । ਜਦੋਂ ਅਸੀਂ ਆਰੀਆ ਜਾਤੀ ਦੀਆ ਚੰਦਰਬੰਸ਼ੀ ਅਤੇ ਸੂਰਜਬੰਸ਼ੀ ਰਾਜਿਆ ਦੀਆਂ ਕਥਾ-ਕਹਾਣੀਆਂ ਪੜ੍ਹਦੇ ਤਾਂ ਇਨ੍ਹਾਂ ਸਿੱਧੇ-ਸਾਦੇ ਲੋਕਾਂ ਦੇ ਸਰਲ ਵਿਸਵਾਸਾਂ ਵਲ ਧਿਆਨ ਜਾਣਾ ਸੁਭਾਵਿਕ ਹੋ ਜਾਂਦਾ ਹੈ ।

ਇਹ ਵੀ ਮੰਨਣ ਵਾਲੀ ਗੱਲ ਹੈ ਕਿ ਆਸਾਮ ਵਿਚ ਆ ਕੇ ਵਸਣ ਵਾਲੀਆਂ ਭਿੰਨ-ਭਿੰਨ ਜਾਤੀਆਂ ਅਤੇ ਕਬੀਲਿਆਂ ਵਿਚ, ਸਾਸਕ੍ਰਿਤਿਕ ਪ੍ਰਭਾਵਾ ਦਾ ਲੈਣ-ਦੇਣ ਵੱਡੇ ਪੈਮਾਨੇ ਉੱਤੇ ਹੋਇਆ ਹੋਵੇਗਾ । ਇਸ ਵਿਚ ਵੀ ਕੋਈ ਸੰਦੇਹ ਨਹੀਂ ਕਿ ਆਰੀਆ ਲੋਕ ਆਪਣੇ ਉਚ-ਪੱਧਰ ਦੀ ਸੰਗਠਨ ਸਮਰਥਾ ਅਤੇ ਸੁਵਿਗਸਤ ਭਾਸ਼ਾ ਸਦਕਾ ਇਸ ਸਾਰੇ ਇਲਾਕੇ ਉੱਤੇ ਛਾ ਗਏ ਹੋਣਗੇ । ਪਰ ਇਸ ਹਾਲਤ ਵਿਚ ਉਨ੍ਹਾਂ ਨੂੰ ਅਜਿਹੇ ਬਹੁਤ ਸਾਰੇ ਦੇਵੀ-ਦੇਵਤਿਆਂ ਅਤੇ ਕਰਮ-ਕਾਂਡਾ ਨੂੰ ਅਪਨਾਣਾ ਪਿਆ, ਜੋ ਮੂਲ ਰੂਪ ਵਿਚ ਉਨ੍ਹਾਂ ਦੇ ਆਪਣੇ ਨਹੀਂ ਸਨ । ਉਨ੍ਹਾਂ ਨੇ ਸ਼ਿਵ ਨੂੰ ਵੀ ਅਪਣਾਇਆ ਅਤੇ ਕਾਮਾਖਯਾ ਨੂੰ ਵੀ, ਜੋ ਮੁੱਢਲੇ ਕਿਰਾਤਾਂ ਦੀ ਇਕ ਦੇਵੀ ਮੰਨੀ ਜਾਂਦੀ ਹੈ । ਡਾ. ਬੀ. ਕੇ. ਬਰੂਆ ਦੇ ਕਥਨ ਅਨੁਸਾਰ ਆਸਾਮ ਦੀ ਲੋਕ-ਸੰਸਕ੍ਰਿਤੀ ਦੀ ਭਾਰਤ ਦੇ ਦੂਜੇ ਭਾਗਾਂ ਵਿਚ ਵਸਦੇ ਲੋਕਾ ਦੇ ਜੀਵਨ ਨਾਲ ਕਾਫ਼ੀ ਸਮਾਨਤਾ ਹੈ ।

ਆਸਾਮ ਦੀ ਮੌਜੂਦਾ ਵਸੋਂ ਦੇ ਅਨੇਕ ਰੰਗੀ ਪੂਰਵਜਾ ਨੇ, ਉਸ 'ਤੇ ਆਪਣੇ ਬਹੁਰੰਗੀ ਸੰਸਕਾਰਾਂ ਦੀ ਅਮਿਟ ਛਾਪ ਛੱਡੀ ਹੈ ਅਤੇ ਮੌਜੂਦਾ ਸੰਸਕ੍ਰਿਤੀ ਉਨ੍ਹਾਂ ਪ੍ਰਭਾਵਾਂ ਦਾ ਸੋਹਣਾ ਮਿਸ਼ਰਣ ਹੈ । ਇਨ੍ਹਾ ਵਿਚੋਂ ਸਭ ਤੋਂ ਜ਼ਿਆਦਾ ਪ੍ਰਭਾਵ ਤਿੱਬਤੀ-ਬ੍ਰਹਮੀ ਹੈ । ਹਰ ਸਭਯ ਜਾਤੀ ਦੀ ਮੁੱਢਲੀ ਸਮਾਜਿਕ ਚੇਤਨਾ, ਗਊ-ਪੂਜਾ ਦੇ ਰੂਪ ਵਿਚ ਪ੍ਰਗਟ ਹੋਈ । ਇਹੋ ਕੁਝ ਭਾਰਤ ਅਤੇ ਮਿਸ਼ਰ ਵਿਚ ਵੀ ਹੋਇਆ । ਮੋਹਿੰਜੋਦੜੋ ਦੇ ਖੰਡਰਾਂ ਵਿਚੋਂ ਵੀ ਬੈਲ ਦੀ ਪ੍ਰਤਿਮਾ ਲੱਭੀ ਹੈ । ਸ਼ਿਵ ਦਾ ਇਕ ਹੋਰ ਨਾਂ ਪਸ਼ੂਪਤੀ ਹੈ । ਆਸਾਮ ਦੇ ਸਭ ਤੋਂ ਮਹੱਤਵਪੂਰਣ ਉਤਸਵ ਬੀਹੂ ਵਿਚ ਅੱਜ ਵੀ ਇਕ ਤਰ੍ਹਾ ਦੀ ਗਊ-

ਪੂਜਾ ਵੇਖੀ ਜਾ ਸਕਦੀ ਹੈ। ਆਸਾਮ ਦੇ ਕਈ ਕਬੀਲਿਆ ਦੇ ਸਮਾਜਿਕ ਉਤਸਵਾਂ ਅਤੇ ਤਿਉਹਾਰਾਂ ਵਿਚ ਮਿਥਨ ਦੀ ਬਲੀ ਦਿੱਤੀ ਜਾਂਦੀ ਹੈ।

ਧਰਤੀ ਦੀ ਜਾ ਫਿਰ ਪੂਰੇ ਵਿਸ਼ਵ ਦੀ ਉਤਪਤੀ ਕਿਸ ਤਰ੍ਹਾਂ ਹੋਈ ? ਭਾਰਤ ਦੇ ਮੁੱਢਲੇ ਆਰੀਆਂ ਦਾ ਵਿਸ਼ਵਾਸ ਸੀ ਕਿ ਆਰੰਭ ਵਿਚ ਧਰਤੀ ਉੱਤੇ ਸਿਰਫ਼ ਪਾਣੀ ਸੀ ਅਤੇ ਪਾਣੀ ਦੇ ਸਿਵਾਏ ਹੋਰ ਕੁਝ ਨਹੀਂ ਸੀ। ਰਿਗਵੇਦ ਅਨੁਸਾਰ ਇਸੇ ਪਾਣੀ ਦੇ ਤਤਵ ਤੋਂ ਸਾਰੇ ਵਿਸਵ ਦੀ ਮਗਰੋਂ ਉਤਪਤੀ ਹੋਈ। ਸ੍ਰਿਸ਼ਟੀ ਦਾ ਨਿਰਮਾਤਾ ਪ੍ਰਜਾਪਤੀ ਜਾਂ ਬ੍ਰਹਮਾ ਹਿਰਣਯਗਰਭ ਦੇ ਰੂਪ ਵਿਚ ਇਸੇ ਆਦਿ ਜਲ ਵਿਚੋਂ ਪ੍ਰਗਟ ਹੋਇਆ। ਇਸੇ ਹਿਰਣਯਗਰਭ ਵਿਚ ਹੀ ਸਾਰੀ ਸ੍ਰਿਸਟੀ ਤੇ ਸਭ ਦੇਵਤੇ ਬੀਜਰੂਪ ਵਿਚ ਸਮਾਏ ਹੋਏ ਸਨ। ਇਸ ਦਾ ਭਾਵ ਹੈ ਕਿ ਉਹ ਬ੍ਰਹਿਮੰਡ ਦਾ ਸਿਰਜਕ ਸੀ। ਹਿਰਣਯਗਰਭ ਦੀ ਭਾਵਨਾ ਤੋਂ ਹੀ ਬ੍ਰਹਿਮੰਡ (ਵਿਸਵ-ਅੰਡੇ) ਦੀ ਕਲਪਨਾ ਦਾ ਵਿਕਾਸ ਹੋਇਆ। ਪ੍ਰਜਾਪਤੀ ਦੁਆਰਾ ਬ੍ਰਹਿਮੰਡ ਦੀ ਰਚਨਾ ਦੀ ਧਾਰਨਾ ਨੇ ਬ੍ਰਾਹਮਣ-ਸਾਹਿਤ ਵਿਚ ਵਧੇਰੇ ਸਥੂਲ ਰੂਪ ਧਾਰਨ ਕੀਤਾ। ਇਸ ਬਾਰੇ ਸ਼ਤਪਥ ਬ੍ਰਾਹਮਣ ਵਿਚ ਜੋ ਕਥਾ ਦਰਜ ਹੈ, ਉਹ ਬੜੀ ਸਿੱਧੀ ਸਾਦੀ ਹੈ। ਆਰੰਭ ਵਿਚ ਜਲ ਦੇ ਸਿਵਾਏ ਹੋਰ ਕਿਸੇ ਤਤਵ ਦੀ ਹੋਂਦ ਨਹੀਂ ਸੀ। ਜਲ ਵਿਚ ਆਪਣੇ ਆਪ ਵਿਚੋਂ ਕਿਸੇ ਨੂੰ ਜਨਮ-ਦੇਣ ਦੀ ਭਾਵਨਾ ਪ੍ਰਬਲ ਹੋਈ। ਉਸ ਨੇ ਆਪਣੇ ਆਪ ਨੂੰ ਮਥ ਮਥ ਕੇ ਬੜੇ ਤਸੀਹੇ ਝੱਲੇ, ਤਾ ਉਸ ਜਲ ਵਿਚੋਂ ਸੋਨੇ ਦੇ ਆਡੇ ਦੀ ਉਤਪਤੀ ਹੋਈ। ਇਸੇ ਆਂਡੇ ਤੋਂ ਪ੍ਰਜਾਪਤੀ ਉਦੈ ਹੋਇਆ, ਪਰ ਉਨ੍ਹਾ ਦੇ ਖੜੇ ਹੋਣ ਲਈ ਕੋਈ ਥਾਂ ਨਹੀਂ ਸੀ। ਸੋ ਪ੍ਰਜਾਪਤੀ ਨੇ ਕੁਝ ਬੋਲਣ ਦੀ ਕੋਸਿਸ਼ ਕਰਦੇ ਹੋਏ "ਭੂ" (bhuh) ਸਬਦ ਦਾ ਉਚਾਰ ਕੀਤਾ। ਇਸ ਨਾਲ ਧਰਤੀ ਦੀ ਉਤਪਤੀ ਹੋਈ। ਫਿਰ ਉਸ ਨੇ 'ਭੂਵਾ' (bhuvah) ਕਹਿਆ ਤਾਂ ਵਾਯੂਮੰਡਲ ਸਿਰਜਿਆ ਗਿਆ। 'ਸਵਾਰ' ਕਹਿਣ ਨਾਲ ਆਕਾਸ਼ ਦੀ ਉਤਪਤੀ ਹੋਈ। ਫਿਰ ਉਸ ਨੇ ਆਪਣੇ ਮੂੰਹ ਵਿਚੋਂ ਸਭ ਦੇਵਤਿਆ ਅਤੇ ਦਿਨਾ ਦੀ ਉਤਪਤੀ ਕੀਤੀ। ਦਿਨ ਵਿਚੋਂ ਰਾਤ ਦਾ ਜਨਮ ਹੋਇਆ ਅਤੇ ਰਾਤ ਦੇ ਨਾਲ ਅੰਧਕਾਰ ਫੈਲਿਆ। ਬ੍ਰਹਦਾਰਣਯਕ ਉਪਨਿਸ਼ਦ ਦੇ ਅਨੁਸਾਰ ਵੀ ਸ੍ਰਿਸ਼ਟੀ ਦੀ ਉਤਪਤੀ ਦਾ ਮੂਲ ਕਾਰਣ ਜਲ ਹੀ ਮੰਨਿਆ ਗਿਆ ਹੈ। ਜਲ ਤੋਂ ਸਤਯ, ਸਤਯ ਤੋਂ ਬ੍ਰਹਮ, ਬ੍ਰਹਮ ਤੋਂ ਪ੍ਰਜਾਪਤੀ ਅਤੇ ਪ੍ਰਜਾਪਤੀ ਤੋਂ ਸਭ ਦੇਵਤਿਆਂ ਦੀ ਉਤਪਤੀ ਮੰਨੀ ਗਈ ਹੈ। ਮਨੂ ਸਿਮਰਤੀ ਅਨੁਸਾਰ "ਆਰੰਭ ਵਿਚ ਕੇਵਲ ਘਣਾ ਹਨੇਰਾ ਛਾਇਆ ਹੋਇਆ ਸੀ। ਸਿਰਜਣਹਾਰ ਨੇ ਸਭ ਤੋਂ ਪਹਿਲਾਂ ਜਲ ਦੀ ਉਤਪਤੀ ਕੀਤੀ ਅਤੇ ਉਸ ਵਿਚ ਆਪਣਾ ਬੀਜ ਸੁੱਟਿਆ। ਇਹੋ ਬੀਜ ਸੋਨੇ ਦੇ ਆਂਡੇ ਦੇ ਰੂਪ ਵਿਚ ਵਿਗਸਿਆ। ਇਸ ਆਂਡੇ ਵਿਚੋਂ ਹੀ ਸਿਰਜਣਹਾਰ ਨੇ ਖੁਦ ਬ੍ਰਹਮਾ ਦੇ ਰੂਪ ਵਿਚ ਜਨਮ ਲਿਆ, ਜਿਸ ਨੇ ਸਾਰੀ ਸ੍ਰਿਸ਼ਟੀ ਦੀ ਰਚਨਾ ਕੀਤੀ। ਆਡੇ ਨੂੰ ਦੋ ਹਿੱਸਿਆਂ ਵਿਚ ਵੰਡ ਕੇ ਉਸ ਨੇ ਧਰਤੀ ਅਤੇ ਆਕਾਸ਼ ਦੀ ਰਚਨਾ ਕੀਤੀ।" ਇਕ ਔਸਤ ਭਾਰਤੀ, ਜੋ ਹਿੰਦੂ ਸੰਸਕ੍ਰਿਤੀ ਦਾ ਪੈਰੋਕਾਰ ਹੈ, ਮੋਟੇ ਤੌਰ ਤੇ ਸ੍ਰਿਸ਼ਟੀ ਦੇ ਨਿਰਮਾਣ ਦੀ ਉਪਰੋਕਤ ਉਤਪਤੀ ਦੇ ਸਿਧਾਂਤ ਉਤੇ ਵਿਸ਼ਵਾਸ ਰਖਦਾ ਹੈ। ਪੁਰਾਣਾਂ ਵਿਚ ਇਸ ਵਿਚਾਰ ਨਾਲ ਮਿਲਦੀ ਜੁਲਦੀ ਵਿਆਖਿਆ ਹੈ : ਆਸਾਮ ਦੇ ਵੈਸ਼ਨਵਾਂ ਦੇ ਪਵਿੱਤਰ ਗ੍ਰੰਥ 'ਕੀਰਤਨ', ਜੋ ਸ੍ਰੀ ਸੰਕਰਦੇਵ

ਦੀ ਰਚਨਾ ਹੈ, ਉਸ ਦੀਆਂ ਆਰੰਭਕ ਪੰਕਤੀਆਂ ਵਿਚ ਹੀ ਔਸਤ ਆਸਾਮੀ ਵਿਅਕਤੀ ਦੇ ਸ੍ਰਿਸ਼ਟੀ ਦੀ ਉਤਪਤੀ ਬਾਰੇ ਵਿਚਾਰਾਂ ਨੂੰ ਬੜੇ ਸਰਲ ਢੰਗ ਨਾਲ ਪ੍ਰਗਟ ਕੀਤਾ ਗਿਆ ਹੈ :

> ਪਹਿਲਾਂ ਮੈਂ ਬ੍ਰਹਮਾ ਰੂਪੀ ਉਸ ਸਨਾਤਨ ਸ਼ਕਤੀ ਨੂੰ ਨਮਸਕਾਰ ਕਰਦਾ ਹਾਂ, ਜੋ ਖ਼ੁਦ ਨਾਰਾਇਣ ਹੈ, ਸਾਰੇ ਅਵਤਾਰਾਂ ਦਾ ਮੂਲ ਕਾਰਣ । ਤੁਹਾਡੀ ਹੀ ਕੰਵਲ-ਨਾਭੀ ਵਿਚੋਂ ਬ੍ਰਹਮਾ ਦੀ ਉਤਪਤੀ ਹੋਈ । ਤੁਸੀਂ ਹੀ ਹਰ ਯੁੱਗ ਵਿਚ ਅਵਤਾਰ ਧਾਰ ਕੇ ਆਏ । ਪਹਿਲਾ ਅਵਤਾਰ ਮੱਤਸਯਾ ਦੇ ਰੂਪ ਵਿਚ ਹੋਇਆ, ਜਿਸ ਨੇ ਪਰਲੋ ਤੋਂ ਚੌਹਾਂ ਵੇਦਾਂ ਦੀ ਰੱਖਿਆ ਕੀਤੀ ।

ਇਨ੍ਹਾਂ ਪੰਕਤੀਆਂ ਵਿਚ ਆਦਿ ਜਲ, ਬ੍ਰਹਮਾ ਤੇ ਆਦਿ-ਜੁਗਾਦੀ ਸਿਰਜਣਹਾਰ ਸਭ ਦਾ ਵਰਣਨ ਹੈ ।

ਇਥੇ ਪਿੰਡਾਂ ਦੇ ਸਿੱਧੇ ਸਾਦੇ ਲੋਕਾਂ ਦੀਆਂ ਸਿੱਧੀਆਂ ਸਾਦੀਆਂ ਮਨੌਤਾਂ ਦੀ ਚਰਚਾ ਵੀ ਕਰ ਲੈਣੀ ਚਾਹੀਦੀ ਹੈ । ਕਚਾਰੀ ਕਬੀਲੇ ਵਿਚ ਇਕ ਗੱਲ ਪ੍ਰਚਲਤ ਹੈ ਕਿ ਆਰੰਭ ਵਿਚ ਚਾਰ-ਚੁਫੇਰੇ ਡੂੰਘੀ ਚੁੱਪ ਛਾਈ ਹੋਈ ਸੀ ਅਤੇ ਧਰਤੀ ਦੀ ਆਬਾਦੀ ਵਿਰਲੀ-ਵਿਰਲੀ ਸੀ । ਇਸ ਚੁੱਪ ਵਿਚੋਂ ਇਕ ਪੁਰਸ਼ ਅਤੇ ਇਕ ਇਸਤ੍ਰੀ ਨੇ ਜਨਮ ਲਿਆ । ਉਹਨਾਂ ਦੋਹਾਂ ਦੇ ਸੰਜੋਗ ਨਾਲ ਇਸਤਰੀ ਗਰਭਵਤੀ ਹੋਈ ਅਤੇ ਉਸ ਨੇ ਸੱਤ ਆਂਡੇ ਦਿੱਤੇ । ਪਹਿਲੇ ਛੇ ਆਂਡਿਆਂ ਵਿਚੋਂ ਦੇਵਤੇ, ਰਾਜਾ ਅਤੇ ਮਨੁੱਖਾਂ ਦਾ ਜਨਮ ਹੋਇਆ ਅਤੇ ਸੱਤਵੇਂ ਆਂਡੇ ਵਿਚੋਂ ਭਿਆਨਕ ਰੰਗ-ਰੂਪ ਵਾਲੇ ਦੁਸ਼ਟ ਪੈਦਾ ਹੋਏ । ਕਚਾਰੀ ਬੋਡੋ ਕਬੀਲੇ ਦੀ ਹੀ ਇਕ ਉਪ ਜਾਤੀ ਹੈ । ਪਹਿਲੇ ਛੇ ਆਂਡਿਆਂ ਵਿਚੋਂ ਪੈਦਾ ਹੋਣ ਵਾਲੇ ਪ੍ਰਾਣੀਆਂ ਨੂੰ ਉਹ ਆਪਣੇ ਪੂਰਵਜ ਮੰਨਦੀ ਹੈ, ਜਦੋਂ ਕਿ ਸੱਤਵੇਂ ਆਂਡੇ ਵਿਚੋਂ ਪੈਦਾ ਹੋਣ ਵਾਲੇ ਦੁਸ਼ਟਾਂ ਨੂੰ ਉਹ ਕਈ ਕਿਸਮਾਂ ਦੀਆਂ ਬੀਮਾਰੀਆਂ ਫੈਲਾਣ ਵਾਲੇ ਦਾਨਵ ਮੰਨਦੀ ਹੈ ।

ਮਨੁੱਖ ਦੀ ਉਤਪਤੀ ਬਾਰੇ ਬੋਡੋ ਕਬੀਲੇ ਵਿਚ ਇਕ ਹੋਰ ਗੱਲ ਪਰੰਪਰਾ ਤੋਂ ਚਲੀ ਆ ਰਹੀ ਹੈ । ਭਗਵਾਨ ਅਹਮ ਗੁਰੂ ਨੇ ਸਭ ਤੋਂ ਪਹਿਲਾਂ ਪੰਛੀ ਪੈਦਾ ਕੀਤੇ—ਇਕ ਨਰ ਅਤੇ ਦੂਜਾ ਮਾਦਾ । ਮਾਦਾ ਨੇ ਤਿੰਨ ਆਡੇ ਦਿੱਤੇ । ਹਜ਼ਾਰਾਂ ਸਾਲ ਬੀਤ ਗਏ, ਪਰ ਉਨ੍ਹਾਂ ਵਿਚੋਂ ਕੁਝ ਵੀ ਪੈਦਾ ਨਾ ਹੋਇਆ । ਅਖੀਰ ਮਾਦਾ ਨੇ ਆਪਣੀ ਚੁੰਝ ਨਾਲ ਇਕ ਆਂਡਾ ਤੋੜ ਦਿੱਤਾ, ਪਰ ਅੰਦਰ ਚੂਚੇ ਦਾ ਕੋਈ ਨਾਂ-ਨਿਸ਼ਾਨ ਨਹੀਂ ਸੀ । ਅਹਮ ਗੁਰੂ ਨੇ ਉਸ ਨੂੰ ਬਚੇ ਹੋਏ ਦੋਹਾਂ ਆਂਡਿਆਂ ਨੂੰ ਤੋੜਨ ਤੋਂ ਰੋਕ ਦਿੱਤਾ ਅਤੇ ਟੁੱਟੇ ਹੋਏ ਛਿਲਕੇ ਨੂੰ ਚਾਰੇ ਪਾਸੇ ਖਿੰਡਾ ਦੇਣ ਲਈ ਕਿਹਾ । ਇਸੇ ਛਿਲਕੇ ਤੋਂ ਭੂਤ-ਪ੍ਰੇਤ, ਕੀੜੇ-ਕੀਟਾਣੂ ਅਤੇ ਦਰੱਖ਼ਤਾਂ ਦੀ ਉਤਪਤੀ ਹੋਈ । ਬਚੇ ਹੋਏ ਦੋਹਾਂ ਆਂਡਿਆਂ ਵਿਚ ਹਜ਼ਾਰਾਂ ਵਰ੍ਹਿਆਂ ਬਾਅਦ ਮਨੁੱਖੀ ਜੀਵ ਪੈਦਾ ਹੋਏ ।

ਉਪਰੋਕਤ ਦੋਵੇਂ ਗੱਲਾਂ ਧਰਤੀ, ਆਕਾਸ਼ ਅਤੇ ਹੋਰ ਸੰਸਾਰ ਦੀ ਹੋਂਦ ਮੰਨ ਕੇ ਤੁਰਦੀਆਂ ਹਨ । ਇਸ ਵਿਚ ਮਹੱਤਵ ਦੀ ਗੱਲ ਇਹ ਹੈ ਕਿ ਆਂਡਿਆਂ ਵਾਲੀ ਕਲਪਨਾ ਸੰਸਕ੍ਰਿਤ ਸ਼ਾਸਤਰਾਂ ਦੇ ਸੁਨਹਿਰੀ ਆਂਡੇ ਦੀ ਕਥਾ ਨਾਲ ਮੇਲ ਖਾਂਦੀ ਹੈ ।

ਤਾਂਗਸਾ ਦੀ ਇਕ ਲੋਕ-ਕਹਾਣੀ ਅਨੁਸਾਰ ਸ੍ਰਿਸ਼ਟੀ ਦੇ ਆਰੰਭ ਵਿਚ ਧਰਤੀ ਹੋਂਦ ਵਿਚ ਨਹੀਂ ਸੀ ਆਈ । ਚਾਰ-ਚੁਫੇਰੇ ਪਾਣੀ ਹੀ ਪਾਣੀ ਸੀ । ਇਸ ਪਾਣੀ ਵਿਚੋਂ ਦੋ

ਭਰਾ ਉਦੈ ਹੋਏ। ਕਾਫ਼ੀ ਲੰਮੇ ਸਮੇਂ ਤਕ ਉਹ ਜਲ-ਪ੍ਰਵਾਹ ਦੇ ਨਾਲ ਤੈਰਦੇ ਹੋਏ ਵਹਿੰਦੇ ਰਹੇ। ਫਿਰ ਉਨ੍ਹਾਂ ਦੇ ਮਲ-ਮੂਤਰ ਤੋਂ ਧਰਤੀ ਦਾ ਵਿਕਾਸ ਹੋਇਆ। ਉਨ੍ਹਾਂ ਨੇ ਪਹਿਲਾਂ ਚੰਨ ਅਤੇ ਸੂਰਜ ਦੀ ਰਚਨਾ ਕੀਤੀ, ਫਿਰ ਉਨ੍ਹਾਂ ਨੇ ਮਰਦ ਅਤੇ ਇਸਤਰੀਆਂ ਪੈਦਾ ਕੀਤੀਆਂ। ਇਕ ਦਿਉਰੀ ਲੋਕ-ਕਥਾ ਅਨੁਸਾਰ ਵੀ ਧਰਤੀ ਉਤੇ ਪਹਿਲਾਂ ਪਾਣੀ ਦੇ ਸਿਵਾਏ ਹੋਰ ਕੁਝ ਨਹੀਂ ਸੀ। ਉਦੋਂ ਪਰਮਾਤਮਾ ਸਵਰਗ ਵਿਚ ਨਿਵਾਸ ਕਰਦਾ ਸੀ। ਉਸ ਦੇ ਮਨ ਵਿਚ ਜਦੋਂ ਪ੍ਰਾਣੀਆਂ ਦੀ ਰਚਨਾ ਕਰਨ ਦੀ ਇੱਛਾ ਜਾਗੀ, ਤਾਂ ਉਸਨੇ ਦੋ ਪੰਛੀਆਂ—ਇਕ ਮੋਰ ਅਤੇ ਦੂਜੀ ਟਟੀਹਰੀ ਨੂੰ ਇਹ ਵੇਖਣ ਲਈ ਭੇਜਿਆ ਕਿ ਪਾਣੀ ਦੀ ਸੱਤਹ ਵਿਚੋਂ ਧਰਤੀ ਉਪਰ ਉਭਰੀ ਸੀ ਜਾਂ ਨਹੀਂ। ਮੋਰ ਧਰਤੀ ਦੇ ਰੰਗ-ਬਰੰਗੇ ਪੱਥਰਾਂ ਦਾ ਮੋਹਿਆ ਆਪਣੇ ਜ਼ਿੰਮੇ ਲੱਗੇ ਕੰਮ ਨੂੰ ਭੁੱਲ ਗਿਆ। ਟਟੀਹਰੀ ਨੇ ਸਵਰਗ ਵਿਚ ਵਾਪਸ ਜਾ ਕੇ ਦੱਸਿਆ ਕਿ ਧਰਤੀ ਪਾਣੀ ਵਿਚੋਂ ਉਭਰ ਰਹੀ ਸੀ, ਤਾਂ ਪਰਮਾਤਮਾ ਨੇ ਧਰਤੀ ਉਤੇ ਆ ਕੇ ਸ੍ਰਿਸ਼ਟੀ ਦੀ ਰਚਨਾ ਕੀਤੀ। ਮੋਰ ਨੂੰ ਆਪਣੀ ਲਾਪਰਵਾਹੀ ਉੱਤੇ ਬੜਾ ਪਛਤਾਵਾ ਹੋਇਆ ਅਤੇ ਉਸ ਨੇ ਪਰਮਾਤਮਾ ਤੋਂ ਆਪਣੀ ਗ਼ਲਤੀ ਦੀ ਮਾਫ਼ੀ ਮੰਗੀ। ਪਰਮਾਤਮਾ ਨੇ ਪ੍ਰਸੰਨ ਹੋ ਕੇ ਮੋਰ ਨੂੰ ਵਰ ਦਿੱਤਾ ਕਿ ਉਸ ਦੇ ਖੰਭ ਉਹਦੇ ਸੀਸ ਦਾ ਸ਼ਿੰਗਾਰ ਬਣਨਗੇ।

ਨੇਫ਼ਾ ਵਿਚ ਪ੍ਰਚਲਤ ਇਕ ਗੱਲ ਅਨੁਸਾਰ, ਧਰਤੀ ਦੀ ਰਚਨਾ ਤੋਂ ਪਹਿਲਾਂ ਚਾਰ-ਚੁਫੇਰੇ ਪਾਣੀ ਹੀ ਪਾਣੀ ਸੀ। ਫਿਰ ਦੋਹਾਂ ਭਰਾਵਾਂ ਦਾ ਜ਼ਿਕਰ ਆਉਂਦਾ ਹੈ ਜੋ ਆਕਾਸ਼ ਦੇ ਸਵਾਮੀ ਸਨ। ਆਕਾਸ਼ ਉਸ ਵੇਲੇ ਕੰਵਲ ਦੇ ਪੌਦੇ ਵਰਗਾ ਸੀ। ਦੋਹਾਂ ਭਰਾਵਾਂ ਨੇ ਉਸ ਪੌਦੇ ਨੂੰ ਹੇਠਾਂ ਪਾਣੀ ਵਿਚ ਡੇਗ ਦਿੱਤਾ ਇਸ ਨਾਲ ਬਨਸਪਤੀ ਦਾ ਨਿਰਮਾਣ ਹੋਇਆ। ਇਸ ਤੋਂ ਬਾਅਦ ਉਨ੍ਹਾਂ ਨੇ ਧਰਤੀ ਉੱਤੇ ਹਵਾ ਨੂੰ ਭੇਜਿਆ ਜਿਸ ਕਰਕੇ ਚਾਰ-ਚੁਫੇਰੇ ਰੰਗ-ਬਰੰਗੀ ਧੂੜ ਉੱਠਣ ਲਗੀ। ਸਮਾਂ ਲੰਘਣ ਨਾਲ ਇਹੋ ਧੂੜ ਪਾਣੀ ਦੀ ਤਹਿ ਵਿਚ ਜੰਮ ਗਈ, ਜਿਸ ਨਾਲ ਧਰਤੀ ਹੋਂਦ ਵਿਚ ਆਈ।

ਸੋ, ਉਪਰੋਕਤ ਵਿਚਾਰ ਤੋਂ ਇਹ ਗੱਲ ਸਿੱਧ ਹੁੰਦੀ ਹੈ ਕਿ ਵਿਗਸਤ ਸੰਸਕ੍ਰਿਤੀ ਵਾਲੇ ਆਰੀਆ ਲੋਕਾਂ ਦੀ ਤਰ੍ਹਾਂ ਆਸਾਮ ਦੇ ਸਿੱਧੇ ਸਾਦੇ ਆਦਿਵਾਸੀਆਂ ਦੇ ਮਨਾਂ ਉੱਤੇ ਵੀ ਇਹੋ ਧਾਰਨਾ ਛਾਈ ਹੋਈ ਸੀ ਕਿ ਆਰੰਭ ਵਿਚ ਧਰਤੀ ਉੱਤੇ ਚਾਰ-ਚੁਫੇਰੇ ਪਾਣੀ ਹੀ ਪਾਣੀ ਸੀ। ਇਹ ਗੱਲ ਨਿਰਸੰਕੋਚ ਹੋ ਕੇ ਆਖੀ ਜਾ ਸਕਦੀ ਹੈ ਕਿ ਸ੍ਰਿਸ਼ਟੀ ਅਤੇ ਜ਼ਿੰਦਗੀ ਦੇ ਰਹੱਸਾਂ ਬਾਰੇ ਸਭ ਪ੍ਰਾਚੀਨ ਜਾਤੀਆਂ ਦੇ ਵਿਸ਼ਵਾਸਾਂ ਵਿਚ ਇਕ ਹੱਦ ਤਕ ਸਮਾਨਤਾ ਪਾਈ ਜਾਂਦੀ ਹੈ। ਡਾ. ਏ. ਡੀ. ਪੁਸਾਲਕਰ ਨੇ ਆਪਣੀ ਰਚਨਾ 'ਸਟੱਡੀਜ਼ ਇਨ ਐਪਿਕਸ ਐਂਡ ਪੁਰਾਣਜ਼ ਆਫ਼ ਇੰਡੀਆ' ਵਿਚ ਲਿਖਿਆ ਹੈ—"ਪ੍ਰਾਚੀਨ ਸੰਸਕ੍ਰਿਤੀ ਅਤੇ ਮਾਨਵ-ਵਿਗਿਆਨ ਦਾ ਹਰੇਕ ਪਾਠਕ ਚੰਗੀ ਤਰ੍ਹਾਂ ਜਾਣਦਾ ਹੈ ਕਿ ਆਦਿਮ ਮਾਨਵ ਦੇ ਸਭ ਸਮੂਹਾਂ ਦਾ, ਭਾਵੇਂ ਉਹ ਕਿਤੇ ਵੀ ਵਸੇ ਹੋਏ ਸਨ, ਸੋਚਣ ਅਤੇ ਕਾਰਜ ਕਰਨ ਦਾ ਢੰਗ ਸੰਸਾਰ ਭਰ ਵਿਚ ਇਕੋ ਜਿਹਾ ਰਿਹਾ ਹੈ। ਇਸ ਲਈ ਇਹ ਸੁਭਾਵਿਕ ਗੱਲ ਹੈ ਕਿ ਬ੍ਰਹਿਮੰਡ ਦੇ ਨਿਰਣੇ ਬਾਰੇ ਕੁਝ ਬੁਨਿਆਦੀ ਸਿਧਾਂਤ ਹਰ ਧਾਰਨਾ ਵਿਚੋਂ ਪ੍ਰਗਟ ਹੁੰਦੇ ਹਨ। ਪਰ, ਭਿੰਨ ਭਿੰਨ ਦੇਸ਼ਾਂ ਦੀਆਂ, ਵਿਸ਼ਵ ਦੀ ਵਿਉਤਪਤੀ ਬਾਰੇ ਪ੍ਰਚਲਤ ਗੱਲਾਂ ਵਿਚ ਬੁਨਿਆਦੀ ਇਕਸੁਰਤਾ ਵੇਖਣ ਨੂੰ ਮਿਲਦੀ ਹੈ। ਇਨ੍ਹਾਂ ਸਭ

ਪੁਰਾਣਕਥਾਵਾਂ ਵਿਚ ਵਿਸ਼ਵ ਦੀ ਉਤਪਤੀ ਸਭ ਤੋਂ ਘੱਟ ਮੂਲ ਤੱਤਾਂ ਤੋਂ ਹੋਈ ਮੰਨਣ ਦੀ ਪ੍ਰਵਿਰਤੀ ਆਮ ਵੇਖਣ ਵਿਚ ਆਈ ਹੈ।"

ਇਥੇ ਉਪਰੋਕਤ ਪ੍ਰਚਲਤ ਗੱਲਾਂ ਦੀ ਬਾਈਬਲ ਵਿਚ ਮਿਲਦੇ ਸ੍ਰਿਸ਼ਟੀ ਦੇ ਰਚਨਾ-ਸਿਧਾਂਤ ਨਾਲ ਤੁਲਨਾ ਠੀਕ ਰਹੇਗੀ। ਬਾਈਬਲ ਦੇ 'ਜੇਨੇਸਿਜ਼' ਖੰਡ ਵਿਚ ਕਿਹਾ ਗਿਆ ਹੈ ਕਿ ਈਸ਼ਵਰ ਨੇ ਜਦੋਂ ਸਵਰਗ ਅਤੇ ਧਰਤੀ ਦਾ ਨਿਰਮਾਣ ਕੀਤਾ ਤਾਂ ਚਾਰ-ਚੁਫੇਰੇ ਡੂੰਘਾ ਹਨੇਰਾ ਛਾਇਆ ਹੋਇਆ ਸੀ ਅਤੇ ਸਰਬ-ਵਿਆਪੀ ਜਲ ਦੇ ਉਪਰ ਕੇਵਲ ਉਹ ਪਰਮਾਤਮਾ ਹੀ ਵਿਚਰ ਰਿਹਾ ਸੀ। ਇਹੋ ਕਥਾ ਮਨੂ ਸਿਮਰਤੀ ਵਿਚ ਮਿਲਦੀ ਹੈ। ਇਸ ਦੇ ਬਾਅਦ ਨਿਰਮਾਣ ਦੇ ਪਹਿਲੇ ਦਿਨ ਈਸ਼ਵਰ ਨੇ ਪ੍ਰਕਾਸ਼ (ਦਿਨ) ਨੂੰ ਹਨੇਰੇ (ਰਾਤ) ਤੋਂ ਅੱਲਗ ਕੀਤਾ। ਸ਼ਤਪਥ ਬ੍ਰਾਹਮਣ ਦੀ ਕਥਾ ਵਿਚ ਬਿਲਕੁਲ ਇਹੋ ਕੁਝ ਪ੍ਰਜਾਪਤੀ ਨੇ ਕੀਤਾ ਸੀ। ਇਸ ਦੇ ਬਾਅਦ ਦੀ ਕਥਾ ਦਾ ਪਰਲੋ ਵਾਲਾ ਹਿੱਸਾ ਤਾਂਗਸਾ ਅਤੇ ਦਿਉਰੀ ਦੀਆਂ ਪ੍ਰਚਲਤ ਕਥਾਵਾਂ ਵਿਚ ਇਨ ਬਿਨ ਉਸੇ ਤਰ੍ਹਾਂ ਮਿਲਦਾ ਹੈ। ਦਿਉਰੀ ਲੋਕ-ਕਥਾ ਵਿਚ ਹੜ੍ਹ ਦੇ ਪਾਣੀ ਨੂੰ ਵੇਖਣ ਲਈ ਕਿ ਉਹ ਅਜੇ ਉਤਰਿਆ ਸੀ ਜਾਂ ਨਹੀਂ, ਭੇਜੇ ਗਏ ਮੋਰ ਅਤੇ ਟਟੀਹਰੀ ਦੂਜੇ ਪਾਸੇ ਜਲ ਪਰਲੋ ਤੋਂ ਬਚੇ ਬੇੜੇ ਵਿਚ ਨੂਹ ਦੁਆਰਾ ਭੇਜੇ ਗਏ ਘੁੱਗੀ ਅਤੇ ਕਾਂ ਦਾ ਹੀ ਰੂਪਾਂਤਰ ਜਾਪਦੇ ਹਨ। ਮਜ਼ੇਦਾਰ ਗੱਲ ਤਾ ਇਹ ਹੈ ਕਿ ਦੋਵੇਂ ਮੋਰ ਤੇ ਕਾਂ ਪਰਤ ਕੇ ਨਹੀਂ ਸਨ ਆਏ, ਜਦੋਂ ਕਿ ਟਟੀਹਰੀ ਅਤੇ ਘੁੱਗੀ ਹੜ੍ਹ ਬਾਰੇ ਸੂਚਨਾ ਲੈ ਕੇ ਵਾਪਸ ਪਰਤ ਆਏ ਸਨ।

ਦਿਉਰੀ ਕਥਾ ਵਿਚ ਮੋਰ ਪੰਛੀ ਨਾਲ ਦੇਵਤੇ ਦਾ ਸੀਸ ਸ਼ਿੰਗਾਰਨਾ ਸਪਸ਼ਟ ਰੂਪ ਵਿਚ ਹਿੰਦੂ ਪ੍ਰਭਾਵ ਜਾਪਦਾ ਹੈ। ਮੋਰ ਮੁਕਟ ਕ੍ਰਿਸ਼ਨ ਦੇ ਨਾਲ ਅਭਿੰਨ ਰੂਪ ਵਿਚ ਜੁੜਿਆ ਹੋਇਆ ਹੈ। ਦਿਉਰੀਆ ਦੇ ਪ੍ਰਧਾਨ ਦੇਵਤੇ ਗਿਰਾ ਅਤੇ ਗਿਰਾਚੀ ਅਸਲ ਵਿਚ ਸ਼ਿਵ-ਪਾਰਵਤੀ ਹੀ ਹਨ। ਹੋ ਸਕਦਾ ਹੈ ਕਿ ਪਰਾਚੀਨ ਦੇਵੀ ਦੇਵਤਾ ਗਿਰਾ ਅਤੇ ਗਿਰਾਚੀ ਦਾ ਹਿੰਦੂਕਰਣ ਹੋ ਗਿਆ ਹੋਵੇ। ਮਿਸ਼ਿੰਗਾ ਕਬੀਲਾ ਹੁਣ ਤਾਂ ਹਿੰਦੂ ਹੋ ਗਿਆ ਹੈ, ਪਰ ਪਹਿਲਾਂ ਉਨ੍ਹਾਂ ਵਿਚ ਅਨੇਕ ਪ੍ਰਾਕ੍ਰਿਤਕ ਦੇਵੀ-ਦੇਵਤਿਆਂ ਦੀ ਪੂਜਾ ਪ੍ਰਚਲਤ ਸੀ ਜਿਸ ਵਿਚ ਬੱਦਲ, ਬਿਜਲੀ ਦੀ ਗਰਜ, ਤਾਰੇ, ਸੂਰਜ ਅਤੇ ਚੰਨ ਪ੍ਰਮੁੱਖ ਹਨ। ਇਕ ਲੋਕ ਗੀਤ ਵਿਚ ਪੇਸ਼ ਕੀਤੀ ਗਈ ਮਿਕਰਾਂ ਦੀ ਵਿਸ਼ਵ ਉਤਪਤੀ ਸੰਬੰਧੀ ਮਨੌਤ ਉੱਤੇ ਹਿੰਦੂ ਪ੍ਰਭਾਵ ਸਪਸ਼ਟ ਵਿਖਾਈ ਦੇਂਦਾ ਹੈ। ਉਸ ਵਿਚ ਕਿਹਾ ਗਿਆ ਹੈ ਕਿ ਬ੍ਰਹਮਾ ਨੇ ਪਹਿਲਾ ਧਰਤੀ ਦੀ ਉਤਪਤੀ ਕੀਤੀ ਅਤੇ ਅਖ਼ੀਰ ਵਿਚ ਉਸ ਨੇ ਆਪਣੇ ਹੀ ਇਕ ਹਿੱਸੇ ਵਿਚੋਂ ਕਰਬੀ ਜਾਂ ਮਨੁੱਖ ਦੀ ਰਚਨਾ ਕੀਤੀ। ਮਿਕਰੀ ਆਪਣੇ ਆਪ ਨੂੰ 'ਕਰਬੀ' ਕਹਿੰਦੇ ਹਨ, ਜਿਸ ਦਾ ਅਰਥ ਮਨੁੱਖ ਹੈ। ਇਕ ਹੋਰ ਮਿਕਰੀ ਲੋਕ-ਗੀਤ ਜੋ ਸਰਾਧ ਦੀ ਰਸਮ ਵੇਲੇ ਕਿਰਿਆ ਕਰਨ ਦੇ ਮੁਖ-ਮੰਤਰ ਦੇ ਰੂਪ ਵਿਚ ਗਾਇਆ ਜਾਂਦਾ ਹੈ, ਉਸ ਵਿਚ ਕਿਸੇ ਆਦਿਮ ਪੰਛੀ ਦੁਆਰਾ ਅਨੇਕਾਂ ਆਂਡੇ ਦਿੱਤੇ ਜਾਣ ਦਾ ਵਰਣਨ ਹੈ। ਹਰੇਕ ਆਂਡੇ ਵਿਚ ਮਨੁੱਖ ਦੀ ਇਕ-ਇਕ ਜਾਤੀ ਦੀ ਰਚਨਾ ਹੋਈ। 'ਕਰਬੀ' ਉਨ੍ਹਾਂ ਵਿਚੋਂ ਹੀ ਇਕ ਕਬੀਲਾ ਮੰਨਿਆ ਜਾਂਦਾ ਹੈ। ਮਿਕਰਾਂ ਦੇ ਮੱਤ ਅਨੁਸਾਰ ਉਹ ਆਂਡੇ ਖੁਦ ਬ੍ਰਹਮਾ ਨੇ ਦਿੱਤੇ ਸਨ। ਇਕ ਹੋਰ ਦਿਉਰੀ ਦੰਦ-ਕਥਾ ਵਿਚ ਰਘੂਵੰਸ਼ ਦੇ ਪ੍ਰੋਹਿਤ ਅਗਸਤ ਦਾ ਵਰਣਨ ਹੈ। ਉਨ੍ਹਾਂ ਨੇ ਕੁੰਡਿਲਪੁਰ ਜਾ ਕੁੰਡਿਨਪੁਰ

ਦੀ ਕਬਾਇਲੀ ਰਾਜਧਾਨੀ ਵਿਚ ਆ ਕੇ ਰਾਜੇ ਭੀਸ਼ਮਕ ਦੀ ਧੀ ਨਾਲ ਵਿਆਹ ਕੀਤਾ ਸੀ। ਉੱਤਰੀ ਪਹਾੜੀਆਂ ਦੇ ਨਿਵਾਸੀ ਆਕ ਕਬੀਲੇ ਉੱਤੇ ਹਿੰਦੂ ਤੇ ਬੋਧੀ ਧਰਮ ਦਾ ਕਾਫੀ ਪ੍ਰਭਾਵ ਪਿਆ ਹੈ। ਉਨ੍ਹਾਂ ਦਾ ਪ੍ਰਧਾਨ ਕਬਾਇਲੀ ਦੇਵਤਾ ਪੂ-ਮੂ-ਸਾਗੋ ਹੈ, ਜਿਸ ਨੇ ਆਕਾਸ਼, ਧਰਤੀ ਅਤੇ ਸਵਰਗ ਦੀ ਰਚਨਾ ਕੀਤੀ। ਪਰ ਅੱਜ ਕੱਲ੍ਹ ਬਹੁਤੇ ਆਕ ਹਰੀਦਿਓ ਨੂੰ ਆਪਣਾ ਉਪਾਸਨਾ ਦੇਵਤਾ ਮੰਨਦੇ ਹਨ। ਅੱਜ ਕੱਲ੍ਹ ਉਹ ਆਪਣੇ ਹਰੀਦਿਓ ਦੀ ਪੂਜਾ ਲਈ ਮੰਦਰ ਬਣਵਾ ਰਹੇ ਹਨ। ਆਕ ਦੀ ਧਾਰਨਾ ਹੈ ਕਿ ਉਹ ਬਾਣਾਸੁਰ ਦੇ ਪੁੱਤਰ ਭਾਲੂਕ ਦੇ ਬੰਸ ਵਿਚੋਂ ਹਨ ਅਤੇ ਕਿਸੇ ਪੁਰਾਣੇ ਜ਼ਮਾਨੇ ਵਿਚ ਉਹਨਾਂ ਨੂੰ ਮੈਦਾਨੀ ਇਲਾਕਾ ਛੱਡ ਕੇ ਪਹਾੜਾਂ ਵਿਚ ਵਸਣਾ ਪਿਆ। ਕੁਝ ਲੋਕ ਭਾਲੂਕ ਦਾ ਸੰਬੰਧ ਪੌਰਾਣਿਕ ਜਾਂਬਵਤ ਨਾਲ ਜੋੜਦੇ ਹਨ। ਕਿਹਾ ਜਾਂਦਾ ਹੈ ਕਿ ਕਈ ਪੀੜ੍ਹੀਆਂ ਪਹਿਲਾਂ ਤੇਜਪੁਰ ਦੇ ਕਿਸੇ ਵੈਸ਼ਨੋ ਧਰਮ ਪ੍ਰਚਾਰਕ ਨੇ ਪਹਾੜੀ ਵਿਚ ਜਾ ਕੇ ਗੋਸਾਈ ਥਾਨ ਨਾਮੀ ਸਥਾਨ ਤੇ ਉਨ੍ਹਾਂ ਨੂੰ ਵੈਸ਼ਨੋ-ਪੰਥ ਦੀ ਦੀਖਿਆ ਦਿੱਤੀ ਸੀ। ਉਸ ਤੋਂ ਬਾਅਦ ਗੁਸਾਈ ਜੀ ਉਸੇ ਥਾਂ ਵੱਸ ਗਏ।

ਨੇਫਾ ਦੇ ਮਿਸ਼ਮੀ (Mishmis) ਕਬੀਲੇ ਦੇ ਨਾਲ ਸੰਬੰਧਿਤ ਸਭ ਤੋਂ ਮਹਤਵਪੂਰਣ ਦੰਦ-ਕਥਾ ਬ੍ਰਹਮਕੁੰਡ ਹੈ। ਇਸ ਦਾ ਵਧੇਰੇ ਪ੍ਰਸਿੱਧ ਨਾ ਪਰਸਰਾਮ ਕੁੰਡ ਹੈ, ਕਿਉਂ ਜੋ ਪਰਸਰਾਮ ਨੇ ਪਿਤਾ ਦਾ ਹੁਕਮ ਮੰਨਦੇ ਹੋਏ ਆਪਣੀ ਮਾਂ ਰੇਣੁਕਾ ਨੂੰ ਕਤਲ ਕਰ ਦਿੱਤਾ ਸੀ। ਕਾਲਕਾ ਪੁਰਾਣ ਅਨੁਸਾਰ ਉਸ ਪਾਪ ਦਾ ਪਛਤਾਵਾ ਕਰਨ ਲਈ ਉਹ ਇਥੇ ਆਇਆ ਸੀ। ਇਹ ਕੁੰਡ ਮਿਸ਼ਮੀ ਇਲਾਕੇ ਦੇ ਮੱਧ ਵਿਚ ਸਥਿਤ ਹੈ। ਪਰੰਪਰਾ ਤੋਂ ਇਸ ਤੀਰਥ ਅਸਥਾਨ ਉਤੇ ਮਿਸ਼ਮੀਆਂ ਦਾ ਅਧਿਕਾਰ ਰਿਹਾ ਹੈ ਅਤੇ ਕਿਸੇ ਜ਼ਮਾਨੇ ਵਿਚ ਉਹ ਉੱਥੇ ਮੁਸਾਫਰਾਂ ਤੋਂ ਯਾਤਰਾ ਕਰ ਵੀ ਵਸੂਲ ਕਰਦੇ ਸਨ। ਉਹ ਕੁੰਡਿਨਪੁਰ ਦੇ ਰਾਜੇ ਭੀਸਮਕ ਦੇ ਜੇਠੇ ਪੁੱਤਰ ਰੁਕਮ ਦੀ ਵੰਸ਼ ਵਿਚੋਂ ਹੋਣ ਦਾ ਦਾਅਵਾ ਕਰਦੇ ਹਨ। ਇਸ ਤੋਂ ਉਸ ਦੀ ਇਹ ਮਨੌਤ ਆਪਣੇ ਆਪ ਸਿੱਧ ਹੋ ਜਾਂਦੀ ਹੈ ਕਿ ਭੀਸਮਕ ਦੀ ਇਕਲੌਤੀ ਧੀ ਰੁਕਮਣੀ, ਜਿਸ ਨਾਲ ਕ੍ਰਿਸ਼ਨ ਨੇ ਵਿਆਹ ਕੀਤਾ ਸੀ, ਮਿਸ਼ਮੀ ਕੰਨਿਆ ਸੀ। ਉਸ ਦਾ ਵਿਆਹ ਪਹਿਲਾਂ ਇਕ ਸਥਾਨਕ ਰਾਜੇ ਸ਼ਿਸ਼ੂਪਾਲ ਦੇ ਨਾਲ ਤੈਅ ਹੋਇਆ ਸੀ। ਪਰ ਰੁਕਮਣੀ ਦੀ ਬੇਨਤੀ ਮੰਨ ਕੇ ਕ੍ਰਿਸਨ ਨੇ ਭਿਅੰਕਰ ਯੁੱਧ ਵਿਚ ਸਿਸੂਪਾਲ ਨੂੰ ਹਰਾ ਕੇ, ਸਵੰਬਰ ਵਿਚੋਂ ਰੁਕਮਣੀ ਦਾ ਹਰਣ ਕੀਤਾ। ਕੁੰਡਿਲ ਜਾਂ ਕੁੰਡਿਨਪੁਰ ਵਰਤਮਾਨ ਸਦੀਆ ਤੋਂ ਕੋਈ ਪੰਜਾਹ ਮੀਲ ਦੀ ਦੂਰੀ ਉੱਤੇ ਵੱਸਿਆ ਹੋਇਆ ਸੀ ਅਤੇ ਸ਼ਿਸ਼ੂਪਾਲ ਦਾ ਕਿਲ੍ਹਾ ਉਥੋਂ ਕੁਝ ਹੀ ਮੀਲ ਦੂਰ ਹੈ। ਦੋਵੇਂ ਸਥਾਨ ਮਿਸ਼ਮੀ ਪਹਾੜੀਆਂ ਦੇ ਐਨ ਮੱਧ ਵਿਚ ਪੈਂਦੇ ਹਨ। ਹੇਮ ਬਰੂਆ ਦਾ ਕਹਿਣਾ ਹੈ : "ਸ੍ਰੀ ਕ੍ਰਿਸਨ ਦੇ ਨਾਲ ਹੋਏ ਯੁੱਧ ਵਿਚ ਹਾਰ ਖਾਣ ਦੇ ਕਾਰਣ ਮਿਸਮੀ ਅੱਜ ਵੀ ਮੱਥੇ ਦੇ ਦੁਆਲੇ ਚਾਂਦੀ ਦਾ ਵਿਸ਼ੇਸ ਚਿੰਨ੍ਹ (badges) ਧਾਰਨ ਕਰਦੇ ਹਨ, ਉਹ ਇਸ ਨੂੰ 'ਕਾਪਾਲੀ' ਕਹਿੰਦੇ ਹਨ।

ਪ੍ਰਾਚੀਨ ਕਾਲ ਤੋਂ ਹੀ ਉੱਤਰੀ ਪਹਾੜੀਆਂ ਦੇ ਡਾਫਲਾ ਕਬੀਲੇ ਦਾ ਚਾਰਦੁਆਰ, ਤੇਜਪੁਰ ਅਤੇ ਉੱਤਰੀ ਲਖੀਮਪੁਰ ਦੇ ਮੈਦਾਨਾਂ ਦੇ ਨਿਵਾਸੀਆਂ ਨਾਲ ਨਿਕਟ ਦਾ ਸੰਬੰਧ ਰਿਹਾ ਹੈ। ਇਹ ਸੰਬੰਧ ਕਦੇ ਤਾਂ ਲੁੱਟਮਾਰ ਦੀਆਂ ਮੁਹਿੰਮਾਂ ਦਾ ਰੂਪ ਧਾਰਣ

ਕਰਦਾ ਸੀ ਅਤੇ ਕਦੀ ਵਪਾਰਕ ਲੈਣ-ਦੇਣ ਦਾ । ਉਨ੍ਹਾਂ ਵਿਚੋਂ ਕੁਝ ਕਬੀਲੇ, ਖਾਸ ਤੌਰ ਤੇ ਤਾਰਬਟੀਆ ਅਤੇ ਪਾਣੀਬਟੀਆ ਕਬੀਲੇ ਹੁਣ ਵੈਸ਼ਨੋਂ ਪ੍ਰਭਾਵ ਹੇਠ ਆ ਗਏ ਹਨ । ਉੱਤਰੀ ਲਖੀਮਪੁਰ ਦਾ ਘਰਮਾਰਾ ਸੱਤਰ ਨਾਂ ਦਾ ਵੈਸਨੋ ਮੱਠ, ਉਨ੍ਹਾਂ ਦੇ ਗੁਰੂ ਦਾ ਨਿਵਾਸ-ਅਸਥਾਨ ਹੈ । ਇਨ੍ਹਾਂ ਕਬੀਲਿਆਂ ਉੱਤੇ ਜੋ ਵੈਸ਼ਨੋ ਪ੍ਰਭਾਵ ਪਿਆ, ਉਸ ਦਾ ਸਭ ਤੋਂ ਵਰਣਨਯੋਗ ਉਦਾਹਰਣ ਤਿਰਾਪ ਦੇ ਨੋਚਟੇ ਕਬੀਲੇ ਦਾ ਹੈ । ਇਹ ਨਾਗੇ ਮਰਘਰੀਤ [ਡਿਗਬੋਈ ਦੇ ਨੇੜੇ] ਨਹਾਰਕਟੀਆ, ਨਾਮਰੂਪ ਅਤੇ ਸ਼ਿਬਸਾਗਰ ਦੇ ਇਰਦ-ਗਿਰਦ ਦੀਆਂ ਪਹਾੜੀਆਂ ਵਿਚ ਰਹਿੰਦੇ ਹਨ । ਅਹੋਮ ਰਾਜਿਆਂ ਦੇ ਜ਼ਮਾਨੇ ਵਿਚ ਹੀ ਨੋਚਟੇ ਰਾਜਿਆਂ ਨੇ ਆਲੇ-ਦੁਆਲੇ ਦੇ ਮੈਦਾਨੀ ਇਲਾਕੇ ਦੇ ਨਾਲ ਬੜੇ ਮਿੱਤਰਤਾ ਪੂਰਣ ਸੰਬੰਧ ਰਹੇ ਹਨ । ਇਕ ਨੋਚਟੇ ਰਾਜਾ ਕੁਨਬਾਓ ਸਤਾਰਵੀਂ ਸ਼ਤਾਬਦੀ ਵਿਚ ਹੀ ਸ਼੍ਰੀ ਰਾਮਦੇਵ ਨਾਂ ਦੇ ਵੈਸ਼ਨਵ ਗੁਰੂ ਦਾ ਮੁਰੀਦ ਬਣ ਗਿਆ ਸੀ ਜਿਸ ਨੇ ਨਹਾਰਕਟੀਆ ਵਿਚ ਜਨਮ ਲਿਆ ਸੀ । ਵੈਸ਼ਨੋ ਪੰਥ ਨੂੰ ਗ੍ਰਹਿਣ ਕਰਨ ਤੋਂ ਬਾਅਦ ਕੁਨਬਾਓ ਦਾ ਨਾਂ ਬਦਲ ਕੇ ਨਰੋਤਮ ਰੱਖ ਦਿੱਤਾ ਗਿਆ । ਸ਼੍ਰੀ ਰਾਮਦੇਵ ਦੇ ਇਕ ਪ੍ਰਾਚੀਨ ਛੰਦਬਧ ਜੀਵਨ-ਚਰਿੱਤਰ ਵਿਚ ਜ਼ਿਕਰ ਆਉਂਦਾ ਹੈ ਕਿ ਗੁਰੂ ਅਤੇ ਮੁਰੀਦ ਦੋਵੇਂ ਇਕੋ ਹੀ ਦਿਨ ਜੰਮੇ ਸਨ ਅਤੇ ਉਨ੍ਹਾਂ ਦੀ ਮੌਤ ਵੀ ਇਕੋ ਹੀ ਦਿਨ ਹੋਈ ਸੀ । ਕੁਨਬਾਓ ਦੇ ਧਰਮ ਬਦਲਣ ਦੀ ਕਥਾ ਇਉਂ ਹੈ : ਨਰੋਤਮ ਦਿਹਿੰਗ ਨਦੀ ਦੇ ਕਿਨਾਰੇ-ਕਿਨਾਰੇ ਚਲਦਾ ਹੋਇਆ ਆਪਣੇ ਸਾਥੀਆਂ ਸਮੇਤ ਨਹਾਰਕਟੀਆ ਦੇ ਮੱਠ ਵਿਚ ਪੁੱਜਾ । ਉਸ ਨੂੰ ਵੈਸ਼ਨੋ ਸੰਪਰਦਾਇ ਦੀ ਦੀਖਿਆ ਦਿੱਤੀ ਗਈ । ਨਰੋਤਮ ਨਾਮਚਾਗ ਦੇ ਇਲਾਕੇ ਦਾ ਪ੍ਰਮੁੱਖ ਹੁਕਮਰਾਨ ਸੀ ਅਤੇ ਕਈ ਛੋਟੇ ਮੋਟੇ ਮੁਖੀਏ ਉਹਦੇ ਅਧੀਨ ਸਨ । ਆਸਾਮ ਦੀ ਧਾਰਮਿਕ ਪਰੰਪਰਾ ਅਨੁਸਾਰ ਅਜੇ ਵੀ ਉਨ੍ਹਾਂ ਦੇ ਰਾਜ ਅਧੀਨ ਹਰੇਕ ਪਿੰਡ ਵਿਚ ਇਕ ਨਾਮਘਰ (ਸਾਮੂਹਿਕ ਪ੍ਰਾਰਥਨਾ ਭਵਨ) ਮਿਲਦਾ ਹੈ । ਸ਼੍ਰੀ ਰਾਮਦੇਵ ਅਤੇ ਰਾਜੇ ਨਰੋਤਮ ਦੀ ਜਦੋਂ ਇਕੋ ਦਿਨ ਮੌਤ ਹੋ ਗਈ ਤਾਂ ਉਨ੍ਹਾਂ ਦੀਆ ਮ੍ਰਿਤਕ ਦੇਹਾ ਦਾ ਅਲਗ ਅਲਗ ਦਾਹ-ਸੰਸਕਾਰ ਕੀਤਾ ਗਿਆ । ਦੋਵੇਂ ਚਿਤਾਵਾਂ ਭਾਵੇਂ ਇਕ ਦੂਜੇ ਤੋਂ ਕਈ ਮੀਲਾਂ ਦੀ ਦੂਰੀ ਉੱਤੇ ਚਿਣੀਆਂ ਗਈਆਂ ਸਨ, ਫਿਰ ਵੀ ਸਥਾਨਿਕ ਵੈਸ਼ਨਵਾਂ ਦਾ ਵਿਸ਼ਵਾਸ ਹੈ ਕਿ ਉਨ੍ਹਾਂ ਵਿਚੋਂ ਉਠਦੇ ਹੋਏ ਧੂੰਏਂ ਦੀਆ ਧਾਰੀਆਂ ਉਪਰ ਅਸਮਾਨ ਦੀ ਬੁਲੰਦੀ ਵਿਚ ਜਾ ਕੇ ਮਿਲ ਗਈਆਂ ਸਨ ਅਤੇ ਉਥੋਂ ਦੋਹਾਂ ਨੇ ਇਕੱਠਿਆਂ ਹੀ ਬੈਕੁੰਠ ਦੀ ਯਾਤਰਾ ਕੀਤੀ ।

ਆਸਾਮ ਦੇ ਹਿੰਦੂਆਂ ਵਿਚ ਵਿਸ਼ਨੂੰ ਦਾ ਕ੍ਰਿਸ਼ਨ-ਅਵਤਾਰ ਸਭ ਤੋਂ ਵਧ ਲੋਕ-ਪ੍ਰਿਯ ਹੈ । ਮੈਦਾਨੀ ਜ਼ਿਲ੍ਹਿਆਂ ਵਿਚ ਸੋਲ੍ਹਵੀਂ ਸ਼ਤਾਬਦੀ ਵਿਚ ਸ਼ੰਕਰਦੇਵ ਵਲੋਂ ਚਲਾਈ ਅਤੇ ਪ੍ਰਚਾਰੀ ਗਈ ਵੈਸ਼ਨੋ ਸੰਪਰਦਾਇ ਸਭ ਤੋਂ ਵੱਧ ਪ੍ਰਚਲਤ ਹੈ । ਸ਼੍ਰੀ ਸ਼ੰਕਰਦੇਵ ਅਤੇ ਉਨ੍ਹਾਂ ਦੇ ਕਈ ਪੈਰੋਕਾਰਾਂ ਨੇ ਕਾਵਿ, ਨਾਟਕ ਅਤੇ ਗੀਤ ਕਾਫ਼ੀ ਮਾਤਰਾ ਵਿਚ ਲਿਖੇ ਅਤੇ ਕ੍ਰਿਸ਼ਨ ਦੇ ਜੀਵਨ-ਬਿਰਤਾਂਤ ਅਤੇ ਲੀਲਾਵਾਂ ਦਾ ਵਰਣਨ ਕਰਨ ਵਾਲੇ ਕਈ ਧਾਰਮਿਕ-ਗ੍ਰੰਥਾਂ ਦਾ ਸੰਸਕ੍ਰਿਤ ਤੇ ਸਥਾਨਿਕ ਭਾਸ਼ਾਵਾਂ ਵਿਚ ਅਨੁਵਾਦ ਕੀਤਾ । ਇਨ੍ਹਾਂ ਸਭਨਾਂ ਵਿਚ ਕ੍ਰਿਸ਼ਨ ਨੂੰ ਇਕੋ 'ਇਕ ਉਪਾਸਨਾ ਦੇਵਤਾ ਮੰਨਿਆ ਗਿਆ ਹੈ ਅਤੇ ਬਾਕੀ ਸਭ ਦੇਵਤਿਆਂ ਨੂੰ ਉਨ੍ਹਾਂ ਦੇ ਅਧੀਨ ਦੱਸਿਆ ਗਿਆ ਹੈ । ਸ਼ੰਕਰਦੇਵ

ਦਾ ਵੈਸ਼ਨੋ-ਪੰਥ ਮੱਧਕਾਲੀ ਭਾਰਤ ਵਿਚ ਪੁਨਰ-ਜਾਗ੍ਰਿਤ ਹੋਣ ਵਾਲੇ ਨਵ-ਵੈਸ਼ਨੋਵਾਦ ਦਾ ਹੀ ਅੰਗ ਹੈ। ਉਨ੍ਹਾਂ ਦੇ ਕ੍ਰਿਸ਼ਨ ਭਾਗਵਤ ਦੇ ਹੀ ਕ੍ਰਿਸ਼ਨ ਹਨ, ਮਹਾਂਭਾਰਤ ਦੇ ਨਹੀਂ। ਅਨੇਕਾਂ ਮੁਸੀਬਤਾਂ ਦਾ ਟਾਕਰਾ ਕਰਦੇ ਹੋਏ ਵੀ ਸ਼ੰਕਰਦੇਵ ਨੂੰ ਆਸਾਮ ਦੇ ਹਿੰਦੂਆਂ ਵਿਚ ਇਕ ਸੁਮਿਲਤ ਧਾਰਮਿਕ ਵਿਚਾਰਧਾਰਾ ਦਾ ਪ੍ਰਚਾਰ ਕਰਨ ਵਿਚ ਚੰਗੀ ਸਫਲਤਾ ਮਿਲੀ ਸੀ। ਕ੍ਰਿਸ਼ਨ ਪਿੰਡਾਂ ਦੇ ਲੋਕਾਂ ਦੇ ਜੀਵਨ ਦੇ ਅੰਗ ਬਣ ਗਏ। ਉਨ੍ਹਾਂ ਦੀਆਂ ਲੀਲਾਵਾਂ ਘਰ-ਘਰ ਵਿਚ ਲੋਕਪ੍ਰਿਯ ਹੋ ਗਈਆਂ ਅਤੇ ਨਾਮਘਰਾਂ ਵਿਚ ਸਿੱਧੇ-ਸਾਦੇ ਪੇਂਡੂ ਲੋਕ ਉਨ੍ਹਾਂ ਦੇ ਨਾਂ ਦਾ ਕੀਰਤਨ ਕਰਨ ਲਈ ਇਕੱਠੇ ਹੋਣ ਲੱਗੇ। ਸ਼ੰਕਰਦੇਵ ਨੇ ਭਗਤੀ ਦੇ ਨਵਧਾ ਉਪਾਸਨਾ ਸਿਧੀਆਂ ਵਿਚ ਸਰਵਣ ਅਤੇ ਕੀਰਤਨ ਨੂੰ ਸਭ ਤੋਂ ਵੱਧ ਮਹੱਤਵ ਦਿੱਤਾ। ਇਸ ਲਈ ਉਨ੍ਹਾਂ ਦੇ ਚਲਾਏ ਵੈਸ਼ਨੋ ਮੱਤ ਨੂੰ ਨਾਮ ਧਰਮ ਹੀ ਕਿਹਾ ਜਾਂਦਾ ਹੈ। ਕ੍ਰਿਸ਼ਨ ਦੀਆਂ ਕਥਾ-ਕਹਾਣੀਆ ਦੇ ਸਾਰੇ ਪਹਿਲੂ, ਪਿੰਡ ਦੇ ਲੋਕ, ਉਨ੍ਹਾਂ ਦੇ ਕੀਤੇ ਭਾਗਵਤ ਦੇ ਆਸਾਮੀ ਅਨੁਵਾਦ ਅਤੇ ਉਨ੍ਹਾਂ ਦੇ ਪੈਰੋਕਾਰ ਵੈਸ਼ਨੋ ਕਵੀਆਂ ਦੀਆਂ ਰਚਨਾਵਾਂ ਤੋਂ ਜਾਣੂ ਹੋਏ। ਰਾਮ ਨੂੰ ਕ੍ਰਿਸ਼ਨ ਵਾਂਗ ਹੀ ਵਿਸ਼ਨੂੰ ਦਾ ਅਵਤਾਰ ਤਾਂ ਮੰਨਿਆ ਗਿਆ, ਪਰ ਉਨ੍ਹਾਂ ਨੂੰ ਕ੍ਰਿਸ਼ਨ ਵਰਗੀ ਪ੍ਰਸਿੱਧੀ ਨਹੀਂ ਮਿਲੀ। ਕ੍ਰਿਸ਼ਨ ਦੀ ਆਪਣੇ ਭਗਤਾਂ ਦੀ ਰਖਿਆ ਕਰਨ ਵਾਲੇ ਲੋਕ-ਹਿਤੈਸ਼ੀ ਦੇਵਤੇ ਦੇ ਰੂਪ ਵਿਚ ਕੀਰਤੀ ਗਾਈ ਗਈ। ਇਸ ਤੋਂ ਇਲਾਵਾ ਉਨ੍ਹਾਂ ਦੀਆਂ ਬਾਲ-ਲੀਲਾਵਾ ਦਾ ਵਰਣਨ ਕਰਨ ਵਾਲੇ ਅਣਗਿਣਤ ਪ੍ਰਸੰਗ ਰਚ ਲਏ ਗਏ ਅਤੇ ਉਨ੍ਹਾਂ ਦੇ ਆਧਾਰ ਉੱਤੇ ਬੇਸ਼ੁਮਾਰ ਮਧੁਰ ਗੀਤਾਂ ਦੀ ਰਚਨਾ ਕੀਤੀ ਗਈ। ਲੋਕ ਗੀਤਾਂ ਦੇ ਅਗਿਆਤ ਰਚਣਹਾਰੀਆਂ ਵਿਚ ਕ੍ਰਿਸ਼ਨ-ਲੀਲਾ ਦਾ ਵਿਸ਼ਾ ਅੱਜ ਵੀ ਉਤਨਾ ਹੀ ਲੋਕਪ੍ਰਿਯ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਵੈਸ਼ਨੋ ਸੰਤ ਕਵੀਆ ਵਲੋਂ ਪੈਦਾ ਕੀਤੇ ਗਏ ਡੂੰਘੇ ਪ੍ਰਭਾਵ ਦੀ ਛਾਪ ਅੱਜ ਵੀ ਲੋਕਾਂ ਦੇ ਮਨਾਂ ਉੱਤੇ ਵੇਖੀ ਜਾ ਸਕਦੀ ਹੈ। ਸੀਤਾ ਦੇ ਨਾਲ ਰਾਮ ਦੇ ਅਤੇ ਰੁਕਮਣੀ ਦੇ ਨਾਲ ਕ੍ਰਿਸਨ ਦੇ ਵਿਆਹ ਨੂੰ ਆਦਰਸ਼ ਬਣਾ ਲਿਆ ਗਿਆ ਅਤੇ ਇਹ ਪ੍ਰਸੰਗ ਪਿੰਡਾਂ ਵਿਚ ਪ੍ਰਚਲਤ, ਤੀਵੀਆਂ ਦੇ ਵਿਆਹ ਦੇ ਗੀਤਾਂ ਵਿਚ ਓਤਪੋਤ ਹੋ ਗਏ ਹਨ। ਕ੍ਰਿਸ਼ਨ ਤਾਂ ਲੋਕਾਂ ਦੀ ਸੋਚ ਦਾ ਹਿੱਸਾ ਬਣ ਗਿਆ ਹੈ। ਇਕ ਪਾਸੇ ਅਚਾਨਕ ਡਰ ਜਾਣ ਵਾਲਾ ਸ਼ਖਸ ਬਚਾਓ ਲਈ ਕ੍ਰਿਸ਼ਨ ਦੇ ਨਾਮ ਦਾ ਜਾਪ ਕਰਨ ਲਗਦਾ ਹੈ, ਪਰ ਦੂਜੇ ਪਾਸੇ ਇਸਤਰੀਆਂ ਦੀ ਸੰਗਤ ਵਿਚ ਜ਼ਿਆਦਾ ਰਮਣ ਵਾਲੇ ਕਿਸੇ ਵੀ ਰਸੀਏ ਨੂੰ ਕਲਯੁਗ ਦੇ ਕ੍ਰਿਸ਼ਨ ਦੀ ਪਦਵੀ ਦਿੱਤੀ ਜਾਂਦੀ ਹੈ।

ਆਸਾਮ ਦੇ ਧਾਰਮਿਕ ਜੀਵਨ ਵਿਚ ਸਿਵ ਅਤੇ ਸ਼ਕਤੀ ਦਾ ਸਥਾਨ ਵੀ ਘੱਟ ਮਹੱਤਵਪੂਰਣ ਨਹੀਂ। ਉਨ੍ਹਾਂ ਦੀ ਉਪਾਸਨਾ ਪੂਰਵ ਪ੍ਰਾਚੀਨ ਕਾਲ ਤੋਂ ਚਲੀ ਆ ਰਹੀ ਹੈ, ਜਿਵੇਂ ਕਿ ਡਾ. ਬੀ. ਕੇ. ਕਕਾਟੀ ਨੇ ਆਪਣੇ ਗ੍ਰੰਥ 'ਮਾਤ੍ਰ ਦੇਵੀ ਕਾਮਾਖਯਾ' (The Mother Goddess Kamakhya) ਵਿਚ ਕਿਹਾ ਹੈ: "ਧਾਰਮਿਕ ਵਿਸ਼ਵਾਸਾਂ ਦੇ ਖੇਤਰ ਵਿਚ ਸ਼ਿਵ ਦੀ ਉਪਾਸਨਾ ਆਰੀਆਈ ਅਤੇ ਆਦਿਵਾਸੀ, ਦੋਹਾਂ ਤਰ੍ਹਾਂ ਦੇ ਲੋਕ-ਸਮੂਹਾਂ ਵਿਚ ਸਮਾਨ ਰੂਪ ਵਿਚ ਪ੍ਰਚਲਤ ਰਹੀ ਹੈ। ਆਸਾਮ ਵਿਚ ਦੂਜੇ ਕਈ ਦੇਵੀ-ਦੇਵਤਿਆਂ ਦੇ ਮੰਦਰਾਂ ਨਾਲੋਂ ਸ਼ਿਵਾਲਿਆਂ ਦੀ ਸੰਖਿਆ ਬਹੁਤ ਜ਼ਿਆਦਾ ਹੈ। ਕਾਲਿਕਾ ਪੁਰਾਣ ਅਨੁਸਾਰ ਆਸਾਮ ਵਿਚ ਸਿਵ ਨਾਲ ਸੰਬੰਧਿਤ

ਸਥਾਨ ਸਿਰਫ ਪੰਜ ਪੰਜ ਹਨ । ਪ੍ਰਾਚੀਨ ਆਸਾਮ ਦੇ ਕਾਫ਼ੀ ਸਾਰੇ ਰਾਜਿਆਂ ਦੇ ਸ਼ਿਵ ਦੇ ਉਪਾਸਕ ਹੋਣ ਦੇ ਪ੍ਰਮਾਣ ਮਿਲਦੇ ਹਨ । ਪ੍ਰਸਿੱਧ ਅਹੋਮ ਰਾਜਾ ਸ਼ਿਵ ਸਿੰਘ ਭਾਵੇਂ ਬਾਅਦ ਵਿਚ ਸਾਕਤ ਹੋ ਗਿਆ ਸੀ, ਪਰ ਸ਼ੁਰੂ ਵਿਚ ਸੰਨ 1720 ਈਸਵੀ ਵਿਚ, ਸ਼ਿਬਸਾਗਰ ਵਿਚ, ਸ਼ਿਵਕੋਲ ਨਾਂ ਦੇ ਇਕ ਖ਼ੂਬਸੂਰਤ ਤੇ ਸ਼ਿਲਪ-ਕਲਾ ਦੇ ਪੱਖੋਂ ਇਕ ਅਤਿਅੰਤ ਪ੍ਰਭਾਵਸ਼ਾਲੀ ਸ਼ਿਵਾਲੇ ਦੀ ਰਚਨਾ ਉਸ ਨੇ ਕੀਤੀ । ਬਾਣਾਸੁਰ ਵਲੋਂ ਬਣਵਾਇਆ ਗਿਆ ਤੇਜਪੁਰ ਦਾ ਮਹਾਂਭੈਰਵ ਦਾ ਮੰਦਰ ਅਤੇ ਗੁਹਾਟੀ ਵਿਚ ਓਮਾਨੰਦ ਦੀਪ ਦਾ ਸ਼ਿਵਾਲਾ ਪ੍ਰਾਚੀਨ ਕਾਲ ਤੋਂ ਲੈ ਕੇ ਅੱਜ ਤੱਕ ਸਿਵ ਉਪਾਸਨਾ ਦਾ ਮਹੱਤਵਪੂਰਣ ਕੇਂਦਰ ਰਹੇ ਹਨ । ਅੱਜ ਵੀ ਸ਼ਿਵ ਚਤਰਦਸੀ (ਸਿਵਰਾਤ੍ਰੀ) ਦੇ ਪੁਰਬ ਉੱਤੇ ਹਜ਼ਾਰਾਂ ਭਗਤਾਂ ਦੀ ਭੀੜ ਇਨ੍ਹਾਂ ਦੇਵ-ਮੰਦਰਾਂ ਵਿਚ ਇਕੱਠੀ ਹੁੰਦੀ ਹੈ । ਸੋਲ੍ਹਵੀਂ ਸਦੀ ਦੀ ਵੈਸ਼ਨੋ ਲਹਿਰ ਆਪਣੀ ਉਪਾਸਨਾ ਵਿਧੀ ਤੋਂ ਇਲਾਵਾ ਬਾਕੀ ਸਭ ਵਿਧੀਆਂ ਦੇ ਵਿਰੁੱਧ ਸੀ, ਤਾਂ ਵੀ ਕੱਟੜ ਤੋਂ ਕੱਟੜ ਵੈਸ਼ਨੋ ਸੁਧਾਰਕ ਦੇ ਮਨ ਵਿਚ ਸ਼ਿਵ ਨੇ ਆਪਣੀ ਥਾਂ ਬਣਾ ਰੱਖੀ ਸੀ । ਵੈਸ਼ਨੋ ਸੰਤ ਸ਼ੰਕਰਦੇਵ ਦਾ ਜਨਮ, ਜਿਵੇਂ ਕਿ ਉਹਦੇ ਨਾਂ ਤੋਂ ਸਪਸਟ ਹੈ, ਉਨ੍ਹਾਂ ਦੇ ਪਿਤਾ ਦੁਆਰਾ ਕੀਤੀ ਗਈ ਸ਼ਿਵ ਦੀ ਉਪਾਸਨਾ ਦੇ ਫਲਸਰੂਪ ਹੋਇਆ ਸੀ । ਉਸ ਦੇ ਮੁੱਖੀ ਮੁਰੀਦ ਅਤੇ ਸੱਜੀ ਬਾਂਹ ਵਰਗੇ ਸਹਾਇਕ ਵਿਅਕਤੀ ਮਾਧਵਦੇਵ ਨੂੰ, ਉਸ ਦੇ ਵੱਡੇ ਭਰਾ ਨੇ ਸਿਵਰਾਤ੍ਰੀ ਦੇ ਦਿਨ ਸਿਵ ਦੀ ਉਪਾਸਨਾ ਕਰਨ ਦਾ ਉਦੇਸ਼ ਦਿੱਤਾ ਸੀ ।

ਜਿਵੇਂ ਕਿ ਪਹਿਲਾਂ ਕਿਹਾ ਜਾ ਚੁੱਕਾ ਹੈ, ਸ਼ਿਵ ਅਸਲ ਵਿਚ ਆਰੀਆ ਦੇਵਤਾ ਨਹੀਂ ਸੀ । ਉਹ ਗ਼ੈਰ-ਆਰੀਆਈ ਮੁੱਢ ਦਾ ਹੈ । ਮੋਹਿੰਜੋਦੜੋ ਦੇ ਦਰਾਵੜ ਸ਼ਾਇਦ ਸਿਵ ਦੇ ਉਪਾਸਕ ਸਨ ਅਤੇ ਪ੍ਰਾਗਜਯੋਤਿਸ ਦੇ ਗ਼ੈਰ-ਆਰੀਆਈ ਕਿਰਾਤ ਵੀ ਉਸੇ ਦੀ ਉਪਾਸਨਾ ਕਰਦੇ ਸਨ । ਕਾਲਕਾ ਪੁਰਾਣ ਵਿਚ ਜ਼ਿਕਰ ਹੈ ਕਿ ਸ਼ਿਵ ਸੰਭੂ ਨੇ ਪ੍ਰਾਗਜਯੋਤਿਸ਼ ਨੂੰ, ਆਪਣੇ ਨਿੱਜੀ ਇਲਾਕੇ ਦੇ ਰੂਪ ਵਿਚ ਸੁਰਖਿਅਤ ਰੱਖਿਆ ਸੀ । ਮਲੇਛ ਮੰਨੀਆਂ ਜਾਣ ਵਾਲੀਆਂ ਕੁਝ ਕਸ਼ਤਰੀ ਜਾਤੀਆਂ ਵੀ ਗੁਪਤ ਰੂਪ ਵਿਚ ਸਿਵ ਦੀ ਉਪਾਸਨਾ ਕਰਦੀਆਂ ਸਨ । ਬੋਡੋ ਕਬੀਲਿਆਂ ਵਿਚ ਪ੍ਰਚਲਤ ਇਕ ਵਿਸਵਾਸ ਵੀ ਕਾਲਕਾ ਪੁਰਾਣ ਦੀ ਕਥਾ ਦੀ ਪ੍ਰੋੜ੍ਹਤਾ ਕਰਦਾ ਹੈ । ਇਸ ਮਨੌਤ ਅਨੁਸਾਰ ਪੱਛਮੀ ਆਸਾਮ ਦੇ ਬੋਡੋ ਕਬੀਲੇ ਦੇ ਆਦਿ ਦੇਵੀ-ਦੇਵਤਾ, ਦਿਵ ਅਤੇ ਦਿਵੀ ਸ਼ਿਵ ਅਤੇ ਪਾਰਬਤੀ ਹੀ ਹਨ । ਧੁਰ ਪੂਰਬ ਦੇ ਸੋਨੋਵਾਲ ਦੇ ਕਚਾਰੀ, ਬਥੋਊ ਨਾਂ ਦੇ ਦੇਵਤੇ ਦੀ ਬੜੀ ਸ਼ਾਨਦਾਰ ਵਿਧੀ ਨਾਲ ਪੂਜਾ ਅਰਚਾ ਕਰਦੇ ਹਨ । ਉਸ ਦਾ ਵੀ ਸਿਵ ਦੇ ਨਾਲ ਏਕੀਕਰਣ ਕੀਤਾ ਗਿਆ ਹੈ । ਇਹ ਪਹਿਲਾਂ ਵੇਖਿਆ ਜਾ ਚੁੱਕਾ ਹੈ ਕਿ ਦਿਉਰੀਆ ਦੇ ਪ੍ਰਾਚੀਨ ਦੇਵੀ-ਦੇਵਤਾ ਗਿਰਾ ਅਤੇ ਗਿਰਾਚੀ ਸ਼ਿਵ ਅਤੇ ਪਾਰਬਤੀ ਦੇ ਹੀ ਸਥਾਨਕ ਰੂਪ ਹਨ । ਲਾਲੁੰਗ ਵੀ ਮਹਾਦੇਵ ਨੂੰ ਆਪਣਾ ਪ੍ਰਧਾਨ ਦੇਵਤਾ ਮੰਨਦੇ ਹਨ ਅਤੇ ਉਨ੍ਹਾਂ ਦੀ ਬੰਸ਼ ਵਿਚੋਂ ਹੋਣ ਦਾ ਦਾਅਵਾ ਵੀ ਕਰਦੇ ਹਨ । ਇਸ ਵਿਚ ਹੈਰਾਨੀ ਦੀ ਕੋਈ ਗੱਲ ਨਹੀਂ ਕਿ ਆਸਾਮ ਦੀ ਪੇਂਡੂ ਜਨਤਾ ਦੇ ਲਈ ਸ਼ਿਵ ਅਜੇ ਵੀ ਇਕ ਜੀਵੰਤ ਦੇਵਤਾ ਹੈ । ਉਨ੍ਹਾਂ ਨੂੰ ਅਣਗਿਣਤ ਲੋਕ-ਗੀਤਾਂ ਅਤੇ ਲੋਕ-ਕਥਾਵਾਂ ਵਿਚ ਸਥਾਨ ਮਿਲਿਆ ਹੈ । ਸ਼ਿਵ ਦੇ ਸਭਨਾਂ ਰੂਪਾਂ ਵਿਚੋਂ, ਉਨ੍ਹਾਂ ਦਾ ਗੰਵਾਰ ਬੁੱਢੇ ਭੰਗੀ ਦਾ ਰੂਪ

ਵਧੇਰੇ ਪ੍ਰਸਿੱਧ ਹੋਇਆ ਹੈ। ਬੰਮ ਭੋਲੇ ਨਾਥ ਵਾਲੇ ਇਸ ਰੂਪ ਵਿਚ ਆਸਾਮੀ ਸਾਹਿਤ ਵਿਚ ਸ਼ਿਵ ਦੀ ਖਿੱਲੀ ਵੀ ਖ਼ੂਬ ਉਡਾਈ ਗਈ ਹੈ।

ਮਾਤ੍ਰ ਸ਼ਕਤੀ (Mother Goddess) ਦੇ ਅਨੇਕਾਂ ਰੂਪਾਂ ਵਿਚੋਂ ਕਾਮਾਖਯਾ ਸਭ ਤੋਂ ਵੱਧ ਪ੍ਰਸਿੱਧ ਰਹੀ ਹੈ। ਉਸ ਦਾ ਪ੍ਰਧਾਨ ਮੰਦਰ ਗੋਹਾਟੀ ਵਿਚ ਨੀਲਾਚਲ ਪਹਾੜੀ ਉੱਤੇ ਸਥਿਤ ਹੈ। ਸਾਕਤ ਸੰਪਰਦਾਇ ਦੇ ਤਾਂਤਰਿਕ ਪੰਥ ਦਾ ਵਿਕਾਸ ਨਹੀਂ ਹੋਇਆ। ਇਹ ਸੰਭਵ ਹੈ ਕਿ ਕਾਮਾਖਯਾ ਆਰੰਭ ਵਿਚ ਖਾਸੀ ਜਾਂ ਗਾਰੋ ਵਰਗੇ ਕਿਸੇ ਮਾਤ੍ਰੀ ਰਾਜ ਵਾਲੇ ਕਿਰਾਤਵੰਸ਼ੀ ਆਦਿਮ ਕਬੀਲੇ ਦੀ ਪੂਜਨੀਕ ਦੇਵੀ ਰਹੀ ਹੋਵੇ। ਪੌਰਾਣਿਕ ਨਰਕਾਸੁਰ, ਜਿਸ ਦਾ ਅਖੌਤੀ ਪਿਤਾ ਅਤੇ ਸੁਰਖਿਅਕ ਕ੍ਰਿਸ਼ਨ ਮੰਨਿਆ ਜਾਦਾ ਹੈ, ਨੇ ਕਾਮਾਖਯਾ ਨੂੰ ਸਰਪਰਸਤੀ ਦਿੱਤੀ। ਜੇ ਹੋਰ ਪ੍ਰਤੀਕਾਂ ਨੂੰ ਨਜ਼ਰੋਂ ਓਹਲੇ ਕਰ ਦਿੱਤਾ ਜਾਵੇ, ਤਾਂ ਇਸ ਰੂਪ ਵਿਚ ਕਾਮਾਖਯਾ ਦੀ ਵਿਆਖਿਆ ਧਰਤੀ ਦੇ ਆਰੀਆਈਕਰਨ ਦੇ ਰੂਪ ਵਿਚ ਕੀਤੀ ਜਾ ਸਕਦੀ ਹੈ। ਪੁਰਾਣਾਂ ਦੀ ਕਥਾ ਦੇ ਅਨੁਸਾਰ ਕ੍ਰਿਸ਼ਨ ਨੇ ਨਰਕਾਸੁਰ ਨੂੰ ਸਿਵ ਦੀ ਉਪਾਸਨਾ ਤੋਂ ਰੋਕਿਆ ਸੀ। ਇਸ ਦਾ ਇਹ ਵੀ ਅਰਥ ਕੱਢਿਆ ਜਾ ਸਕਦਾ ਹੈ ਕਿ ਉਸ ਵੇਲੇ ਆਸਾਮ ਦੇ ਸ਼ੈਵ ਅਤੇ ਸਕਤੀ ਦੋਵੇਂ ਸੰਪਰਦਾਇ ਨਾਲੋ ਨਾਲ ਵੱਧ-ਫੁੱਲ ਰਹੇ ਸਨ ਅਤੇ ਉਨ੍ਹਾਂ ਦੀ ਇਸ ਆਪਸੀ ਕਸ਼ਮਕਸ ਵਿਚ ਬਸਤੀਵਾਦੀ ਆਰੀਆ ਲੋਕ ਸ਼ੈਵ ਮਤ ਨਾਲੋਂ ਸਾਕਤ ਮੱਤ ਵਲ ਵਧੇਰੇ ਝੁਕੇ ਹੋਏ ਸਨ। ਸਾਕਤ ਸੰਪਰਦਾਇ ਦਾ ਪ੍ਰਭਾਵ ਬੜਾ ਵਿਆਪਕ ਅਤੇ ਸੰਘਣਾ ਰਿਹਾ ਹੈ। ਇਹ ਤਾਂ ਇਸ ਗੱਲੋਂ ਹੀ ਸਿੱਧ ਹੋ ਜਾਦਾ ਹੈ ਕਿ ਕਾਮਾਖਯਾ ਦੇ ਉਪਾਸਕ ਸਾਕਤ ਅੱਜ ਵੀ ਦੇਸ਼ ਦੇ ਕੋਨੇ ਕੋਨੇ ਵਿਚ ਦੂਰ ਦੂਰ ਤਕ ਫੈਲੇ ਹੋਏ ਮਿਲਦੇ ਹਨ। ਕਾਲਿਕਾ ਪੁਰਾਣ ਵਿਚ ਕਥਾ ਹੈ ਕਿ ਪਤੀ ਦੇ ਅਪਮਾਨ ਤੋਂ ਦੁੱਖੀ ਹੋ ਕੇ ਸਤੀ ਨੇ ਜਦੋਂ ਆਪਣੇ ਪਿਤਾ ਦਖਸ਼ ਦੇ ਯੱਗ ਵਿਚ ਕੁਦ ਕੇ ਆਤਮ-ਹਤਿਆ ਕਰ ਲਈ ਤਾਂ ਸ਼ਿਵ ਵਿਜੋਗ ਦੇ ਦੁੱਖ ਨੂੰ ਸਹਾਰ ਨਾ ਸਕਿਆ ਅਤੇ ਸਤੀ ਦੀ ਮ੍ਰਿਤਕ ਦੇਹ ਨੂੰ ਚੁੱਕੀ ਇੱਧਰ-ਉੱਧਰ ਭਟਕਦਾ ਰਿਹਾ। ਸ਼ੰਕਰ ਦੇ ਕਰੋਧ ਤੋਂ ਦੁਨੀਆ ਦੀ ਰਖਿਆ ਕਰਨ ਦੇ ਵਿਚਾਰ ਨਾਲ ਵਿਸਨੂੰ ਨੇ ਸੁਦਰਸ਼ਨ ਚੱਕਰ ਨਾਲ ਸਤੀ ਦੀ ਦੇਹ ਨੂੰ ਟੁੱਕੜੇ-ਟੁੱਕੜੇ ਕਰ ਦਿੱਤਾ ਅਤੇ ਉਨ੍ਹਾ ਨੂੰ ਚਾਰੇ ਪਾਸੇ ਬਿਖੇਰ ਦਿੱਤਾ। ਉਸ ਵਿਚੋਂ ਜਣਨ ਇੰਦਰੀ ਵਾਲਾ ਭਾਗ ਨੀਲਾਚਲ ਪਹਾੜੀ ਉੱਤੇ ਜਾ ਡਿੱਗਾ। ਇਹ ਗੱਲ ਮਹੱਤਵਪੂਰਣ ਹੈ ਕਿ ਵਰਤਮਾਨ ਕਾਮਾਖਯਾ ਮੰਦਰ ਦੀ ਦੇਵੀ ਦੀ ਕੋਈ ਵੀ ਸਕਲ (Image) ਨਹੀਂ ਹੈ। ਮੰਦਰ ਦੇ ਅੰਦਰ ਇਕ ਗੁਫਾ ਹੈ ਜਿਸ ਦੇ ਹੇਠਾ ਯੋਨੀ ਦੀ ਸਕਲ ਦਾ ਪੱਥਰ ਦਾ ਢਾਂਚਾ ਹੈ। ਪ੍ਰਾਕ੍ਰਿਤਕ ਝਰਨੇ ਦੇ ਪਾਣੀ ਨਾਲ ਉਹ ਹਮੇਸਾ ਗਿੱਲਾ ਰਹਿੰਦਾ ਹੈ ਅਤੇ ਭਗਤ ਲੋਕ ਫੁੱਲ-ਪੱਤੇ ਆਦਿ ਉਸ ਉੱਤੇ ਚੜ੍ਹਾਉਂਦੇ ਹਨ। ਯੋਗਿਨੀ ਤੰਤਰ ਵਿਚ ਇਕ ਕਥਾ ਮਿਲਦੀ ਹੈ—"ਪੂਰੀ ਸ੍ਰਿਸ਼ਟੀ ਦਾ ਨਿਰਮਾਣ ਕਰਨ ਤੋਂ ਬਾਅਦ ਬ੍ਰਹਮਾ ਦੇ ਮਨ ਵਿਚ ਆਪਣੀ ਇਸ ਪ੍ਰਾਪਤੀ ਉੱਤੇ ਬੜਾ ਅਭਿਮਾਨ ਪੈਦਾ ਹੋਇਆ। ਕਾਲੀ ਨੇ ਉਨ੍ਹਾਂ ਨੂੰ ਸਬਕ ਸਿਖਾਣ ਦਾ ਫੈਸਲਾ ਕੀਤਾ। ਉਸ ਨੇ ਆਪਣੇ ਅੰਗਾਂ ਵਿਚੋਂ ਕੇਸ਼ੀ ਦੈਂਤ ਨੂੰ ਪੈਦਾ ਕਰਕੇ, ਉਸ ਨੂੰ ਬ੍ਰਹਮਾ ਦੇ ਵਿਰੁੱਧ ਭੜਕਾ ਦਿੱਤਾ। ਕੇਸੀ ਨਾਲ ਲੜਦੇ ਹੋਏ ਬ੍ਰਹਮਾ ਅਤੇ ਵਿਸ਼ਨੂੰ ਦੋਵੇਂ ਹਾਰ ਗਏ। ਅਖੀਰ ਉਨ੍ਹਾਂ ਨੇ ਆਪਣੀ ਖੁਨਾਮੀ ਦੀ, ਦੇਵੀ ਕਾਲੀ ਤੋਂ ਖਿਮਾ ਮੰਗੀ ਅਤੇ ਕੇਸੀ ਦੇ ਅੱਤਿਆਚਾਰ ਤੋਂ ਤ੍ਰਿਭਵਨ ਦੀ ਰੱਖਿਆ ਕਰਨ

ਦੀ ਪ੍ਰਾਰਥਨਾ ਕੀਤੀ। ਇਸ ਤੋਂ ਸੰਤੁਸ਼ਟ ਹੋ ਕੇ ਦੇਵੀ ਨੇ ਕੇਸ਼ੀ ਨੂੰ ਸਾੜ ਕੇ ਸਵਾਹ ਕਰ ਦਿੱਤਾ। ਫਿਰ ਉਨ੍ਹਾਂ ਨੇ ਬ੍ਰਹਮਾ ਨੂੰ ਉਸ ਰਾਖ ਵਿਚੋਂ ਇਕ ਹਰਾ ਭਰਾ ਪਹਾੜ ਪੈਦਾ ਕਰਨ ਦਾ ਹੁਕਮ ਦਿੱਤਾ। ਬ੍ਰਹਮਾ ਨੇ ਇਉਂ ਹੀ ਕੀਤਾ। ਦੇਵੀ ਨੇ ਆਪਣੀ ਉਤਪਾਦਕ ਸ਼ਕਤੀ ਦੇ ਪ੍ਰਤੀਕ ਯੋਨੀ ਚੱਕਰ ਦੀ ਰਚਨਾ ਕੀਤੀ ਤੇ ਉਸ ਨੂੰ ਉਥੇ ਸਥਾਪਿਤ ਕੀਤਾ। ਸੰਸਕ੍ਰਿਤ ਦੇ ਇਨ੍ਹਾਂ ਦੋਹਾਂ ਗ੍ਰੰਥਾਂ 'ਕਾਲਿਕਾ ਪੁਰਾਣ' ਅਤੇ 'ਯੋਗਿਨੀ ਤੰਤਰ' ਦੀ ਰਚਨਾ ਪ੍ਰਾਚੀਨ ਕਾਮਰੂਪ ਅਤੇ ਉਸ ਦੇ ਆਸਪਾਸ ਹੀ ਹੋਈ ਸੀ। ਕਾਮਾਖਯਾ ਦਾ ਵਰਤਮਾਨ ਮੰਦਰ ਕੋਚ ਰਾਜੇ ਨਰਨਾਰਾਇਣ ਨੇ 1665 ਈਸਵੀ ਵਿਚ ਬਣਵਾਇਆ ਸੀ। ਇਸ ਤੋਂ ਪਹਿਲਾਂ ਦੇ ਪ੍ਰਾਚੀਨ ਮੰਦਰ ਮੁਸਲਮਾਨ ਹੱਲਿਆਂ ਵੇਲੇ ਨਸ਼ਟ ਹੋ ਗਏ ਸਨ। ਡਾ. ਕਕਾਟੀ ਕਹਿੰਦੇ ਹਨ, "ਮੰਦਰ ਦੇ ਸਥਾਨਿਕ ਪੁਜਾਰੀਆ ਦਾ, ਜਿਹੜੇ ਕਿ ਰਾਜੇ ਕੋਚ ਨੇ ਬਾਹਰੋਂ ਬੁਲਾਏ ਸਨ, ਵਿਸ਼ਵਾਸ ਹੈ ਕਿ ਦੇਵੀ ਦੇ ਆਦਿ ਉਪਾਸ਼ਕ ਗਾਰੋ ਸਨ ਅਤੇ ਉਸ ਜ਼ਮਾਨੇ ਵਿਚ ਉਸ ਨੂੰ ਸੂਰਾਂ ਦੀ ਬਲੀ ਚੜ੍ਹਾਈ ਜਾਂਦੀ ਸੀ।"

ਕਾਲਿਕਾ ਪੁਰਾਣ ਦੀ ਕਥਾ ਅੱਗੇ ਚਲਦੀ ਹੈ ਕਿ ਸ਼ਿਵ ਦੇ ਪਰਮ ਭਗਤ ਤੇਜਪੁਰ ਦੇ ਬਾਣਾਸੁਰ ਦੁਆਰਾ ਭੜਕਾ ਦਿੱਤੇ ਜਾਣਾ ਤੇ ਨਰਕਾਸੁਰ ਵਿਸ਼ਨੂੰ ਦੀਆਂ ਨਜ਼ਰਾਂ ਵਿਚੋਂ ਡਿੱਗ ਪਿਆ। ਉਸ ਦਾ ਇਸ ਹੱਦ ਤੱਕ ਪਤਨ ਹੋਇਆ ਕਿ ਉਸ ਨੇ ਖ਼ੁਦ ਕਾਮਾਖਯਾ ਨਾਲ ਵਿਆਹ ਕਰਨ ਦੀ ਤਜਵੀਜ਼ ਪੇਸ਼ ਕੀਤੀ। ਇਹ ਗੱਲ ਬਰਦਾਸ਼ਤ ਤੋਂ ਬਾਹਰ ਦੀ ਸੀ। ਸੋ, ਦੇਵੀ ਨੇ ਉਸ ਨਾਲ ਇਕ ਚਾਲ ਚੱਲੀ। ਉਪਰੋਂ ਉਪਰੋਂ ਤਾਂ ਉਸ ਨੇ ਸ਼ਕਤੀਸ਼ਾਲੀ ਰਾਜੇ ਦੀ ਤਜਵੀਜ਼ ਮੰਨ ਲਈ, ਪਰ ਨਾਲ ਹੀ ਇਕ ਸਰਤ ਜੋੜ ਦਿੱਤੀ ਕਿ ਨਰਕਾਸੁਰ ਆਪਣੇ ਪ੍ਰੇਮ ਦੇ ਸਬੂਤ ਵਜੋਂ, ਇਕੋ ਰਾਤ ਵਿਚ, ਪਹਾੜੀ ਦੇ ਪੈਰਾਂ ਤੋਂ ਲੈ ਕੇ ਉਪਰ ਮੰਦਰ ਦੇ ਦਰਵਾਜ਼ੇ ਤੱਕ ਪੱਥਰ ਦੀਆਂ ਪੱਕੀਆਂ ਪੌੜੀਆ ਬਣਵਾ ਦੇਵੇਗਾ। ਨਰਕਾਸੁਰ ਨੇ ਇਕਦਮ ਆਪਣੇ ਆਦਮੀ ਕੰਮ ਉੱਤੇ ਲਗਾਵਾ ਦਿੱਤੇ ਅਤੇ ਰਾਤ ਦੇ ਖ਼ਤਮ ਹੋਣ ਤੋਂ ਪਹਿਲਾਂ ਹੀ ਸਾਰਾ ਕੰਮ ਲਗਭਗ ਮੁੱਕਣ ਉਤੇ ਆ ਗਿਆ। ਇਹ ਸਭ ਕੁਝ ਵੇਖ ਕੇ ਦੇਵੀ ਬੜੀ ਘਬਰਾਈ। ਬੌਖਲਾ ਕੇ ਉਸ ਨੇ ਕੁੱਕੜ ਦਾ ਰੂਪ ਧਾਰਨ ਕਰ ਲਿਆ ਅਤੇ ਸਵੇਰ ਹੋਣ ਦੀ ਸੂਚਨਾ ਵਜੋਂ ਬਾਂਗ ਦੇ ਦਿੱਤੀ। ਨਿਰਾਸ਼ ਹੋ ਕੇ ਨਰਕਾਸੁਰ ਕਰੋਧ ਵਿਚ ਆ ਗਿਆ ਅਤੇ ਹੱਥ ਵਿਚ ਤਲਵਾਰ ਫੜ ਕੇ ਕੁੱਕੜ ਦੇ ਪਿੱਛੇ ਨਸਿਆ ਅਤੇ ਉਸੇ ਨੂੰ ਅਪਰਾਧੀ ਸਮਝ ਕੇ ਮਾਰ ਸੁਟਿਆ। ਇਹ ਸਥਾਨ ਮੰਦਰ ਤੋਂ ਕੁਝ ਮੀਲ ਦੂਰ, ਬ੍ਰਹਮਪੁੱਤਰ ਦੇ ਦੂਜੇ ਕਿਨਾਰੇ ਉੱਤੇ 'ਕੁਕਰਾ ਕਾਟਾ ਚਾਕੀ' [ਕੁੱਕੜ ਦੀ ਹੱਤਿਆ ਦਾ ਸਥਾਨ] ਦੇ ਨਾਂ ਨਾਲ ਅੱਜ ਵੀ ਮੌਜੂਦ ਹੈ।

ਇਸ ਤਰ੍ਹਾਂ ਨਰਕਾਸੁਰ ਦੇਵੀ ਦਾ ਉਪਾਸ਼ਕ ਬਣਨ ਦੀ ਥਾਂ ਵਿਰੋਧੀ ਬਣ ਗਿਆ। ਦੇਵੀ ਦੀ ਵੀ ਉਸ ਉਤੇ ਕਿਰਪਾ-ਦ੍ਰਿਸਟੀ ਨਾ ਰਹੀ। ਕਿਹਾ ਜਾਂਦਾ ਹੈ ਕਿ ਉਨ੍ਹੀਂ ਦਿਨੀਂ ਵਸ਼ਿਸ਼ਟ ਰਿਸੀ ਕਾਮਰੂਪ ਆਏ ਅਤੇ ਉਨ੍ਹਾਂ ਨੇ ਕਾਮਾਖਯਾ ਦੇ ਦਰਸਨਾ ਦੀ ਇੱਛਾ ਪ੍ਰਗਟ ਕੀਤੀ। ਰਾਜੇ ਨੇ ਹੈਂਕੜ ਵਿਚ ਆ ਕੇ ਮੰਦਰ ਦੇ ਦਰਵਾਜ਼ੇ ਬੰਦ ਕਰਵਾ ਦਿੱਤੇ। ਵਸ਼ਿਸ਼ਟ ਨੇ ਕਰੋਧ ਵਿਚ ਆ ਕੇ ਸਰਾਪ ਦਿੱਤਾ ਕਿ ਦੇਵੀ ਨਰਕਾਸੁਰ ਨਾਲ ਨਰਾਜ਼ ਹੋ ਕੇ ਉਸ ਦਾ ਦੇਸ ਛੱਡ ਕੇ ਚਲੀ ਜਾਵੇਗੀ। ਛੇਤੀ ਹੀ ਨਰਕਾਸੁਰ ਨੂੰ ਪਤਾ ਲਗਾ ਕਿ ਦੇਵੀ ਆਪਣੇ ਸਾਰੇ ਸਾਜ਼ੋ-ਸਮਾਨ ਨਾਲ ਉਥੋਂ ਚਲੀ ਗਈ ਹੈ। ਹੁਣ ਨਰਕ

ਦੇ ਪਾਪਾਂ ਦਾ ਬੇੜਾ ਭਰ ਚੁੱਕਾ ਸੀ ਅਤੇ ਵਿਸ਼ਨੂੰ ਆਪਣੇ ਪਾਲਤੂ ਨਰਕ ਦੇ ਕੁਕਰਮਾਂ ਨੂੰ ਹੋਰ ਬਰਦਾਸਤ ਨਹੀਂ ਸੀ ਕਰ ਸਕਦੇ। ਉਸ ਨੇ ਸਭ ਦੇਵਤਿਆਂ ਨੂੰ ਰਾਜੇ ਇੰਦਰ ਸਮੇਤ ਹਰਾ ਦਿੱਤਾ ਸੀ। ਉਨ੍ਹਾਂ ਦੀ ਮਾਤਾ ਅਦੀਤੀ ਦੇ ਬਹੁਮੁੱਲੇ ਗਹਿਣੇ ਲੁੱਟ ਲਏ ਸਨ ਅਤੇ ਵਰੁਣ ਤੋਂ ਉਸ ਦਾ ਛਤਰ ਜਬਰਦਸਤੀ ਖੋਹ ਲਿਆ ਸੀ। ਇਨ੍ਹਾਂ ਸਭ ਕਰਤੂਤਾਂ ਨੂੰ ਮੁੱਖ ਰੱਖਦੇ ਹੋਏ, ਵਿਸ਼ਨੂੰ ਨੇ ਉਸ ਨੂੰ ਮਾਰ ਮੁਕਾਇਆ। ਇਸ ਯੁੱਧ ਵਿਚ ਕਾਮਾਖਯਾ ਵਿਸ਼ਨੂੰ ਵਲੋਂ ਲੜੀ। ਇਹ ਪ੍ਰਸਿੱਧ ਦੰਦ-ਕਥਾ ਉਸ ਵੇਲੇ ਸ਼ੈਵ ਅਤੇ ਸਾਕਤ ਮੱਤ ਵਿਚ ਜੋ ਵਿਰੋਧ ਸੀ, ਉਸ ਦੀ ਪ੍ਰਤੀਕਾਤਮਕ ਰੂਪ ਵਿਚ ਵਿਆਖਿਆ ਕਰਦੀ ਹੈ। ਇਸ ਸੰਬੰਧ ਵਿਚ ਇਹ ਗੱਲ ਧਿਆਨ ਵਿਚ ਰੱਖਣੀ ਚਾਹੀਦੀ ਹੈ ਕਿ ਨਰਕਾਸੁਰ ਦਾ ਮਿੱਤਰ ਅਤੇ ਮਾਰਗ-ਦਰਸ਼ਕ ਬਾਣਾਸੁਰ ਸ਼ਿਵ ਦਾ ਪਰਮ ਭਗਤ ਸੀ। ਕਾਮਾਖਯਾ ਦੇ ਨੇੜੇ ਹੀ ਨਦੀ ਦੇ ਇਕ ਛੋਟੇ ਜਿਹੇ ਦੀਪ ਉਮਾਨੰਦ ਵਿਚ ਉਸ ਵਲੋਂ ਬਣਵਾਏ ਸ਼ਿਵ ਮੰਦਰ ਦੀ ਗਿਣਤੀ ਭਾਰਤ ਦੇ ਪ੍ਰਸਿੱਧ ਸ਼ਿਵਾਲਿਆਂ ਵਿਚ ਹੁੰਦੀ ਰਹੀ ਹੈ।

ਪੌਰਾਣਿਕ ਕਥਾ ਦੇ ਮਗਰਲੇ ਹਿੱਸੇ ਵਿਚ ਦੇਵੀ ਕਈ ਪਰਿਵਰਤਨਾਂ ਵਿਚੋਂ ਗੁਜ਼ਰਦੀ ਹੈ। ਡਾ. ਕਕਾਟੀ ਕਹਿੰਦੇ ਹਨ, "ਹੁਣ ਉਹ ਪ੍ਰਾਚੀਨ ਯੁੱਗਾਂ ਦੀ ਮਾਤ੍ਰ ਸ਼ਕਤੀ ਨਹੀਂ ਰਹੀ, ਜਿਸ ਦੀ ਪੂਜਾ ਕਰਨ ਲਈ ਨਰਕਾਸੁਰ ਨੂੰ ਕਿਹਾ ਗਿਆ ਸੀ। ਹੁਣ ਉਸ ਨੇ ਇਕ ਅਜਿਹੀ ਕਾਮਾਤੁਰ ਪਤਨੀ ਦਾ ਰੂਪ ਗ੍ਰਹਿਣ ਕਰ ਲਿਆ ਸੀ, ਜੋ ਪਤੀ ਦਾ ਵਿਜੋਗ ਛਿਣ-ਭਰ ਲਈ ਸਹਿ ਨਹੀਂ ਸਕਦੀ ਅਤੇ ਚੋਰੀ ਉਸ ਨੂੰ ਪ੍ਰੇਮ ਕਰਦੀ ਹੈ। ਵਿਸ਼ਨੂੰ ਦੇ ਨਾਲੋਂ ਤਾਂ ਬਹੁਤ ਪਹਿਲਾਂ ਹੀ ਉਸ ਦਾ ਸੰਬੰਧ ਟੁੱਟ ਚੁੱਕਾ ਸੀ। ਪਾਰਬਤੀ ਦੇ ਰੂਪ ਵਿਚ ਉਸ ਦਾ ਅਵਤਾਰ ਨੀਲਾਚਲ ਪਹਾੜੀ ਉਤੇ ਹੋਇਆ, ਜਿੱਥੇ ਉਹ ਸ਼ਿਵ ਦੇ ਪ੍ਰੇਮ ਦੀ ਚੇਸ਼ਟਾ ਵਿਚ ਛੁਪੀ ਰਹੀ।" ਦੇਵੀ ਦੇ ਨਾਲ ਕਾਮ ਦੀ ਰੁਚੀ ਇਥੋਂ ਹੀ ਜੁੜੀ। ਕਾਲਿਕਾ ਪੁਰਾਣ ਅਤੇ ਯੋਗਿਨੀ ਤੰਤਰ ਵਿਚ ਜਦੋਂ ਇਹ ਕਥਾਵਾਂ ਲਿਖੀਆਂ ਜਾ ਰਹੀਆਂ ਸਨ, ਉਸ ਵੇਲੇ ਪ੍ਰਾਗਜਯੋਤਿਸ਼ ਦਾ ਨਾਓਂ ਕਾਮਰੂਪ ਵਿਚ ਬਦਲਦਾ ਜਾ ਰਿਹਾ ਸੀ। ਕਥਾਵਾ ਅਨੁਸਾਰ ਸਤੀ ਦੀ ਮੌਤ ਤੋਂ ਬਾਅਦ ਸ਼ਿਵ ਵੈਰਾਗ ਵਿਚ ਆ ਕੇ ਲੰਮੀ ਤਪੱਸਿਆ ਵਿਚ ਡੁੱਬ ਗਏ। ਉਧਰ ਨਰਕਾਸੁਰ ਨੂੰ ਮਾਰਨ ਲਈ ਸ਼ਿਵ ਦੇ ਪੁੱਤਰ ਦਾ ਜਨਮ ਹੋਣਾ ਜ਼ਰੂਰੀ ਸੀ। ਸੋ, ਦੇਵਤਿਆਂ ਨੇ ਇਸ ਤਪੱਸਿਆ ਨੂੰ ਭੰਗ ਕਰਨ ਲਈ, ਮੁਹੱਬਤ ਦੇ ਦੇਵਤੇ ਕਾਮਦੇਵ ਅਤੇ ਰਤੀ ਨੂੰ ਭੇਜਿਆ। ਉਨ੍ਹਾਂ ਦੁਆਰਾ ਤਪੱਸਿਆ ਵਿਚ ਖਲਲ ਪੈਣ ਕਰਕੇ ਸ਼ਿਵ ਕਰੋਧ ਵਿਚ ਆ ਗਿਆ ਅਤੇ ਉਨ੍ਹਾਂ ਨੇ ਕਾਮਦੇਵ ਨੂੰ ਸਾੜ ਕੇ ਭਸਮ ਕਰ ਦਿੱਤਾ। ਇਸ ਦੇ ਬਾਅਦ ਰਤੀ ਦੇ ਵਿਰਲਾਪ ਕਰਨ 'ਤੇ, ਅਤੇ ਉਸ ਦੀ ਪ੍ਰਾਰਥਨਾ ਤੋਂ ਪ੍ਰਸੰਨ ਹੋ ਕੇ ਸ਼ਿਵ ਨੇ ਕਾਮ ਨੂੰ ਨਵਜੀਵਨ ਅਥਵਾ ਰੂਪ ਦਿੱਤਾ।

ਖ਼ਿਆਲ ਕੀਤਾ ਜਾਂਦਾ ਹੈ ਕਿ ਇਨ੍ਹਾਂ ਘਟਨਾਵਾਂ ਕਰਕੇ ਹੀ ਇਸ ਇਲਾਕੇ ਦਾ ਨਾਂ ਕਾਮਰੂਪ ਪਿਆ। ਦੇਵੀ ਦੇ ਨਾਲ ਜੁੜੀ ਕਾਮ-ਭਾਵਨਾ ਦੀ ਵਿਆਖਿਆ ਵਿਚ ਇਕ ਹੋਰ ਕਥਾ ਵੀ ਕਾਲਿਕਾ ਪੁਰਾਣ ਵਿਚ ਮਿਲਦੀ ਹੈ। ਪਾਰਬਤੀ ਨੀਲਾਚਲ ਵਿਚ ਰਹਿ ਰਹੀ ਸੀ, ਜੋ ਸ਼ਿਵ ਦੇ ਆਪਣੇ ਇਲਾਕੇ ਦੇ ਮੱਧ ਵਿਚ ਸਥਿਤ ਸੀ। ਇਥੋਂ ਦੇਵੀ ਸ਼ਿਵ

ਨਾਲ ਗੁਪਤ ਕਾਮ-ਕ੍ਰੀੜਾ ਲਈ ਆਉਂਦੀ ਜਾਂਦੀ ਰਹਿੰਦੀ ਸੀ। ਇਸ ਲਈ ਉਸ ਦਾ ਨਾਉਂ ਕਾਮਾਖਯਾ ਪਿਆ। ਅੱਜ ਵੀ ਉਹ ਇਸ ਇਲਾਕੇ ਦੀ ਇਕ ਵੱਡੀ ਪ੍ਰਭਾਵਸ਼ਾਲੀ ਦੇਵੀ ਹੈ, ਜਿਨ੍ਹਾਂ ਦੇ ਦਰਸ਼ਨਾਂ ਲਈ ਸ਼ਰਧਾਵਾਨ ਭਾਰਤ ਦੇ ਦੂਰ ਦੁਰਾਡੇ ਇਲਾਕਿਆ ਵਿਚੋਂ ਖਿੱਚੇ ਆਉਂਦੇ ਹਨ।

ਮਾਤ੍ਰ ਸ਼ਕਤੀ ਦੇ ਰੂਪ ਵਿਚ ਦੇਵੀ ਦੀ ਉਪਾਸਨਾ ਦੀਆਂ ਕਈ ਹੋਰ ਸ਼ਾਖਾਵਾਂ, ਜਿਹਾ ਕਿ ਤ੍ਰਿਪੁਰਾ, ਉਗਰਤਾਰਾ ਅਤੇ ਤਾਮਰੇਸ਼ਵਰੀ ਦੇ ਰੂਪ ਵਿਚ ਮਿਲਦੀਆਂ ਹਨ। ਗੋਹਾਟੀ ਦੇ ਮੱਧ ਵਿਚ ਉਗਰਤਾਰਾ ਦਾ ਮੰਦਰ ਹੈ। ਅਜਿਹਾ ਵਿਸ਼ਵਾਸ ਹੈ ਕਿ ਵਿਸ਼ਨੂੰ ਦੁਆਰਾ ਟੁਕੜੇ ਟੁਕੜੇ ਹੋਈ ਸਤੀ ਦੀ ਦੇਹ ਦਾ ਇਕ ਅੰਗ ਉਥੇ ਆ ਕੇ ਡਿੱਗਿਆ ਸੀ। ਸਥਾਨਕ ਲੋਕਾਂ ਉੱਤੇ ਇਸ ਮੰਦਰ ਦਾ ਕਾਫ਼ੀ ਪ੍ਰਭਾਵ ਹੈ। ਤ੍ਰਿਪੁਰਾ ਕੰਵਾਰੀ ਦੇਵੀ ਹੈ। ਉਸ ਦੀ ਪੂਜਾ ਵਿਭਿੰਨ ਰੂਪਾਂ ਵਿਚ ਹੁੰਦੀ ਹੈ ਜਿਨ੍ਹਾਂ ਵਿਚ ਭੈਰਵੀ ਸਭ ਤੋਂ ਪ੍ਰਮੁੱਖ ਰੂਪ ਹੈ। ਇਸ ਰੂਪ ਵਿਚ ਉਸ ਦਾ ਪ੍ਰਭਾਵ ਪ੍ਰਬਲ ਅਤੇ ਵਿਆਪਕ ਹੈ। ਤੇਜਪੁਰ ਵਿਚ ਭੈਰਵੀ ਦਾ ਮੰਦਰ ਵੀ ਹੈ। ਇਹ ਗੱਲ ਵਿਲੱਖਣ ਜਾਪਦੀ ਹੈ ਕਿ ਕਾਮਾਖਯਾ ਵਿਚ ਅੱਜ ਵੀ ਕੁਝ ਲੋਕ ਕੰਵਾਰੀ ਪੂਜਾ ਕਰਦੇ ਹਨ, ਜਿਸ ਵਿਚ ਕੰਵਾਰੀ ਕੰਨਿਆ ਨੂੰ ਵੰਨ-ਸੁਵੰਨੇ ਚੜ੍ਹਾਵੇ ਦਿੱਤੇ ਜਾਂਦੇ ਹਨ। ਤਾਮਰੇਸਵਰੀ ਦੇਵੀ ਬੜੀ ਵਿਕਰਾਲ ਹੈ। ਉਸ ਦੀ ਸਥਾਪਤੀ ਜਿਵੇਂ ਕਿ ਉਸ ਦੇ ਨਾਂ ਤੋਂ ਸਪਸਟ ਹੈ, ਸਦੀਆ ਦੇ ਨੇੜੇ ਦੇ ਤਾਂਬੇ ਦੇ ਮੰਦਰ ਵਿਚ ਹੋਈ ਹੈ। ਇਸ ਇਲਾਕੇ ਵਿਚ ਮਿਸਮੀ, ਮੀਰੀ, ਖਾਮਟੀ, ਚੂਟੀਆ, ਆਦਿ ਕਿਰਾਤ ਕਬੀਲੇ ਨਿਵਾਸ ਕਰਦੇ ਹਨ। ਇਹ ਸਾਰੇ ਕਬੀਲੇ ਇਸ ਦੇਵੀ ਦੀ ਪੂਜਾ ਕਰਦੇ ਹਨ। ਕਿਸੇ ਜ਼ਮਾਨੇ ਵਿਚ ਉਸ ਨੂੰ ਨਰ ਬਲੀ ਵੀ ਚੜ੍ਹਾਈ ਜਾਦੀ ਸੀ, ਇਸ ਕਰਕੇ ਉਸ ਦਾ ਲੋਕਪ੍ਰਿਯ ਨਾਂ 'ਕਚਾਈਖਾਤੀ' (ਮਾਸ ਭੱਖਣੀ) ਪਿਆ। ਦੇਵੀ ਦੇ ਪੁਜਾਰੀ ਚੂਟੀਆ ਕਬੀਲੇ ਦੇ ਹਨ, ਜੋ ਆਪਣੇ ਆਪ ਨੂੰ ਦਿਓਰੀ ਕਹਿੰਦੇ ਹਨ। ਨਰ ਦੀ ਬਲੀ ਦੀ ਪ੍ਰਥਾ ਅਠਾਰਵੀਂ ਸਦੀ ਤੱਕ ਚਲਦੀ ਰਹੀ ਸੀ ਜੋ ਮਗਰੋਂ ਗੋਰੀਨਾਥ ਨਾਂ ਦੇ ਅਹੋਮ ਨੇ ਬੰਦ ਕਰਵਾਈ ਸੀ।

ਸ਼ਿਵ ਅਤੇ ਕਾਮਾਖਯਾ ਦੇ ਨਾਲ ਜੁੜੀਆ ਹੋਈਆ ਦੋ ਹੋਰ ਦੇਵੀਆਂ ਵੀ ਹਨ। ਇਨ੍ਹਾਂ ਵਿਚੋਂ ਇਕ ਨਾਗਣ ਦੇਵੀ ਮਨਸਾ ਹੈ ਜਿਸ ਦੀ ਪੂਜਾ ਕਿਸੇ ਨਾ ਕਿਸੇ ਰੂਪ ਵਿਚ ਭਾਰਤ ਦੇ ਕਈ ਹਿੱਸਿਆਂ ਵਿਚ ਹਿੰਦੂਆਂ ਅਤੇ ਮੁਸਲਮਾਨਾ ਦੋਹਾ ਵਿਚ ਪ੍ਰਚਲਤ ਹੈ। ਮਨਸਾ ਦੇਵੀ ਦੀ ਉਪਾਸਨਾ ਗਿਆਰਵੀਂ ਸਦੀ ਦੇ ਆਸ-ਪਾਸ ਆਰੀਆ ਅਤੇ ਅਣ-ਆਰੀਆ ਦੋਹਾਂ ਪ੍ਰਭਾਵਾਂ ਤੋਂ ਵਿਕਸਿਤ ਹੋਈ ਹੈ, ਜਿਵੇਂ ਕਿ ਡਾ. ਮਹੇਸ਼ਵਰ ਨਿਓਗ ਨੇ ਦੱਸਿਆ ਹੈ ਕਿ ਉਨ੍ਹਾਂ ਦਿਨਾਂ ਵਿਚ ਬੰਗਾਲ ਅਤੇ ਆਸਾਮ ਵਿਚ ਮਨਸਾ ਦੇਵੀ ਦੀਆ ਮੂਰਤੀਆਂ ਬਣਨੀਆਂ ਆਰੰਭ ਹੋ ਗਈਆ ਸਨ। ਮਨਸਾ ਦੀ ਹਾਥੀ ਉਤੇ ਬਿਰਾਜਮਾਨ ਮੂਰਤੀ (ਬ੍ਰਹਮ ਵੱਵਰਤ ਪੁਰਾਣ ਦੀ ਨਗੇਦ੍ਰ ਵਾਹਿਨੀ) ਗੋਲਪਾਰਾ ਜ਼ਿਲੇ ਵਿਚ ਦੀ ਸ੍ਰੀਸੁਰਯ ਪਹਾੜੀ ਦੀ, ਨਾਗ ਦੇ ਸੱਤਾਂ ਫਣਾਂ ਵਾਲੀ, ਬਾਰ੍ਹਾਂ ਬਾਜੂਆਂ ਦੀ ਮੂਰਤੀ ਅਤੇ ਗੋਹਾਟੀ ਵਿਚ ਪ੍ਰਾਪਤ ਕਾਲੀ ਦੀ ਛੋਟੀ ਮੂਰਤੀ ਆਦਿ ਸਭ ਪ੍ਰਸਿੱਧ ਮੂਰਤੀਆਂ ਦਸਵੀਂ ਤੋਂ ਤੇਰ੍ਹਵੀਂ ਸਦੀ ਦੇ ਵਿਚ ਵਿਚਾਲੇ ਬਣੀਆਂ ਹੋਈਆਂ ਹਨ। ਪ੍ਰਾਚੀਨ ਸਾਹਿਤ ਵਿਚ ਉਹ ਪਦਮਾਵਤੀ, ਬ੍ਰਾਹਮਣੀ, ਸਿਵ-ਕੰਨਿਆ, ਤ੍ਰਿਨੇਤਰਾ ਆਦਿ

ਵਿਭਿੰਨ ਨਾਵਾਂ ਨਾਲ ਪ੍ਰਸਿੱਧ ਰਹੀਆਂ ਹਨ। ਮਨਸਾ ਪੂਜਾ ਪੱਛਮੀ ਆਸਾਮ ਦੇ ਕੁਝ ਭਾਗਾਂ ਵਿਚ ਅਜੇ ਵੀ ਪ੍ਰਚਲਤ ਹੈ, ਜਿਸ ਵਿਚ ਸੋਲ੍ਹਵੀਂ ਸਦੀ ਦੇ ਮਨਸਾ ਭਗਤ ਕਵੀਆਂ ਦੁਆਰਾ ਰਚੇ ਸਤੋਤਰ ਓਜਾ-ਪਾਲੀ ਪਰੰਪਰਾਵਾਦੀ ਗਾਇਕਾਂ ਦੁਆਰਾ ਗਾਏ ਜਾਂਦੇ ਹਨ। ਇਸੇ ਪ੍ਰਸੰਗਾਂ ਵਿਚ ਖਾਸੀਆ ਦੇ ਸਰਪ-ਦੇਵਤਾ 'ਯੂਥਲੇਨ' ਦਾ ਜ਼ਿਕਰ ਵੀ ਕੀਤਾ ਜਾ ਸਕਦਾ ਹੈ ਜਿਸ ਵਿਚ ਉਸ ਦੇ ਭਗਤ ਨਰ ਦੀ ਬਲੀ ਚੜ੍ਹਾਇਆ ਕਰਦੇ ਸਨ। ਚੇਚਕ ਦੀ ਦੇਵੀ ਸੀਤਲਾ ਨੂੰ 'ਆਈ' ਕਿਹਾ ਜਾਂਦਾ ਹੈ ਜਿਸ ਦਾ ਅਰਥ ਆਸਾਮੀ ਵਿਚ ਮਾਤਾ ਦਾ ਹੈ। ਚੇਚਕ ਨੂੰ ਹਮੇਸ਼ਾ ਹੀ ਭਿਆਨਕ ਰੋਗ ਮੰਨਿਆ ਜਾਂਦਾ ਰਿਹਾ ਹੈ ਅਤੇ ਇਸੇ ਕਾਰਨ ਜਿਵੇਂ ਕਿ ਪ੍ਰੋ. ਲੀਲਾ ਗੋਗੋਈ ਨੇ ਦੱਸਿਆ ਹੈ ਕਿ ਪ੍ਰਾਚੀਨ ਕਾਲ ਤੋਂ ਲੈ ਕੇ ਹੁਣ ਤੱਕ ਸਿੱਧੇ ਸਾਦੇ ਲੋਕ ਉਸ ਦੇ ਪਿੱਛੇ ਕਿਸੇ ਦੈਵੀ ਸ਼ਕਤੀ ਦਾ ਹੱਥ ਮੰਨਦੇ ਰਹੇ ਹਨ। ਆਸਾਮੀ ਤੀਵੀਆਂ ਆਈ ਮਾਤਾ ਨੂੰ ਪਤਿਆਣ ਲਈ ਕਈ ਤਰ੍ਹਾਂ ਦੇ ਕਰਮ ਕਾਂਡ ਕਰਦੀਆਂ ਅਤੇ ਗੀਤ ਗਾਉਂਦੀਆਂ ਹਨ, ਜੋ ਬੜੇ ਸਰਲ, ਭਾਵ ਪੂਰਣ ਤੇ ਸਰੋਦੀ ਹੁੰਦੇ ਹਨ। ਦੇਵੀ ਦੀ ਪ੍ਰਸੰਸਾ ਵਿਚ ਗਾਏ ਜਾਣ ਵਾਲੇ ਇਨ੍ਹਾਂ ਗੀਤਾਂ ਵਿਚ ਭਾਵਾਂ ਨੂੰ ਬੜੀ ਨਿਮਰਤਾ ਨਾਲ ਪੇਸ ਕੀਤਾ ਹੁੰਦਾ ਹੈ। ਇਸ ਲਈ ਸੁਭਾਵਕ ਹੈ, ਇਹ ਦੇਵੀ ਨੂੰ ਮਹਾਮਾਯਾ ਜਾ ਦੁਰਗਾ ਦਾ ਹੀ ਇਕ ਰੂਪ ਮੰਨਿਆ ਜਾਂਦਾ ਹੈ। ਗੀਤਾਂ ਵਿਚ ਦੱਸਿਆ ਗਿਆ ਹੈ ਕਿ ਮਾਤਾ ਆਈ ਕਾਮਾਖਯਾ ਤੋਂ ਚਲ ਕੇ ਬ੍ਰਹਮਪੁੱਤਰ ਦੀ ਧਾਰਾ ਤੋਂ ਉਪਰ ਵੱਸੀ ਅਤੇ ਪਹਿਲਾਂ ਦਿਉਘਰ ਤੱਕ ਪੁੱਜੀ। ਉਹ ਉੱਤਰੀ ਲਖੀਮਪੁਰ ਵਿਚ ਪਿਚਲਾ ਨਦੀ ਦੇ ਕੰਢੇ ਉਤੇ ਵਸੇ ਫੁਲਬਾਰੀ ਵਿਚ ਪੁੱਜੀ ਅਤੇ ਅੰਤ ਵਿਚ ਸਦੀਆ ਪਹੁੰਚੀ। ਇਹ ਦੇਵੀ ਆਪਣੇ ਭਗਤਾਂ ਪ੍ਰਤੀ ਬੜੀ ਦਿਆਲੂ ਹੈ। ਜਦੋਂ ਉਹ ਆਪਣੀਆਂ ਸੱਤਾਂ ਭੈਣਾ ਨਾਲ ਕਿਧਰੇ ਮੂੰਹ ਵਿਖਾਂਦੀ ਹੈ ਤਾ ਹਰੇਕ ਆਦਮੀ ਉਸ ਦੇ ਸਾਹਮਣੇ ਸਿਰ ਝੁਕਾ ਕੇ ਉਸ ਦਾ ਅਸੀਰਵਾਦ ਚਾਹੁੰਦਾ ਹੈ ਤਾਂ ਜੋ ਰੋਗ ਨਾਲ ਪੀੜਤ ਵਿਅਕਤੀ ਦਾ ਮਨ ਅਤੇ ਸਰੀਰ ਦੋਵੇਂ ਸ਼ੀਤਲ ਰਹਿਣ। ਚੇਚਕ ਦੀ ਬੀਮਾਰੀ ਦੇ ਪਿੱਛੇ ਕਿਸੇ ਇਲਾਹੀ ਸਕਤੀ ਦਾ ਹੱਥ ਹੋਣ ਦਾ ਵਿਸ਼ਵਾਸ ਮੁਸਲਮਾਨਾ ਵਿਚ ਵੀ ਪ੍ਰਚਲਤ ਹੈ।

ਇਨ੍ਹਾਂ ਤੋਂ ਇਲਾਵਾ ਕਈ ਹੋਰ ਘਰੋਗੀ ਦੇਵੀਆਂ ਹਨ ਜਿਨ੍ਹਾ ਦੀ ਉਪਾਸਨਾ ਇਸਤਰੀ ਰੂਪ ਵਿਚ ਹੀ ਹੁੰਦੀ ਹੈ। ਇਨ੍ਹਾਂ ਵਿਚੋਂ ਲੱਖਮੀ ਸਭ ਤੋਂ ਵੱਧ ਪ੍ਰਸਿੱਧ ਹੈ, ਜਿਸ ਦੀ ਪੂਜਾ ਹਰ ਘਰ ਵਿਚ ਹੁੰਦੀ ਹੈ। ਪਿੰਡਾਂ ਵਿਚ ਉਸ ਨੂੰ ਫਸਲਾਂ ਦੀ ਪ੍ਰਧਾਨ ਦੇਵੀ ਮੰਨਿਆ ਜਾਂਦਾ ਹੈ। ਲੜਕੀਆਂ ਦਾ ਨਾਂ ਵੀ ਆਮ ਤੌਰ 'ਤੇ ਲੱਖਮੀ ਰੱਖਿਆ ਜਾਂਦਾ ਹੈ। ਪ੍ਰੋ. ਲੀਲਾ ਗੋਗੋਈ ਦੇ ਵਿਚਾਰ ਅਨੁਸਾਰ, "ਲੱਖਮੀ ਦੀ ਕਲਪਨਾ ਆਰੀਆ ਹਿੰਦੂ ਅਤੇ ਮੰਗੋਲ ਅਹੋਮਾਂ ਦੀਆਂ ਮਿਲਦੀਆਂ ਜੁਲਦੀਆਂ ਭਾਵਨਾਵਾਂ ਦਾ ਫੱਲ ਹੈ। ਕਦੇ ਤਾਂ ਉਸ ਦਾ ਉਦਭਵ ਸਮੁੰਦਰ ਵਿਚੋਂ ਹੋਇਆ ਮੰਨਿਆ ਜਾਂਦਾ ਹੈ, ਕਦੇ ਉਸ ਨੂੰ ਪਹਾੜਾਂ ਅਤੇ ਮੈਦਾਨਾ ਵਿਚ ਉਤਰਨ ਵਾਲੀ ਦੇਵੀ ਮੰਨਿਆ ਜਾਂਦਾ ਹੈ। ਦੋਹਾਂ ਹਾਲਤਾਂ ਵਿਚ ਉਹ ਮਨੁੱਖਾਂ ਦੁਆਰਾ ਪੂਜਣ ਦੇ ਯੋਗ ਮੰਨੀ ਜਾਂਦੀ ਹੈ। ਇਸ ਤਰ੍ਹਾਂ ਉਹ ਇਕੋ ਸਮੇਂ ਸਮੁੰਦਰ-ਮੰਥਨ ਦੀ ਪੈਦਾਵਾਰ ਹੈ ਅਤੇ ਇਕ ਪਹਾੜੀ ਦੇਵੀ ਵੀ, ਜੋ ਧਾਨ ਦੀ ਫਸਲ ਦੀ ਕੀੜਿਆਂ ਤੋਂ ਰੱਖਿਆ ਕਰਦੀ ਹੈ। ਲਖਮੀ ਸਭਾ (ਲਖਮੀ ਦੀ ਸਾਮੂਹਿਕ ਪੂਜਾ-ਪ੍ਰਾਰਥਨਾ) ਸਾਲ਼ੀ (Sali) ਧਾਨ ਦੀ ਬਿਜਾਈ ਤੋਂ ਕੁਝ ਚਿਰ ਪਹਿਲਾਂ,

ਅਪ੍ਰੈਲ-ਮਈ ਵਿਚ ਹੁੰਦੀ ਹੈ, ਜਦੋਂ ਫਸਲ ਦੀ ਰਸਮੀ ਤੌਰ ਤੇ ਸਾਮੂਹਿਕ ਕਟਾਈ ਕੀਤੀ ਜਾਂਦੀ ਹੈ ਜਾਂ ਕੀੜਿਆਂ ਦੀ ਫਸਲਾਂ ਨੂੰ ਬਰਬਾਦ ਕਰਨ ਦੀ ਸੰਭਾਵਨਾ ਪੈਦਾ ਹੁੰਦੀ ਹੈ। ਅਪੇਸਰਾ ਸਭਾ ਪੂਜਾ ਦਾ ਇਕ ਹੋਰ ਰੂਪ ਹੈ, ਜੋ ਤੀਵੀਆਂ ਕਈ ਤਰ੍ਹਾਂ ਦੇ ਬੁਖਾਰਾਂ ਤੋਂ ਛੁਟਕਾਰਾ ਪਾਉਣ ਲਈ ਜਾਂ ਆਪਣੀ ਕੰਨਿਆ ਦੇ ਸਮੇਂ ਸਿਰ ਜਵਾਨ ਹੋਣ ਤੇ ਉਹਨਾਂ ਦੀ ਜਣਨ-ਸ਼ਕਤੀ ਲਈ ਕੀਤੀ ਜਾਂਦੀ ਹੈ। ਦੱਖਣੀ ਆਸਾਮ ਵਿਚ ਅਪੇਸਰਾ ਜਾਂ ਅਪਸਵਰਾ ਦਾ ਦੁਰਗਾ ਨਾਲ ਏਕੀਕਰਣ ਕੀਤਾ ਜਾਂਦਾ ਹੈ। ਇਸ ਪੂਜਾ ਦੇ ਨਾਲ ਇਕ ਅੰਧ-ਵਿਸ਼ਵਾਸ ਜੁੜਿਆ ਹੋਇਆ ਹੈ। ਧਾਰਨਾ ਹੈ ਕਿ ਅਪਸਵਰਾ ਆਕਾਸ਼ ਵਿਚ ਘੁੰਮਦੀਆਂ ਰਹਿੰਦੀਆਂ ਹਨ ਜਿਸ ਕਰਕੇ ਉਨ੍ਹਾਂ ਦੀ ਛਾਇਆ ਪ੍ਰਿਥਵੀ ਉਤੇ ਪੈਂਦੀ ਰਹਿੰਦੀ ਹੈ। ਧਰਤੀ ਉੱਤੇ ਤੁਰਦੇ-ਫਿਰਦੇ ਲੋਕਾਂ ਦਾ ਇਨ੍ਹਾਂ ਪ੍ਰਛਾਵਿਆ ਉੱਤੇ ਅਣਜਾਣੇ ਪੈਰ ਆ ਜਾਂਦਾ ਹੈ ਜਿਸ ਕਾਰਨ ਅਪਸਵਰਾ ਕਰੋਧ ਵਿਚ ਆ ਜਾਦੀਆਂ ਹਨ। ਇਹ ਅਪਸਵਰਾ ਸੱਤ ਭੈਣਾਂ ਹਨ। ਇਨ੍ਹਾਂ ਵਿਚੋਂ ਰਾਂਭਾ ਇਕ ਹੈ। ਜੇ ਕੋਈ ਬੱਚਾ ਬਾਰ ਬਾਰ ਬੀਮਾਰ ਹੁੰਦਾ ਰਹੇ, ਵੇਲੇ ਸਿਰ ਕਿਸੇ ਲੜਕੀ ਨੂੰ ਜਵਾਨੀ ਨਾ ਚੜ੍ਹੇ, ਜਾਂ ਬਿਨਾਂ ਕਿਸੇ ਪ੍ਰਗਟ ਰੋਗ ਦੇ ਕੋਈ ਪ੍ਰਾਣੀ ਸੁਕਣਾ ਸ਼ੁਰੂ ਹੋ ਜਾਵੇ ਤਾਂ ਇਸ ਨੂੰ ਅਪਸਰਾਵਾ ਦਾ ਕਰੋਧ ਮੰਨਿਆ ਜਾਂਦਾ ਹੈ। ਅਜਿਹੀ ਹਾਲਤ ਵਿਚ ਉਨ੍ਹਾ ਨੂੰ ਪਤਿਆਣਾ ਜ਼ਰੂਰੀ ਹੁੰਦਾ ਹੈ।

ਆਸਾਮ ਵਿਚ ਸ਼ਿਵ, ਵਿਸ਼ਨੂੰ ਅਤੇ ਦੁਰਗਾ ਆਦਿ ਦੇਵੀ-ਦੇਵਤਿਆਂ ਦੇ ਇਤਨੇ ਜ਼ਿਆਦਾ ਮੰਦਰ ਤੇ 'ਥਾਨ' ਹਨ ਕਿ ਸਭਨਾਂ ਦਾ ਇਥੇ ਵਰਣਨ ਕਰਨਾ ਸੰਭਵ ਨਹੀਂ। ਥਾਨ ਸਿੱਧਾ-ਸਾਦਾ ਜਿਹਾ ਪੂਜਾ ਅਸਥਾਨ ਹੈ ਜਿਥੇ ਮੰਦਰ ਦਾ ਅਡੰਬਰ ਨਹੀਂ ਰਚਿਆ ਹੁੰਦਾ। ਸਿਰਫ਼ ਇਤਨਾ ਕਹਿਣਾ ਹੀ ਕਾਫ਼ੀ ਹੈ ਕਿ ਇਨ੍ਹਾਂ ਮੰਦਰਾਂ ਵਿਚ ਸਿਵਾਲਿਆਂ ਦੀ ਸੰਖਿਆ ਸਭ ਤੋਂ ਜ਼ਿਆਦਾ ਹੈ। ਬਹੁਤ ਸਾਰੇ ਮੰਦਰ ਨਸ਼ਟ ਹੋ ਰਹੇ ਹਨ। ਇਨ੍ਹਾਂ ਤੋਂ ਇਲਾਵਾ ਕਿਸੇ ਅਲੌਕਿਕ ਸ਼ਕਤੀ ਦੇ ਕਾਰਨ ਦੇਵਤਵ ਪ੍ਰਾਪਤ ਕਰਨ ਵਾਲੇ ਮਹਾਨ ਮਰਦ ਇਸਤਰੀਆਂ ਦੇ ਕਈ ਸਮਾਰਗ ਵੀ ਹਨ। ਗੋਹਾਟੀ ਦੇ ਨੇੜੇ ਵਸ਼ਿਸ਼ਟ ਆਸ਼ਰਮ ਵਿਚ ਵਸ਼ਿਸ਼ਟ ਦੇ ਮੰਨੇ ਜਾਂਦੇ ਪਦ ਚਿੰਨ੍ਹਾਂ ਵਾਲੀ 'ਪਾਦਸਿਲਾ' ਦੀ ਪੂਜਾ ਕੀਤੀ ਜਾਂਦੀ ਹੈ। ਉਸ ਤੋਂ ਕੁਝ ਦੂਰੀ ਉੱਤੇ ਇਕ ਬਹੁਤ ਵੱਡੀ ਚਟਾਨ ਹੈ। ਉਸ ਬਾਰੇ ਲੋਕਾਂ ਦੀ ਧਾਰਨਾ ਹੈ ਕਿ ਇਹ ਵਸ਼ਿਸ਼ਟ ਦੀ ਪਤਨੀ ਅਰੁਧੰਤੀ ਦਾ ਸਿਲ-ਪੱਥਰ ਹੋਇਆ ਰੂਪ ਹੈ। ਡਿਬਰੂਗੜ ਦੇ ਨੇੜੇ, ਏਥਨ ਨਾਂ ਦਾ ਸਥਾਨ ਹੈ, ਜੋ ਕੋਈ ਦੋ ਸੌ ਸਾਲ ਪਹਿਲਾਂ, ਬੜੇ ਰਹਸਮਈ ਢੰਗ ਨਾਲ ਅਦ੍ਰਿਸ਼ਟ ਹੋ ਜਾਣ ਵਾਲੀ ਇਕ ਮੁਟਿਆਰ ਦਾ ਸਮਾਰਗ ਹੈ। ਕਿਹਾ ਜਾਂਦਾ ਹੈ ਕਿ ਕ੍ਰਿਸ਼ਨਾ ਦੇਵੀ ਨਾਂ ਦੀ ਇਹ ਤੀਵੀਂ ਕਿਸੇ ਧਰਮਾਤਮਾ ਦੀ ਪੁੱਤਰੀ ਸੀ। ਵਿਆਹ ਤੋਂ ਪਹਿਲਾ ਉਸ ਨੂੰ ਖ਼ਬਰ ਮਿਲੀ ਕਿ ਉਸ ਦੇ ਭਾਵੀ ਪਤੀ ਨੇ ਉਸ ਨੂੰ ਕਾਲੀ ਮਾਤਾ ਕਹਿ ਕੇ ਬੜੇ ਅਪਮਾਨਜਨਕ ਢੰਗ ਨਾਲ ਉਸ ਦੇ ਪੱਕੇ ਰੰਗ ਦਾ ਮਜ਼ਾਕ ਉਡਾਇਆ ਸੀ। ਇਸ ਅਪਮਾਨ ਨੂੰ ਨਾ ਸਹਾਰ ਸਕਣ ਦੇ ਕਾਰਨ ਕ੍ਰਿਸ਼ਨਾ ਦੇਵੀ ਉਸੇ ਥਾਂ ਉੱਤੇ ਅਲੋਪ ਹੋ ਗਈ, ਜਿਥੇ ਹੁਣ ਏਥਨ ਦਾ ਸਮਾਰਗ ਹੈ। ਜਿਨ੍ਹਾਂ ਦੇਵਤੀਆਂ ਦਾ ਉਪਰ ਵਰਣਨ ਕੀਤਾ ਗਿਆ ਹੈ, ਉਹ ਸਭ ਦੇਵੀਆਂ ਜ਼ਰੂਰੀ ਨਹੀਂ ਕਿ ਮਾਤ੍ਰ ਸ਼ਕਤੀ ਦੀ ਭਾਵਨਾ ਨਾਲ ਜੁੜੀਆਂ ਹੋਈਆਂ ਹਨ। ਜਿਨ੍ਹਾਂ ਦੇਵੀਆਂ ਦਾ ਆਧਾਰ ਕੋਈ ਧਾਰਮਿਕ ਗ੍ਰੰਥ ਨਹੀਂ ਅਤੇ ਜਿਨ੍ਹਾਂ ਦੀ ਪੂਜਾ ਕੇਵਲ ਪਰੰਪਰਾ ਦੇ ਕਾਰਨ

ਕੀਤੀ ਜਾਂਦੀ ਹੈ ਉਹ ਤਾਂ ਖਾਸ ਤੌਰ ਤੇ ਇਸ ਵਿਆਖਿਆ ਵਿਚ ਨਹੀਂ ਆਉਂਦੀਆਂ। ਪਰ ਫਿਰ ਵੀ ਇਹ ਮੰਨਣਾ ਹੀ ਪਏਗਾ ਕਿ ਸਭ ਦੇਵੀਆਂ ਦੇ ਉਦਭਵ ਪਿਛੇ ਕਿਸੇ ਨਾ ਕਿਸੇ ਰੂਪ ਵਿਚ ਮਾਤ੍ਰ ਸ਼ਕਤੀ ਵਾਲੀ ਭਾਵਨਾ ਜ਼ਰੂਰ ਰਹੀ ਹੈ, ਨਹੀਂ ਤਾਂ ਉਨ੍ਹਾਂ ਨੂੰ ਮਾਤਾ ਨਾ ਕਿਹਾ ਜਾਂਦਾ। ਇਹ ਗੱਲ ਇਥੇ ਦੱਸਣੀ ਜ਼ਰੂਰੀ ਹੈ ਕਿ ਦੇਵੀ ਭਾਗਵਤ ਵਿਚ ਇਸ ਗੱਲ ਦਾ ਉਲੇਖ ਹੈ ਕਿ ਪਿੰਡ ਦੀ ਹਰ ਦੇਵੀ ਨੂੰ ਮਾਤ੍ਰ ਸ਼ਕਤੀ ਦੇ ਹੀ ਰੂਪ ਵਿਚ ਮਾਨਤਾ ਦਿੱਤੀ ਜਾਣੀ ਚਾਹੀਦੀ ਹੈ।

ਆਸਾਮ ਦੇ ਲਗਭਗ ਸਭ ਕਬੀਲਿਆਂ ਦੇ ਘਰਾਂ ਵਿਚ ਘਰ ਦੀ ਕੱਢੀ ਧਾਨ ਦੀ ਸ਼ਰਾਬ ਰੋਜ਼ਮਰਾ ਦੀ ਭੋਜਨ ਸਮਗ੍ਰੀ ਦਾ ਹੀ ਅੰਗ ਹੈ। ਇਸ ਧਾਨ ਦੀ ਸ਼ਰਾਬ ਨੂੰ ਉਹ ਆਪਣੇ ਦੇਵੀ ਦੇਵਤਿਆਂ ਨੂੰ ਵੀ ਚੜ੍ਹਾਵੇ ਵਜੋਂ ਪੇਸ਼ ਕਰਦੇ ਹਨ। ਬਹੁਤੇ ਲੋਕ ਗਊ ਦਾ ਦੁੱਧ ਨਹੀਂ ਪੀਂਦੇ ਜਦੋਂ ਕਿ ਉਨ੍ਹਾਂ ਵਿਚੋਂ ਕਈ ਲੋਕ ਗਊ ਦਾ ਮਾਸ ਵੀ ਖਾਂਦੇ ਹਨ। ਪੂਰਬ ਖੇਤਰ ਦੀ ਸਮੁੱਚੇ ਰੂਪ ਵਿਚ, ਮੁਖ ਖ਼ੁਰਾਕ ਚਾਵਲ ਹੈ। ਧਾਨ ਦੀ ਖੇਤੀ ਸਮੁੱਚੇ ਇਲਾਕੇ ਵਿਚ ਹੁੰਦੀ ਹੈ। ਭਾਵੇਂ ਨੇਫਾ ਦੇ ਕੁਝ ਭਾਗਾਂ ਵਿਚ ਘੱਟ ਪੈਦਾਵਾਰ ਹੋਣ ਦੇ ਕਾਰਨ ਉਸ ਦੀ ਦੂਜੇ ਅੰਨਾਂ ਦੁਆਰਾ ਪੂਰਤੀ ਕਰਨੀ ਪੈਂਦੀ ਹੈ। ਹਰ ਕਬੀਲੇ ਦੀ ਚਾਵਲ ਦੀ ਸ਼ਰਾਬ ਦਾ ਆਪੋ-ਆਪਣਾ ਵੱਖਰਾ ਨਾਂ ਹੈ, ਪਰ ਇਨ੍ਹਾਂ ਨਾਵਾਂ ਦੀ ਧੁਨੀ ਵਿਚ ਕਾਫ਼ੀ ਹੱਦ ਤੱਕ ਸਾਂਝ ਹੈ। ਗਾਰੋ ਉਸ ਨੂੰ 'ਸੁ' ਕਹਿੰਦੇ ਹਨ ਤਾਂ ਦਿਓਰੀ 'ਸੁਝੇਨ'। ਬੋਡੋ ਉਸ ਨੂੰ 'ਜੋ' ਜਾਂ 'ਜੁਮਾਈ ਕਹਿੰਦੇ ਹਨ, ਮਿਸ਼ਮੀ 'ਯੂ' ਅਤੇ ਨਾਗੇ 'ਜੂ' ਕਹਿੰਦੇ ਹਨ। ਮਿਰੀ ਅਤੇ ਅੰਬੋਰ ਕਬੀਲਿਆਂ ਵਿਚ ਇਸ ਨੂੰ 'ਅਪੋਂਗ' ਕਿਹਾ ਜਾਂਦਾ ਹੈ। ਬੋਡੋ ਕਬੀਲੇ ਦਾ ਵਿਸਵਾਸ ਹੈ ਕਿ ਉਸ ਵਿਚ ਔਸ਼ਧੀ ਗੁਣ ਹੁੰਦੇ ਹਨ। ਪੇਟ ਦੀ ਸਿਕਾਇਤ ਜਾਂ ਸਰੀਰਕ ਕਮਜ਼ੋਰੀ ਵਾਲਾ ਆਦਮੀ 'ਜੁਮਾਈ' ਦੇ ਦੋ ਚਾਰ ਪਿਆਲਿਆਂ ਨੂੰ ਪੀ ਕੇ ਹੀ ਠੀਕ ਹੋ ਸਕਦਾ ਹੈ। ਦਿਓਰੀ ਇਹ ਕਹਿੰਦੇ ਹਨ ਕਿ ਉਹ ਉਤਨੀ ਹੀ ਵਾਰ 'ਸੁਝੇਨ' ਪੀਂਦੇ ਹਨ, ਜਿਤਨੀ ਵਾਰ ਸਹਿਰ ਦੇ ਲੋਕ ਚਾਹ। ਮਿਰੀ ਆਪਣੇ ਮਹਿਮਾਨ ਦੇ ਸਾਹਮਣੇ ਸਭ ਤੋਂ ਪਹਿਲਾਂ 'ਅਪੋਂਗ' ਪੇਸ਼ ਕਰਦੇ ਹਨ।

ਕਈ ਕਬੀਲਿਆਂ ਦਾ ਤਾਂ ਇਥੋਂ ਤੱਕ ਵਿਸਵਾਸ ਹੈ ਕਿ ਸ਼ਰਾਬ ਦੀ ਰਚਨਾ ਦੈਵੀ ਸ਼ਕਤੀਆ ਦੁਆਰਾ ਹੋਈ ਸੀ। ਬੋਡੋ ਕਬੀਲਿਆਂ ਦਾ ਵਿਸ਼ਵਾਸ ਹੈ ਕਿ ਧਾਨ ਦੀ ਸ਼ਰਾਬ ਕੱਢਣੀ ਸਭ ਤੋਂ ਪਹਿਲਾਂ ਉਹਨਾਂ ਨੂੰ ਮਹਾਦੇਵੀ ਨੇ ਸਿਖਾਈ, ਤਾਂ ਜੋ ਮਾਨਵ ਜਾਤੀ ਦੀ ਰੋਗਾਂ ਤੋਂ ਰੱਖਿਆ ਹੋ ਸਕੇ। ਸੁਭਾਵਿਕ ਹੈ ਕਿ ਅਜਿਹੀ ਜੁਮਾਈ ਦੀ ਪਹਿਲੀ ਧਾਰ ਦਾ ਚੜ੍ਹਾਵਾ ਮਹਾਦੇਵੀ ਆਪਣੇ ਲਈ ਚਾਹੇਗੀ। ਬੋਡੋ ਕਬੀਲੇ ਦੀ ਕਿਸੇ ਵੀ ਪੂਜਾ-ਰੀਤ ਵੇਲੇ ਘੜਾ ਭਰ ਕੇ ਜੁਮਾਈ ਜਰੂਰ ਚੜ੍ਹਾਈ ਜਾਂਦੀ ਹੈ। ਸਰਦੀਆਂ ਵਿਚ ਅੰਬੋਰ ਅਤੇ ਆਦਿ ਕਬੀਲੇ ਦੇ ਲੋਕ, ਜੋ ਅਰਚਾ ਪੂਜਾ ਕਰਦੇ ਹਨ ਉਸ ਵਿਚ ਮ੍ਰਿਤਕ ਲੋਕਾਂ ਦੇ ਵਰਤੋਂ ਲਈ ਅਪੋਂਗ ਦੇ ਭਰੇ ਘੜੇ ਅਤੇ ਮਾਸ ਦੀਆਂ ਬੋਟੀਆਂ ਆਪਣੀਆਂ ਝੋਂਪੜੀਆਂ ਦੇ ਬਾਹਰ ਰੱਖ ਦਿੰਦੇ ਹਨ। ਜੇ ਸਹੁਰੇ ਘਰ ਵਿਚ ਕਿਸੇ ਧੀ ਦੀ ਮੌਤ ਹੋ ਜਾਵੇ ਤਾਂ ਇਹੋ ਚੀਜ਼ਾਂ ਪਤਨੀ ਦੇ ਘਰ ਲਿਜਾਈਆਂ ਜਾਂਦੀਆ ਹਨ ਅਤੇ ਉਨ੍ਹਾਂ ਨੂੰ ਪੰਦਰਾਂ ਦਿਨਾ ਤੱਕ ਮ੍ਰਿਤਕ ਦੀ ਕਬਰ ਦੇ ਕੋਲ ਰੱਖਿਆ ਜਾਂਦਾ ਹੈ। ਰੋਜ਼ਾਨਾ ਦੀ ਘਰੇਲੂ ਪੂਜਾ ਅਰਚਾ ਵਿਚ ਦਿਓਰੀ ਸੁਝੇਨ ਦੀ ਵਰਤੋਂ ਕਰਦੇ ਹਨ। ਉਨ੍ਹਾਂ ਦਾ ਜਲ-ਦੇਵਤਾ-

ਜਲਕਾਈ ਡੰਗੋਰੀਆ ਜਦੋਂ ਖੜਾ ਹੋ ਜਾਵੇ ਤਾਂ ਉਸ ਨੂੰ ਪਤਿਆਣ ਲਈ, ਨਦੀ ਦੇ ਕੰਢੇ ਇਕ ਲੰਮੀ ਚੌੜੀ ਰੀਤ ਕੀਤੀ ਜਾਂਦੀ ਹੈ। ਰੀਤ ਕਰਨ ਵਾਲੇ, ਉਸ ਸਾਰੇ ਅਰਸੇ ਵਿਚ, ਸੁਝੇਨ ਦੇ ਸਿਵਾ ਹੋਰ ਕੋਈ ਚੀਜ਼ ਗ੍ਰਹਿਣ ਨਹੀਂ ਕਰਦੇ। ਹਿੰਦੂ ਹੋਣ ਦੇ ਬਾਵਜੂਦ ਵੀ ਮਿਰੀ, ਕਚਾਰੀ ਅਤੇ ਅਹੋਮ ਵੀ ਆਪਣੇ ਉਤਸਵਾਂ ਦੇ ਤਿਉਹਾਰਾਂ ਦੇ ਸਮੇਂ ਕਾਫੀ ਮਾਤਰਾ ਵਿਚ ਧਾਨ ਦੀ ਸ਼ਰਾਬ ਦੀ ਵਰਤੋਂ ਕਰਦੇ ਹਨ। ਰਾਭਾਵਾਂ ਦੀ ਖਾਕਸੀ ਪੂਜਾ ਇਕ ਅਜਿਹਾ ਉਤਸਵ ਹੈ ਜਿਸ ਵਿਚ ਜਵਾਨ ਮੁੰਡੇ ਕੁੜੀਆਂ ਕਈ ਦਿਨਾਂ ਤੱਕ ਸ਼ਰਾਬ ਪੀਣ ਵਿਚ ਡੁੱਬੇ ਰਹਿੰਦੇ ਹਨ। ਉਹ ਨੱਚਦੇ ਟੱਪਦੇ ਤੇ ਆਨੰਦ ਲੈਂਦੇ ਹੋਏ ਇਕ ਦੂਜੇ ਨੂੰ ਆਪਣਾ ਜੀਵਨ ਸਾਥੀ ਚੁਣਦੇ ਹਨ। ਰਾਭਾ ਆਪਣੇ ਮ੍ਰਿਤਕਾਂ ਦੀ ਕਬਰ ਤੇ ਵੀ ਸ਼ਰਾਬ ਦਾ ਚੜ੍ਹਾਵਾ ਚੜ੍ਹਾਂਦੇ ਹਨ। ਇਸੇ ਤਰ੍ਹਾਂ ਗਾਰੋ ਖਾਸ ਤੌਰ ਤੇ ਜਵਾਨ ਲੋਕ, ਕਿਸਾਨੀ ਨਾਲ ਸੰਬੰਧਿਤ ਤਿਉਹਾਰਾਂ ਵਿਚ ਸਾਰੀ ਰਾਤ ਸ਼ਰਾਬ ਦੀ ਮਸਤੀ ਵਿਚ ਨੱਚਦੇ ਗਾਉਂਦੇ ਰਹਿੰਦੇ ਹਨ।

ਨੇਫ਼ਾ ਦੇ ਆਕ ਅਤੇ ਮਿਸ਼ਮੀ ਕਬੀਲਿਆਂ ਲਈ ਸ਼ਰਾਬ ਭੋਜਨ ਦਾ ਅੰਗ ਹੈ। ਆਕ ਉਨ੍ਹਾਂ ਨੂੰ ਮੱਕੀ ਵਿਚੋਂ ਕੱਢਦੇ ਹਨ। ਸ਼ਰਾਬ ਤੋਂ ਇਲਾਵਾ ਉਹ ਤੰਬਾਕੂ, ਜੰਗਲੀ ਭੰਗ ਅਤੇ ਥੋੜ੍ਹੀ ਬਹੁਤ ਅਫ਼ੀਮ ਦੀ ਵੀ ਵਰਤੋਂ ਕਰਦੇ ਹਨ। ਮਿਸ਼ਮੀ ਅਫ਼ੀਮ ਨੂੰ ਪੈਦਾ ਕਰਨ ਲਈ ਪੋਸਤ ਦੀ ਖੇਤੀ ਕਰਦੇ ਹਨ, ਪਰ ਉਸ ਨੂੰ ਖ਼ੁਦ ਨਹੀਂ ਵਰਤਦੇ। ਉਸ ਨੂੰ ਦੂਜਿਆਂ ਕੋਲ ਵੇਚ ਦਿੰਦੇ ਹਨ। ਅਫ਼ੀਮ ਦਾ ਧੂੰਆਂ ਪੀਣ ਦਾ ਰਿਵਾਜ਼ ਆਸਾਮੀਆਂ ਵਿਚ ਅੰਗਰੇਜ਼ਾਂ ਨੇ ਪਾਇਆ। ਹੁਣ ਉਸ ਉੱਤੇ ਕਾਨੂੰਨੀ ਪਾਬੰਦੀ ਲਗਾ ਦਿੱਤੀ ਗਈ ਹੈ। ਆਮ ਆਦਮੀ ਵੀ ਉਸ ਦੇ ਘਾਤਕ ਨਤੀਜਿਆਂ ਦੇ ਕਾਰਨ ਉਸ ਤੋਂ ਨਫ਼ਰਤ ਕਰਦੇ ਹਨ। ਇਕ ਬੀਹੂ ਗੀਤ ਵਿਚ ਲੜਕੀਆਂ ਨੂੰ ਅਫ਼ੀਮਚੀ ਨਾਲ ਵਿਆਹ ਨਾ ਕਰਨ ਦੀ ਚਿਤਾਵਨੀ ਦਿੱਤੀ ਗਈ ਹੈ, ਨਹੀਂ ਤਾਂ ਉਸ ਨੂੰ ਸਾਰੀ ਉਮਰ ਗ਼ੁਲਾਮੀ ਭੋਗਣੀ ਪਏਗੀ। ਸਾਧਾਰਨ ਤੰਬਾਕੂ ਦੀ ਚਿਲਮ ਨੂੰ ਮਿਸ਼ਮੀਆਂ ਦੇ ਹੋਠਾਂ ਤੋਂ ਵੱਖ ਨਹੀਂ ਕੀਤਾ ਜਾ ਸਕਦਾ। ਉਹ ਕਿਧਰੇ ਵੀ ਜਾਣ, ਮਿਸ਼ਮੀ ਕਬਾਇਲੀ ਆਪਣੇ ਨਾਲ ਮਿੱਟੀ ਦੀ ਚਿਲਮ, ਤੰਬਾਕੂ ਦੀ ਪੱਤੀ, ਅੱਗ ਬਾਲਣ ਲਈ ਚਕਮਕ ਪੱਥਰ ਅਤੇ ਲੋਹੇ ਦੇ ਟੁਕੜੇ ਨਾਲ ਲੈਸ ਬਾਂਦਰ ਦੀ ਖੱਲ ਦਾ ਛੋਟਾ ਥੈਲਾ ਜ਼ਰੂਰ ਨਾਲ ਰੱਖਦੇ ਹਨ। ਕਿਹਾ ਜਾਂਦਾ ਹੈ ਕਿ ਉਨ੍ਹਾਂ ਨੂੰ ਇਹ ਆਦਤ ਚੀਨੀਆਂ ਤੋਂ ਪਈ।

ਸ਼ਰਾਬ ਦੇ ਧਾਰਮਿਕ ਰੀਤਾਂ ਨਾਲ ਸੰਬੰਧ ਨੂੰ ਕੇਵਲ ਆਦਿਮ ਸਮਾਜ ਦੀ ਇਕ ਪ੍ਰਥਾ ਕਹਿ ਦੇਣ ਨਾਲ ਗੱਲ ਨਹੀਂ ਬਣਦੀ। ਕਈ ਪ੍ਰਾਚੀਨ ਧਾਰਮਿਕ ਗ੍ਰੰਥਾਂ ਦੁਆਰਾ ਇਹ ਸਿੱਧ ਹੁੰਦਾ ਹੈ ਕਿ ਵਿਦਵਾਨਾਂ ਨੇ ਵੀ ਇਸ ਨੂੰ ਮਾਨਤਾ ਦਿੱਤੀ ਹੈ। ਯੋਗਿਨੀ ਤੰਤਰ ਦਾ ਆਦੇਸ਼ ਹੈ :

ਨਾ ਲੰਘਯੇਤ ਪਾਨਧਰਮਾਂਗ, ਦੇਸ਼ਧਰਮਾਂਗ ਨੋ ਲੰਘਯੇਤ
ਯਸੀਮਨ ਪੀਥੇ ਯਾ ਆਚਾਰਾਹ ਸਾ ਆਚਾਰੋ ਵਿਧੀਸਮ੍ਰਿਤਹ।

("ਜਿਸ ਇਲਾਕੇ ਵਿਚ ਜੋ ਰਿਵਾਜ ਹੋਵੇ, ਉਸੇ ਨੂੰ ਹੀ ਉੱਥੇ ਸਵੀਕਾਰ ਕਰ ਲੈਣਾ ਚਾਹੀਦਾ ਹੈ। ਇਸ ਨੇਮ ਅਨੁਸਾਰ ਸ਼ਰਾਬ ਪੀਣਾ ਧਰਮ ਦਾ ਅੰਗ ਹੈ। ਹੋਰ ਰੀਤਾਂ ਜਿੱਥੇ ਪ੍ਰਚਲਤ ਹੋਣ, ਉਨ੍ਹਾਂ ਦੀ ਉਲੰਘਣਾ ਨਹੀਂ ਕਰਨੀ ਚਾਹੀਦੀ।")

ਇਹ ਵੀ ਕਿਹਾ ਜਾਂਦਾ ਹੈ ਕਿ ਕਾਮੇਸ਼ਵਰੀ ਦੀ ਪੂਜਾ ਵਿਚ ਲਹੂ, ਮਾਸ ਅਤੇ ਸ਼ਰਾਬ ਵਰਗੇ ਪਦਾਰਥ ਜ਼ਰੂਰੀ ਹਨ। ਇਸ ਦਾ ਤਾਂ ਸਪਸ਼ਟ ਵਿਧਾਨ ਹੈ ਕਿ ਕਾਮਾਖਯਾ ਦੀ ਪੂਜਾ ਵਿਚ ਮਦਰਾ ਪੀਣ ਸੰਬੰਧੀ ਸਥਾਨਿਕ ਰੀਤ ਬਾਰੇ ਕੋਈ ਸਵਾਲ ਉਠਾਏ ਬਗੈਰ ਪੂਰੀ ਤਰ੍ਹਾਂ ਪਾਲਨਾ ਕਰਨੀ ਚਾਹੀਦੀ ਹੈ ਅਤੇ ਪਸ਼ੂਬਲੀ ਦੇ ਨਾਲ ਮਦਰਾ ਦਾ ਹੋਣਾ ਜ਼ਰੂਰੀ ਹੈ। ਅਹੋਮਾਂ ਦੇ ਵਿਰੁੱਧ ਹੱਲਾ ਕਰਨ ਤੋਂ ਪਹਿਲਾਂ ਕੱਛ-ਬੀਹਾਰ ਦੇ ਰਾਜੇ ਨਰਨਰਾਇਣ ਨੇ ਪੂਜਾ ਦੇ ਕਈ ਹੋਰ ਪਦਾਰਥਾਂ ਦੇ ਨਾਲ ਸ਼ਿਵ ਨੂੰ ਮਦਰਾ ਵੀ ਪੇਸ਼ ਕੀਤੀ ਸੀ। ਇਸੇ ਪ੍ਰਸੰਗ ਵਿਚ ਮਹਾਭਾਰਤ ਦਾ ਹਵਾਲਾ ਵੀ ਦਿੱਤਾ ਜਾ ਸਕਦਾ ਹੈ ਜਿਸ ਵਿਚ ਕਈ ਥਾਈਂ ਦੁਰਗਾ ਦਾ ਵਰਣਨ ਸ਼ਰਾਬ, ਮਾਸ ਨਾਲ ਸੰਤੁਸ਼ਟ ਹੋਣ ਵਾਲੀ ਦੇਵੀ ਦੇ ਰੂਪ ਵਿਚ ਕੀਤਾ ਗਿਆ ਹੈ।

# 3. ਧਾਰਮਿਕ ਵਿਸ਼ਵਾਸ ਅਤੇ ਜਾਦੂ ਟੂਣਾ

ਲੇਖਕ ਨੂੰ ਭਲੀ ਭਾਂਤੀ ਯਾਦ ਹੈ ਕਿ ਜਦੋਂ ਉਹ ਸਕੂਲ ਵਿਚ ਪੜ੍ਹਦਾ ਹੁੰਦਾ ਸੀ, ਤਾਂ ਪਰਿਵਾਰ ਦਾ ਕੋਈ ਜੀਅ ਜਦੋਂ ਬੀਮਾਰ ਹੋ ਜਾਂਦਾ ਤਾ ਉਸ ਨੂੰ ਉਹ ਮੰਤ੍ਰਿਆ ਹੋਇਆ ਜਲ ਦਵਾਈ ਵਜੋਂ ਪਿਲਾਇਆ ਕਰਦਾ ਸੀ। ਬੜਾ ਸੌਖਾ ਢੰਗ ਸੀ। ਪਾਣੀ ਦੇ ਭਰੇ ਹੋਏ ਘੜੇ ਉਤੇ ਛੋਟਾ ਜਿਹਾ ਕਟੋਰਾ ਧਰਿਆ ਜਾਂਦਾ। ਉਸ ਦੇ ਪਾਣੀ ਵਿਚ ਦੱਭ (thatch) ਦੇ ਤਿੰਨ ਟੁਕੜਿਆ ਨੂੰ ਸੂਰਜ ਦੀ ਪਰਿਕਰਮਾ ਦੀ ਦਿਸ਼ਾ ਵਿਚ ਘੁਮਾਂਦਾ ਹੋਇਆ, ਇਕ ਆਸਾਮੀ ਪੁਸਤਕ ਵਿਚ ਛਪੇ ਹੋਏ ਮੰਤਰਾਂ ਨੂੰ ਤਿੰਨ ਵਾਰ ਦੁਹਰਾਂਦਾ ਜਾਂਦਾ। ਸੰਸਾਰ ਦੀਆਂ ਸਭ ਤਰ੍ਹਾਂ ਦੀਆਂ ਬੀਮਾਰੀਆਂ ਲਈ ਝਟ ਸੰਜੀਵਨੀ ਤਿਆਰ ਹੋ ਜਾਂਦੀ, ਜਿਸ ਨਾਲ ਉਸ ਨੇ ਬੇਸੁਮਾਰ ਲੋਕਾਂ ਦੇ ਦੁੱਖ ਦੂਰ ਕੀਤੇ ਸਨ। ਇਸ ਕਿਸਮ ਦੀ ਪੁਸਤਕ ਨੂੰ 'ਕਰਤੀ-ਪੁਥੀ' ਕਿਹਾ ਜਾਂਦਾ ਸੀ। ਜਿਸ ਦਾ ਅਰਥ ਹੈ—'ਹੱਥ ਦਾ ਗੁਟਕਾ' (hand book)। ਇਹ ਨਾਂ ਢੁਕਵਾਂ ਸੀ, ਕਿਉਂਕਿ ਮੰਤਰਾਂ ਦੀ ਰੋਗ ਨਿਵਾਰਨ ਦੀ ਸ਼ਕਤੀ ਨੂੰ, ਕਟੋਰੇ ਦੇ ਪਾਣੀ ਵਿਚ, ਕਰ ਜਾਂ ਹੱਥਾ ਦੁਆਰਾ ਸਿੰਜਿਆ ਜਾਂਦਾ ਸੀ। ਇਨ੍ਹਾਂ ਮੰਤਰਾਂ ਵਿਚ ਸ਼ਿਵ ਜਾਂ ਪਾਰਬਤੀ ਵਰਗੇ ਲੋਕਪ੍ਰਿਯ ਦੇਵਤੇ ਦੇ ਜੀਵਨ ਉੱਤੇ ਆਧਾਰਿਤ ਕਿਸੇ ਕਥਾ-ਵਾਰਤਾ ਦਾ ਵਰਣਨ ਹੁੰਦਾ ਸੀ।

ਇਨ੍ਹਾਂ ਸਤਰਾਂ ਦੇ ਲੇਖਕ ਨੂੰ ਬਚਪਨ ਦੀ ਇਕ ਰੋਮਾਂਚਿਕ ਘਟਨਾ ਵੀ ਇਨ-ਬਿਨ ਯਾਦ ਹੈ। ਸਾਡੇ ਗੁਆਂਢ ਵਿਚ ਕਿਸੇ ਬੱਚੇ ਨੂੰ ਭੂਤ ਦਾ ਸਾਇਆ ਸੀ, ਭਾਵ ਉਸ ਨੂੰ ਕੋਈ ਜਲ-ਪ੍ਰੇਤ ਚੰਬੜ ਗਿਆ ਸੀ, ਜਿਸ ਨੂੰ ਜੱਖ ਕਹਿੰਦੇ ਹਨ। ਲੜਕਾ ਆਮ ਤੌਰ ਤੇ ਬੇਹੋਸ਼ ਹੋ ਜਾਦਾ ਸੀ ਅਤੇ ਫਜ਼ੂਲ ਗੱਲਾਂ ਕਰਨ ਲਗਦਾ, ਜਿਸ ਦਾ ਕੋਈ ਸਿਰ ਪੈਰ ਨਹੀਂ ਸੀ ਹੁੰਦਾ। ਫਿਰ ਇਹ ਮਾਨਸਿਕ ਦਸ਼ਾ ਦਿਨ ਵਿਚ ਕਈ ਵਾਰੀ ਹੋਣ ਲਗੀ ਅਤੇ ਕਦੇ ਕਦੇ ਤਾਂ ਕਈ ਦਿਨਾਂ ਤਕ ਲਗਾਤਾਰ ਦੌਰਾ ਪਿਆ ਰਹਿੰਦਾ। ਸ਼ੁਰੂ ਵਿਚ ਇਕ ਤਜਰਬੇਕਾਰ ਡਾਕਟਰ ਨੂੰ ਸੱਦਿਆ ਗਿਆ, ਜਿਸ ਨੇ ਕਾਫੀ ਸਾਰੇ ਟੀਕੇ ਲਾਏ। ਰੋਗੀ ਦਾ ਲੰਮਾ ਚੌੜਾ ਨਿਰੀਖਣ ਕੀਤਾ ਗਿਆ, ਪਰ ਰੋਗ ਦੀ ਪਛਾਣ ਨਾ ਹੋ ਸਕੀ। ਅਖੀਰ ਤੰਗ ਪੈ ਕੇ ਘਰ ਦੇ ਲੋਕਾਂ ਨੇ ਡਾਕਟਰ ਦੇ ਇਲਾਜ ਦੇ ਨਾਲ ਨਾਲ ਆਪਣੇ ਲੋਕ-ਉਪਾਅ ਵੀ ਸੁਰੂ ਕਰ ਦਿੱਤੇ। ਸਾਰਾ ਦਿਨ ਰਾਈ (mustard seeds) ਦੀਆਂ

ਮੁੱਠੀਆਂ ਭਰ ਕੇ ਅੱਗ ਉੱਤੇ ਧੁਖਾਈਆਂ ਜਾਂਦੀਆਂ ਅਤੇ ਘਰ ਦੇ ਹਰ ਦਰਵਾਜ਼ੇ ਅਤੇ ਖਿੜਕੀਆਂ ਉੱਤੇ ਮੱਛੀ ਫੜਨ ਵਾਲੇ ਜਾਲ ਦੇ ਫਟੇ ਹੋਏ ਟੁਕੜੇ ਲਟਕਾ ਦਿੱਤੇ ਗਏ। ਹੁਣ ਸ਼ਾਇਦ ਜਲ-ਪ੍ਰੇਤ ਡਰ ਨਾਲ ਘਬਰਾ ਗਿਆ। ਜਦੋਂ ਉਸ ਨੇ ਵੇਖਿਆ ਕਿ ਸਭ ਖਿੜਕੀਆ, ਦਰਵਾਜ਼ਿਆਂ ਉਤੇ ਜਾਲ ਵਿਛੇ ਹੋਏ ਹਨ ਅਤੇ ਰਾਈ ਦੇ ਧੁਖਦੇ ਧੂੰਏਂ ਵਿਚ ਉਸ ਲਈ ਜੀਣਾ ਹਰਾਮ ਹੋ ਗਿਆ ਹੈ ਤਾਂ ਉਹ ਇਕ ਦਿਨ ਮੌਕਾ ਤਾੜ ਕੇ ਉਥੋਂ ਨੱਠ ਗਿਆ।

ਅਜਿਹੀਆਂ ਘਟਨਾਵਾਂ ਆਸਾਮ ਦੇ ਪਿੰਡਾਂ ਵਿਚ ਲਗਭਗ ਰੋਜ ਹੁੰਦੀਆਂ ਰਹਿੰਦੀਆਂ ਹਨ। ਪ੍ਰਕਿਰਤੀ ਦੀ ਗੋਦ ਵਿਚ ਪਲਣ ਵਾਲੇ ਸਿੱਧੇ ਸਾਦੇ ਕਿਸਾਨਾਂ ਦਾ ਜੀਵਨ, ਇਸ ਤਰ੍ਹਾਂ ਦੀਆਂ ਪਤਾ ਨਹੀਂ ਕਿਤਨੀਆਂ ਹੀ ਤਰਕਹੀਨ ਮਨੌਤਾਂ ਅਤੇ ਅੰਧ-ਵਿਸ਼ਵਾਸਾਂ ਨਾਲ ਭਰਿਆ ਪਿਆ ਹੈ। ਉਨ੍ਹਾਂ ਦੀ ਧਾਰਨਾ ਅਨੁਸਾਰ ਹਰ ਪ੍ਰਾਚੀਨ ਦਰੱਖਤ ਉਪਰ ਡੰਗੋਰੀਆ ਨਾਂ ਦੀ ਕਲਿਆਨੀ ਰੂਹ ਵਸਦੀ ਹੈ। (ਆਸਾਮੀ ਵਿਚ ਡੰਗੋਰੀਆ ਦੇ ਅਰਥ ਕੁਲੀਨ ਮਨੁੱਖ ਦੇ ਹਨ) ਹਰੇਕ ਨਦੀ ਜਲਕੁੰਵਰੀ ਨਾਂ ਦੀ ਅਪਸਰਾ ਦੇ ਪ੍ਰਭਾਵ ਅਧੀਨ ਹੁੰਦੀ ਹੈ ਅਤੇ ਪਿੰਡ ਦੇ ਆਲੇ ਦੁਆਲੇ ਦੀ ਹਰੇਕ ਖਾਈ, ਨਾਲੇ ਵਿਚ, ਯਖਣੀ ਪੇਂਡੂ ਮੁਟਿਆਰ ਦਾ ਰੂਪ ਧਾਰਨ ਕਰਕੇ ਮੱਛੀਆਂ ਪਕੜਦੀ ਰਹਿੰਦੀ ਹੈ। ਪਿੰਡ ਦੇ ਲੋਕ ਇਕ ਵਿਕਰਾਲ ਪ੍ਰੇਤ ਬਕ (Bak) ਤੋਂ ਬਹੁਤ ਡਰਦੇ ਹਨ। ਇਹ ਮੱਛੀ ਖਾਣ ਵਾਲਾ ਦੁਸ਼ਟ ਪ੍ਰੇਤ ਹੈ, ਜੋ ਹਰ ਵੇਲੇ ਕੋਈ ਨਾ ਕੋਈ ਆਫ਼ਤ ਲਿਆਈ ਰੱਖਦਾ ਹੈ। ਦਾਅ ਲਗਣ 'ਤੇ ਉਹ ਕਿਸੇ ਇਕੱਲੇ ਮਨੁੱਖ ਨੂੰ ਚਿੱਕੜ ਵਿਚ ਸਿੱਧਾ-ਪੁਠਾ ਕਰਨੋਂ ਵੀ ਨਹੀਂ ਟੱਲਦਾ। ਉਸ ਦਾ ਮੁਕਾਬਲਾ ਸਿਰਫ਼ ਖਾਸ ਰੱਖਿਆ ਮੰਤਰਾਂ-ਜੰਤਰਾ ਨਾਲ ਕੀਤਾ ਜਾ ਸਕਦਾ ਹੈ।

ਆਸਾਮ ਦੇ ਸੰਬੰਧ ਵਿਚ ਬਾਹਰ ਦੇ ਲੋਕ ਜੋ ਵਿਚਾਰ ਰੱਖਦੇ ਹਨ, ਉਨ੍ਹਾਂ ਦਾ ਨਿਚੋੜ ਹੇਮ ਬਰੂਆ ਨੇ ਇਨ੍ਹਾਂ ਸ਼ਬਦਾ ਵਿਚ ਪੇਸ਼ ਕੀਤਾ ਹੈ, "ਆਪਣੀਆਂ ਸਰਹੱਦਾਂ ਤੋਂ ਬਾਹਰ, ਆਸਾਮ ਤੰਤਰ-ਮੰਤਰ, ਜਾਦੂ-ਟੂਣਾ, ਪ੍ਰਕਿਰਤੀ ਪੂਜਾ ਅਤੇ ਅਣਗਿਣਤ ਜਾਂਗਲੀ ਕਬੀਲਿਆ ਦੀ ਧਰਤੀ ਮੰਨੀ ਜਾਦੀ ਹੈ। ਦੂਜੇ ਇਲਾਕਿਆਂ ਦੇ ਨਿਵਾਸੀਆਂ ਦੇ ਮੂੰਹ ਤੋਂ ਆਸਾਮੀ ਲੋਕ ਇਹ ਗੱਲ ਅਕਸਰ ਸੁਣਦੇ ਹਨ ਕਿ ਬਾਹਰੋਂ ਆਉਣ ਵਾਲੇ ਆਦਮੀਆਂ ਨੂੰ ਇਥੇ ਭੇਡਾ ਬਣਾ ਦਿੱਤਾ ਜਾਂਦਾ ਹੈ। ਅਸਲ ਵਿਚ ਅਜਿਹੀ ਕੋਈ ਗੱਲ ਨਹੀਂ ਪਰ ਨਾਲ ਹੀ ਇਹ ਵੀ ਸੱਚ ਹੈ ਕਿ ਜਾਦੂ ਟੂਣੇ ਦੇ ਅਨੇਕਾ ਵਰਤਾਰਿਆਂ ਤੇ ਚਮਤਕਾਰਾਂ ਦੇ ਨਾਲ ਇਹ ਧਰਤੀ ਅਤੇ ਲੋਕ ਸਦਾ ਜੁੜੇ ਰਹੇ ਹਨ। ਨਵਗਾਓਂ ਜ਼ਿਲ੍ਹੇ ਦਾ ਮੀਯੋਂਗ ਇਲਾਕਾ ਬੇਜੇ ਨਾਂ ਦੇ ਖ਼ੌਫ਼ਨਾਕ ਜਾਦੂਗਰਾਂ ਦਾ ਅੱਡਾ ਹੋਣ ਕਰਕੇ ਬੜਾ ਬਦਨਾਮ ਰਿਹਾ ਹੈ। ਅਜੇ ਵੀ ਮੀਯੋਂਗ ਬੱਚੇ ਅਤੀਤ ਦੀਆਂ ਕਹਾਣੀਆਂ ਸੁਣਦੇ ਰਹਿੰਦੇ ਹਨ ਜਿਨ੍ਹਾਂ ਵਿਚ ਪੁਰਾਣੇ ਵੇਲਿਆ ਦੇ ਬੇਜੇ ਦੇ ਵਚਿੱਤਰ ਚਮਤਕਾਰਾਂ ਅਤੇ ਕਾਰਨਾਮਿਆਂ ਦਾ ਵਰਣਨ ਹੁੰਦਾ ਹੈ। ਪੀੜੀ (low stool) ਨੂੰ ਬੈਠਣ ਵਾਲੇ ਦੇ ਮੌਰਾਂ ਨਾਲ ਚਿਪਕਾ ਦੇਣਾ, ਸ਼ੋਰਬੇ ਦੇ ਕਟੋਰੇ ਵਿਚ ਤਲੀਆਂ ਹੋਈਆਂ ਮੱਛੀਆਂ ਨੂੰ ਤੈਰਦੇ ਵਿਖਾਉਣਾ ਅਤੇ ਇਸ ਤਰ੍ਹਾਂ ਦੇ ਹੋਰ ਕਰਤਬ ਕਰਨੇ। ਆਸਾਮੀ ਵਿਚ ਬੇਜੇ ਦਾ ਅਰਥ ਵੈਦ ਹੁੰਦਾ ਹੈ। ਇਸ ਲਈ ਮੀਯੋਂਗ ਬੇਜੇ ਦਾ ਪ੍ਰਾਚੀਨ ਕਾਲ ਦੇ ਅਸਲ ਜਾਦੂਗਰਾਂ ਨਾਲ ਜਰੂਰ ਸੰਬੰਧ

ਰਿਹਾ ਹੋਣਾ ਹੈ । ਤੰਤਰ ਦੇ ਕਰਮ-ਕਾਂਡ ਅਤੇ ਕਬੀਲਿਆਂ ਦੀ ਵਚਿੱਤਰ ਜੀਵਨ-ਵਿਧੀ ਤੇ ਪ੍ਰਥਾਵਾਂ ਨਾਲ ਭਰੇ ਇਸ ਇਲਾਕੇ ਲਈ ਇਹ ਗੱਲ ਬਿਲਕੁਲ ਗ਼ੈਰ ਕੁਦਰਤੀ ਨਹੀਂ । ਦੂਰੀ ਅਤੇ ਆਵਾਜਾਈ ਦੇ ਵਸੀਲਿਆਂ ਦੇ ਅਭਾਵ ਕਾਰਨ ਇਹ ਖੇਤਰ ਭਾਰਤ ਦੇ ਦੂਜੇ ਸਭਿਅਕ ਜੀਵਨ ਕੇਂਦਰਾਂ ਤੋਂ ਦੂਰ-ਦੁਰਾਡੇ ਰਿਹਾ, ਜਿਸ ਕਰਕੇ ਆਸਾਮ ਦੇ ਚਾਰ-ਚੁਫੇਰੇ ਇਕ ਰਹਸ ਤਣਿਆ ਰਿਹਾ । ਇਸ ਰਹਸਮਈ ਖੇਤਰ ਦੀ ਯਾਤਰਾ ਕਰਕੇ ਵਾਪਸ ਜਾਣ ਵਾਲੇ ਲੋਕਾਂ ਨੇ ਵੀ ਆਪਣੇ ਆਪਣੇ ਇਲਾਕੇ ਦੀ ਵਿਚਾਰਧਾਰਾ ਨੂੰ ਪ੍ਰਭਾਵਿਤ ਕੀਤਾ । ਅਜਿਹੀ ਯਾਤਰਾ ਦੇ ਬਿਰਤਾਂਤ ਅਕਸਰ ਉਲਾਰ ਅਤੇ ਅਪ੍ਰਮਾਣਿਕ ਹੁੰਦੇ ਸਨ ਅਤੇ ਕਈ ਵਾਰ ਤਾਂ ਉਨ੍ਹਾਂ ਦਾ ਰਵਈਆ ਵੈਰ-ਭਾਵਨਾ ਵਾਲਾ ਹੀ ਹੁੰਦਾ ਸੀ । ਕਿਹਾ ਜਾਂਦਾ ਹੈ ਕਿ ਗੁਰੂ ਨਾਨਕ ਦੇਵ ਜਦੋਂ ਆਸਾਮ ਦੀ ਯਾਤਰਾ ਕਰਦੇ ਇੱਥੇ ਪੁੱਜੇ ਤਾਂ ਉਨ੍ਹਾਂ ਨਾਲ ਕਈ ਮੁਰੀਦ ਵੀ ਸਨ ਜਿਨ੍ਹਾਂ ਵਿਚ ਇਕ ਮਰਦਾਨਾ ਸੀ । ਰਵਾਇਤ ਹੈ ਕਿ ਇਥੋਂ ਦੀ ਇਕ ਸਥਾਨਿਕ ਇਸਤਰੀ ਨੇ ਮਰਦਾਨੇ ਨੂੰ ਭੇਡੂ ਬਣਾ ਕੇ ਬੰਨ੍ਹ ਲਿਆ ਸੀ । ਇਕ ਹੋਰ ਕਥਾ ਵਿਚ ਦੱਸਿਆ ਗਿਆ ਹੈ ਕਿ ਜਦੋਂ ਸ਼ੰਕਰਾਚਾਰੀਆ ਕਾਮਰੂਪ ਆਏ ਤਾਂ ਅਭਿਨਗੁਪਤ ਨਾਂ ਦੇ ਸਾਕਤ ਨਾਲ ਉਨ੍ਹਾਂ ਦਾ ਦਾਰਸਨਿਕ ਵਾਦ-ਵਿਵਾਦ ਹੋਇਆ । ਸਾਕਤ ਭਾਵੇਂ ਵਿਦਵਾਨ ਸੀ, ਪਰ ਆਪਣੀ ਹਾਰ ਦਾ ਬਦਲਾ ਲੈਣ ਲਈ ਉਸ ਨੇ ਆਪਣੇ ਕਾਲੇ ਇਲਮ ਦੁਆਰਾ ਸ਼ੰਕਰਾਚਾਰੀਆ ਦੀ ਦੇਹ ਵਿਚ ਕਿਸੇ ਅਸਾਧ ਰੋਗ ਦਾ ਸੰਚਾਰ ਕਰ ਦਿੱਤਾ ਜਿਸ ਦੇ ਫਲਸਰੂਪ ਸ਼ੰਕਰਾਚਾਰੀਆ ਦੀ ਛੇਤੀ ਹੀ ਮੌਤ ਹੋ ਗਈ । 'ਪਾਦਸ਼ਾਹ ਬੁਰੰਜੀ' ਨਾਂ ਦੇ ਅਹੋਮ ਇਤਿਹਾਸਕ ਦਸਤਾਵੇਜ ਵਿਚ, ਉਸ ਯੁੱਗ ਦੀ ਇਸ ਧਾਰਨਾ ਦਾ ਜ਼ਿਕਰ ਹੈ ਕਿ ਆਸਾਮੀ ਤੀਵੀਆਂ ਖਤਰਨਾਕ ਕਿਸਮ ਦੇ ਕਾਲੇ ਇਲਮ ਵਿਚ ਪ੍ਰਵੀਨ ਹੁੰਦੀਆਂ ਸਨ ।

ਆਲਮਗੀਰਨਾਮਾ ਵਿਚ ਲਿਖਿਆ ਹੈ ਕਿ 1337 ਈਸਵੀ ਵਿਚ ਮੁਹੰਮਦ ਸਾਹ ਨੇ ਇਕ ਲੱਖ ਘੋੜ ਸਵਾਰ ਦੀ ਫ਼ੌਜ ਆਸਾਮ ਨੂੰ ਫਤਹਿ ਕਰਨ ਲਈ ਭੇਜੀ, ਪ੍ਰੰਤੂ ਜਾਦੂ-ਟੂਣੇ ਦੇ ਇਸ ਇਲਾਕੇ ਵਿਚ ਉਹ ਪੂਰੀ ਦੀ ਪੂਰੀ ਨਸਟ ਹੋ ਗਈ ਅਤੇ ਉਸਦਾ ਨਾਮੋ-ਨਿਸਾਨ ਵੀ ਨਹੀਂ ਮਿਲਿਆ । ਇਕ ਹੋਰ ਲਸਕਰ ਭੇਜਿਆ ਗਿਆ, ਪਰ ਜਦੋਂ ਉਹ ਸਿਪਾਹੀ ਬੰਗਾਲ ਪੁੱਜੇ ਤਾਂ ਉਥੋਂ ਅੱਗੇ ਨਾ ਵਧ ਸਕੇ । ਅਖ਼ੀਰ ਇਹ ਯੋਜਨਾ ਛੱਡਣੀ ਪਈ । ਔਰੰਗਜ਼ੇਬ ਦੀ ਹਕੂਮਤ ਸਮੇਂ ਉਸ ਦੇ ਇਕ ਸੈਨਾਪਤੀ ਮੀਰ ਜੁਮਲਾ ਨੇ ਫਿਰ ਇਕ ਵਾਰ ਆਸਾਮ ਉੱਤੇ ਹੱਲਾ ਕੀਤਾ । ਇਤਿਹਾਸਕਾਰ ਸਹਾਬੁਦੀਨ ਜੋ ਦਿੱਲੀ ਤੋਂ ਇਸ ਫ਼ੌਜ ਦੇ ਨਾਲ ਆਇਆ ਸੀ, ਉਸ ਨੇ 1662 ਈਸਵੀ ਵਿਚ, ਜੋ ਲਿਖਤ ਛੱਡ ਗਿਆ ਹੈ, ਕਈ ਹੋਰ ਗੱਲਾਂ ਤੋਂ ਇਲਾਵਾ ਇਹ ਵੀ ਲਿਖਿਆ ਹੈ : "ਆਸਾਮ ਇਕ ਵਹਿਸ਼ੀ ਤੇ ਖ਼ੌਫਨਾਕ ਦੇਸ਼ ਹੈ ਜਿਥੇ ਕਦਮ ਕਦਮ ਉੱਤੇ ਖਤਰਾ ਹੈ । ਉਥੇ ਜਾਣ ਵਾਲਾ ਕੋਈ ਵਿਅਕਤੀ ਉਥੋਂ ਕਦੀ ਵਾਪਸ ਨਹੀਂ ਆ ਸਕਿਆ । ਇਥੋਂ ਦੇ ਆਦਿ-ਵਾਸੀਆਂ ਦੇ ਤੌਰ-ਤਰੀਕੇ ਕਿਸੇ ਨੂੰ ਪਤਾ ਨਹੀਂ । ਇਸ ਲਈ ਹਿੰਦੁਸਤਾਨ ਦੇ ਲੋਕ ਆਸਾਮ ਦੇ ਨਿਵਾਸੀਆਂ ਨੂੰ ਟੂਣਾ-ਟੋਟਕਾ ਕਰਨ ਵਾਲੇ ਜਾਦੂਗਰ ਸਮਝਦੇ ਹਨ । ਇੱਥੋਂ ਤੱਕ ਕਿ ਉਹਨਾਂ ਨੂੰ ਮਨੁੱਖ ਦੇ ਘੇਰੇ ਤੋਂ ਬਾਹਰ ਮੰਨਿਆ ਜਾਂਦਾ ਹੈ ।" ਐਡਵਰਡ ਗੇਟ ਨੇ ਪਹਿਲੀ ਵਾਰ ਵਿਗਿਆਨਕ ਆਧਾਰ ਤੇ ਆਸਾਮ ਦਾ ਇਤਿਹਾਸ

ਲਿਖਿਆ । ਉਸ ਨੇ ਜਿਥੋਂ ਤੱਕ ਹੋ ਸਕਿਆ ਆਪਣੇ ਬਿਰਤਾਂਤ ਨੂੰ ਪੁਰਾਣੇ ਦਸਤਾਵੇਜ਼ਾਂ ਉੱਤੇ ਆਧਾਰਿਤ ਰੱਖਿਆ । ਉਸ ਨੇ ਲਿਖਿਆ ਹੈ : "ਅਹੋਮ ਇਤਿਹਾਸਕ ਦਸਤਾਵੇਜ਼ ਅਤੇ ਮੁਸਲਮਾਨ ਇਤਿਹਾਸਕਾਰਾਂ ਦੇ ਵਰਣਨ ਇਸ ਗੱਲ ਦੀ ਸ਼ਾਹਦੀ ਭਰਦੇ ਹਨ ਕਿ ਦੁਸ਼ਮਣ ਦੀ ਫ਼ੌਜ ਨੂੰ ਵਸ ਵਿਚ ਕਰਨ ਲਈ ਤਵੀਤ ਤੇ ਗੰਢਾਂ ਅਤੇ ਜੰਤਰ-ਮੰਤਰ ਦੀ ਵਰਤੋਂ ਕੀਤੀ ਜਾਂਦੀ ਸੀ । ਇੱਥੋਂ ਤੱਕ ਕਿ ਦੁਸ਼ਮਣ ਫ਼ੌਜ ਦੇ ਕਈ ਉੱਚੇ ਅਧਿਕਾਰੀ, ਜਾਦੂ-ਟੂਣੇ ਤੇ ਜੰਤਰਾਂ ਦੇ ਅਸਰ ਨਾਲ ਮਾਰੇ ਜਾਦੇ ਸਨ । ਇਕ ਅਹੋਮ ਬੁਰੰਜੀ (ਇਤਿਹਾਸਕ ਦਸਤਾਵੇਜ਼) ਵਿਚ ਜਾਸੂਸੀ ਅਤੇ ਸਾਜ਼ਸ਼ ਦੇ ਅਪਰਾਧ ਵਿਚ ਚਲਾਏ ਜਾਣ ਵਾਲੇ ਇਕ ਮੁਕੱਦਮੇ ਦਾ ਵਰਣਨ ਮਿਲਦਾ ਹੈ । ਮੁਕੱਦਮੇ ਦੀ ਸੁਣਵਾਈ ਦੇ ਸਮੇਂ ਇਕ ਗਵਾਹ ਦਾ ਬਿਆਨ ਸੀ, "ਮੈਨੂੰ ਕਿਹਾ ਗਿਆ ਸੀ ਕਿ ਬਾਗਾ ਕਬੀਲੇ ਦੇ ਇਕ ਜਾਦੂਗਰ ਦੇ ਕੋਲ ਇਕ ਪੁਰਾਣੀ ਪੋਥੀ ਹੈ, ਜਿਸ ਦੀ ਮਦਦ ਨਾਲ ਉਹ ਕਿਸੇ ਨੂੰ ਵੀ ਆਪਣੇ ਵਸ ਵਿਚ ਕਰ ਸਕਦਾ ਹੈ । ਇਥੋਂ ਤੱਕ ਕਿ ਰਾਜਿਆਂ ਅਤੇ ਉਸ ਦੀ ਪਰਜਾ ਨੂੰ ਵੀ ।"

ਇਸ ਤਰ੍ਹਾਂ ਦੀਆ ਅਨੇਕਾਂ ਮੰਤਰ-ਪੋਥੀਆਂ ਵਿਦਵਾਨ ਨੂੰ ਪ੍ਰਾਪਤ ਹੋਈਆਂ ਹਨ । ਉਨ੍ਹਾਂ ਵਿਚ ਬੜੀ ਸਪਸ਼ਟਤਾ ਨਾਲ ਦੱਸਿਆ ਗਿਆ ਹੈ ਕਿ ਪ੍ਰਾਚੀਨ ਕਾਲ ਵਿਚ ਆਸਾਮੀ ਵੈਦ ਕਿਵੇਂ ਜੜ੍ਹੀ-ਬੂਟੀਆ ਦੀ ਮਦਦ ਨਾਲ, ਕਈ ਸਰੀਰਕ ਜਾਂ ਮਾਨਸਿਕ ਰੋਗਾਂ ਦਾ ਇਲਾਜ ਕਰਦੇ ਸਨ । ਟੂਣੇ-ਟੱਪੇ ਦੇ ਇਲਮ ਦਾ ਮੁੱਢ ਦਸਵੀਂ ਜਾਂ ਗਿਆਰਵੀਂ ਸਦੀ ਈਸਵੀ ਵਿਚ ਬੱਝਿਆ ਮੰਨਿਆ ਜਾਂਦਾ ਹੈ । ਡਾ. ਬੀ. ਕੇ. ਬਰੂਆ ਦੇ ਮੱਤ ਅਨੁਸਾਰ, "ਇਹ ਬੁੱਧ ਧਰਮ ਦੀ ਮਹਾਯਾਨ ਸੰਪਰਦਾਇ ਦੀ ਸ਼ਾਖਾ ਮੰਤ੍ਰਯਾਨ ਦਾ ਪ੍ਰਭਾਵ ਸੀ । ਅਥਰਵ ਵੇਦ ਵਿਭਿੰਨ ਤੰਤਰਾ ਅਤੇ ਕਬੀਲੇ ਦੇ ਆਦਿ ਵਿਸ਼ਵਾਸਾਂ ਦਾ ਵੀ ਇਸ ਦੇ ਦ੍ਰਿੜ੍ਹ ਹੋਣ ਵਿਚ ਕਾਫ਼ੀ ਹਿੱਸਾ ਹੈ । ਇਕ ਮੰਤਰ ਵਿਚ ਆਸਾਮ ਵਿਚ ਰਹਿਣ ਵਾਲੀਆਂ ਵਿਭਿੰਨ ਜਾਤੀਆ ਦੇ ਨਾਵਾ ਗਾਰੋ, ਮੀਰੀ, ਨਾਗਾ, ਬ੍ਰਾਹਮਣ, ਕਾਲਿਤ, ਕੋਚ, ਵੈਸਯਾ, ਦਾ ਜ਼ਿਕਰ ਹੈ । ਇਹ ਗੱਲ ਧਿਆਨ ਦੇਣ ਯੋਗ ਹੈ ਕਿ ਇਨ੍ਹਾਂ ਮੰਤਰਾਂ ਦੇ ਪ੍ਰਯੋਗ ਲਈ ਕਿਸੇ ਬ੍ਰਾਹਮਣ ਪ੍ਰੋਹਿਤ ਦੀ ਕੋਈ ਲੋੜ ਨਹੀਂ ਸੀ ਪੈਂਦੀ । ਉਨ੍ਹਾਂ ਦਾ ਉਚਾਰਨ ਕਰਕੇ ਕੋਈ ਵੀ ਸ਼ਖਸ ਮਨ-ਇੱਛਤ ਫਲ ਦੀ ਪ੍ਰਾਪਤੀ ਕਰ ਸਕਦਾ ਸੀ ।

ਇਨ੍ਹਾਂ ਪੋਥੀਆ ਵਿਚ ਅਖੀਰ ਚਰਚਾ ਕਿਨ੍ਹਾਂ ਵਿਸ਼ਿਆਂ ਦੀ ਕੀਤੀ ਗਈ ਹੈ ? ਕਾਮਰਤਨ ਤੰਤਰ ਅਤੇ ਬ੍ਰਿਹਤ ਵੈਦਾਸਾਰ ਵਿਚ ਅਜਿਹੇ ਜਾਦੂ ਟੂਣੇ ਅਤੇ ਮੰਤਰ ਦਰਜ ਹਨ ਜਿਨ੍ਹਾਂ ਦੁਆਰਾ ਮਰਦ ਇਸਤਰੀ ਨੂੰ ਵਸ ਵਿਚ ਰੱਖ ਸਕਦਾ ਹੈ ਤੇ ਇਸਤਰੀ ਮਰਦ ਨੂੰ । ਇਨ੍ਹਾਂ ਵਿਚ ਹੀ ਕਾਮ ਦੀ ਸ਼ਕਤੀ ਤੇ ਸਮਰਥਾ ਨੂੰ ਵਧਾਣ ਜਾਂ ਕਾਇਮ ਰਖਣ ਦੇ ਕਈ ਨੁਸਖੇ ਦਰਜ ਹਨ । ਇਸ ਤੋਂ ਇਲਾਵਾ ਦੱਸਿਆ ਗਿਆ ਹੈ ਕਿ ਤੀਵੀਂ ਕਿਵੇਂ ਆਪਣੇ ਵਾਲ ਲੰਮੇ, ਕਾਲੇ ਅਤੇ ਖ਼ੂਬਸੂਰਤ ਰੱਖ ਸਕਦੀ ਹੈ ਜਾਂ ਆਵਾਜ਼ ਕਿਵੇਂ ਸੁਰੀਲੀ ਕੀਤੀ ਜਾ ਸਕਦੀ ਹੈ । ਬਸੰਤ ਦੇ ਆਗਮਨ ਉੱਤੇ ਮਨਾਏ ਜਾਣ ਵਾਲੇ ਬੀਹੂ ਉਤਸਵ ਵਿਚ ਪਸ਼ੂਆਂ ਨੂੰ ਅੱਜ ਵੀ ਖਾਸ ਖਾਸ ਜੰਗਲੀ ਜੜ੍ਹੀ-ਬੂਟੀਆਂ ਦੀਆਂ ਟਹਿਣੀਆਂ ਦੇ ਨਾਲ ਮਾਰਿਆ ਜਾਂਦਾ ਹੈ । ਧਾਰਨਾ ਹੈ ਕਿ ਇਸ ਤਰ੍ਹਾਂ ਉਨ੍ਹਾਂ ਦੀ ਜੰਗਲੀ ਪਸ਼ੂਆਂ

ਤੋਂ ਰੱਖਿਆ ਹੁੰਦੀ ਹੈ । ਇਸੇ ਤਰ੍ਹਾਂ ਪੱਤਝੜ ਵਿਚ ਮਨਾਏ ਜਾਣ ਵਾਲੇ ਬੀਹੂ ਦੇ ਦਿਨ ਆਸਾਮੀ ਕਿਸਾਨ ਖੇਤਾਂ ਵਿਚ ਫੁੱਟਣ ਵਾਲੇ ਧਾਨ ਦੇ ਅੰਕੂਰੀ ਉੱਤੇ ਬਾਂਸ ਘੁਮਾਂਦੇ ਹਨ ਅਤੇ ਮੰਤਰਾਂ ਦਾ ਉਚਾਰਨ ਕਰਦੇ ਹੋਏ ਖੇਤਾਂ ਵਿਚ ਮਿੱਟੀ ਦੇ ਛੋਟੇ ਛੋਟੇ ਦੀਵੇ ਜਗਾਂਦੇ ਹਨ । ਇਹ ਅਥਰਵ ਵੇਦ ਦੀਆਂ ਰੀਤਾਂ ਦਾ ਸਿੱਧਾ ਪ੍ਰਭਾਵ ਹੈ, ਜਿਸ ਵਿਚ ਜਿਆਦਾ ਦੁੱਧ ਪ੍ਰਾਪਤ ਕਰਨ ਲਈ ਗਊ ਨੂੰ ਖਾਸ ਖਾਸ ਦਰੱਖਤ ਦੀਆਂ ਸ਼ਾਖਾਂ ਨਾਲ ਮਾਰਨ ਦਾ ਅਤੇ ਫਸਲਾਂ ਨੂੰ ਚੂਹਿਆਂ ਤੇ ਕੀੜਿਆਂ ਤੋਂ ਰੱਖਿਆ ਕਰਨ ਲਈ ਖੇਤਾ ਵਿਚ ਅਸ਼ਵਿਨੀ ਕੁਮਾਰਾ ਦੀ ਪੂਜਾ ਕਰਨ ਦਾ ਵਿਧਾਨ ਹੈ । ਇਸ ਤਰ੍ਹਾਂ ਪ੍ਰਾਚੀਨ ਭਾਰਤ ਦੇ ਫਸਲਾਂ ਦੇ ਦਿਉਤੇ ਖੇਤਰਪਾਲਕਾ ਅਤੇ ਖੇਤਰਪਾਲਿਕਾ ਆਸਾਮੀ ਕਿਸਾਨਾਂ ਜਾਂ ਖੇਟੋਰ ਅਤੇ ਖੇਟੋਰੀ ਬਣ ਗਏ ਹਨ । ਇਨ੍ਹਾਂ ਦੀ ਪੂਜਾ ਨਵੇਂ ਜੰਮੇ ਵੱਛੜੇ ਵੱਛੜਿਆਂ ਦੀ ਰੱਖਿਆ ਹਿਤ ਕੀਤੀ ਜਾਂਦੀ ਹੈ । ਸਪੇਰਿਆਂ ਦੀ ਤਾਂ ਆਸਾਮ ਵਿਚ ਕੋਈ ਗਿਣਤੀ ਹੀ ਨਹੀਂ । ਸਰਪ ਦੇਵੀ ਮਨਸਾ ਜਾਂ ਮਰੋਈ ਦੀ ਪੂਜਾ ਹਰ ਪਿੰਡ ਵਿਚ ਹੁੰਦੀ ਹੈ । ਸੱਪਾਂ ਦੀ ਭਰਮਾਰ ਵਾਲੇ ਕਿਸੇ ਵੀ ਇਲਾਕੇ ਲਈ ਇਹ ਸੁਭਾਵਿਕ ਹੀ ਹੈ । ਮਨਸਾ ਦੇਵੀ ਦਾ ਸ਼ਿਵ ਦੇ ਨਾਲ ਬੜਾ ਗੂੜ੍ਹਾ ਸੰਬੰਧ ਹੈ । ਹਿੰਦੂਆਂ ਦੇ ਕਈ ਦੇਵੀ ਦੇਵਤਿਆਂ ਨੂੰ ਆਸਾਮੀ ਮੰਤਰਾ ਵਿਚ ਸਥਾਨ ਮਿਲਿਆ ਹੈ । ਇਨ੍ਹਾਂ ਵਿਚ ਪ੍ਰਮੁੱਖ ਇਹ ਹਨ—ਕਾਮਾਖਯਾ, ਹਾਯਾਗਰੀਵਾ, ਨਰਸਿੰਮਹਾ, ਗਣੇਸ਼, ਵਿਸ਼ਨੂੰ ਅਤੇ ਸੂਰਯਾ । ਇਸ ਤੋਂ ਇਲਾਵਾ ਸਿਵਜੀ ਹੈ ਜੋ ਸਭ ਥਾਈਂ ਛਾਇਆ ਹੋਇਆ ਹੈ ।

ਸ਼ਿਵ ਗ਼ੈਰ-ਆਰੀਆਈ ਮੁੱਢ ਦਾ ਦੇਵਤਾ ਮੰਨਿਆ ਜਾ ਚੁੱਕਾ ਹੈ । ਕਈ ਮੰਗੋਲ-ਵੰਸ਼ੀ ਕਬੀਲੇ ਲਾਲੁੰਗ ਅਤੇ ਬੋਡੋ ਮਹਾਦੇਵ ਦੀ ਉਪਾਸਨਾ ਆਪਣੇ ਵੱਖਰੇ ਢੰਗ ਨਾਲ ਕਰਦੇ ਹਨ । ਇਹ ਠੀਕ ਹੈ ਕਿ ਉਨ੍ਹਾਂ ਨੂੰ ਬਾਅਦ ਵਿਚ ਹਿੰਦੂ ਦੇਵ ਕੁਲ ਵਿਚ ਸ਼ਾਮਲ ਕਰ ਲਿਆ ਗਿਆ ਤਾਂ ਜੋ ਹਿੰਦੂ ਧਰਮ ਦੇ ਪ੍ਰਚਾਰ ਲਈ ਉਨ੍ਹਾਂ ਦੀ ਅਪਾਰ ਲੋਕ-ਪ੍ਰਿਯਤਾ ਦਾ ਲਾਭ ਉਠਾਇਆ ਜਾ ਸਕੇ । ਪਰੰਤੂ ਆਸਾਮੀ ਮੰਤਰਾਂ ਵਿਚ ਸ਼ਿਵ ਇਕ ਲੋਕਪ੍ਰਿਯ ਦੇਵਤੇ ਦੇ ਰੂਪ ਵਿਚ ਸੁਤੰਤਰ ਤੌਰ ਤੇ ਪ੍ਰਗਟ ਹੋਇਆ ਹੈ । ਭਾਵੇਂ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਉਸ ਵਿਚ ਸਿਵ ਨਾਲ ਸੰਬੰਧਿਤ ਆਰੀਆਈ ਤੱਤ ਕੁਝ ਮਾਤਰਾ ਵਿਚ ਜਰੂਰ ਰਲੇ ਹਨ । ਆਸਾਮੀ ਮੰਤਰਾਂ ਵਿਚ ਮਿਲਦੀਆਂ ਦੋ ਕਥਾਵਾਂ ਇਸ ਗੱਲ ਨੂੰ ਸਪਸਟ ਕਰਨ ਵਿਚ ਸਹਾਇਕ ਹੋਣਗੀਆਂ । ਪਹਿਲੀ ਕਥਾ ਇਸ ਤਰ੍ਹਾਂ ਹੈ ਕਿ ਪਾਰਬਤੀ ਦੀ ਅਲੌਕਿਕ ਸੁੰਦਰਤਾ ਨੂੰ ਵੇਖ ਕੇ ਸ਼ਿਵ ਇਕ ਵਾਰ ਦਿਨ-ਦਿਹਾੜੇ ਕਾਮਾਤੁਰ ਹੋ ਉੱਠੇ ਅਤੇ ਉਨ੍ਹਾਂ ਨੇ ਸੰਭੋਗ ਦੀ ਇੱਛਾ ਪ੍ਰਗਟ ਕੀਤੀ । ਪਾਰਬਤੀ ਨੇ ਸਾਫ਼ ਇਨਕਾਰ ਕਰਦਿਆਂ ਕਿਹਾ ਕਿ ਦਿਨ ਦਿਹਾੜੇ ਅਜਿਹੇ ਭੋਗਾਂ ਵਿਚ ਲੀਨ ਹੋਣਾ ਠੀਕ ਨਹੀਂ ਪਰੰਤੂ ਸਿਵ ਨਹੀਂ ਮੰਨਿਆ ਅਤੇ ਆਪਣੀ ਗੱਲ ਉੱਤੇ ਅੜਿਆ ਰਿਹਾ । ਇਸ ਤੇ ਕਰੋਧ ਵਿਚ ਆ ਕੇ ਪਾਰਬਤੀ ਨੇ ਬਹੁਤ ਸਾਰੇ ਸੱਪ ਪੈਦਾ ਕੀਤੇ, ਜੋ ਸਭ ਸ਼ਿਵ ਦੀ ਸੰਤੁਸ਼ਟਤਾ ਲਈ ਪ੍ਰਾਰਥਨਾ ਕਰਨ ਲੱਗੇ । ਅਖੀਰ ਵਿਚ ਸ਼ਿਵ ਨੂੰ ਆਪਣਾ ਹੱਠ ਤਿਆਗਣਾ ਪਿਆ ਅਤੇ ਸੱਪਾਂ ਨੂੰ ਆਪੋ ਆਪਣੀ ਯੋਗਤਾ ਦੇ ਅਨੁਸਾਰ ਵਿਸ਼ ਧਾਰਨ ਕਰ ਸਕਣ ਦਾ ਵਰਦਾਨ ਦੇਣਾ ਪਿਆ । ਦੂਜੀ ਕਥਾ ਇਸ ਪ੍ਰਕਾਰ ਹੈ ਕਿ ਧਨਵੰਤਰੀ ਨੇ ਇਕ ਵਾਰ ਮਹੇਸ਼ਵਰ ਅੱਗੇ ਸਿਕਾਇਤ ਕੀਤੀ ਕਿ ਮਨੁੱਖ

ਜਾਤੀ ਦੀ ਰੱਖਿਆ ਕਰਨਾ ਉਨ੍ਹਾਂ ਲਈ ਆਏ ਦਿਨ ਕਠਨ ਹੁੰਦਾ ਜਾ ਰਿਹਾ ਹੈ ਕਿਉਂਕਿ ਧਰਤੀ ਉੱਤੇ ਅੱਜ ਕੱਲ੍ਹ ਹਜ਼ਾਰਾਂ ਅਜਿਹੀਆਂ ਮੁਸੀਬਤਾਂ ਪੈਦਾ ਹੋ ਚੁੱਕੀਆਂ ਹਨ, ਜਿਨ੍ਹਾਂ ਦਾ ਆਯੁਰਵੇਦ ਵਿਚ ਕੋਈ ਜ਼ਿਕਰ ਨਹੀਂ । ਉਹਨਾਂ ਦੀ ਸਿਰਜਣਾ ਕਿਸ ਨੇ ਕੀਤੀ ? ਸ਼ਿਵ ਇਸ ਸੁਆਲ ਦਾ ਕੋਈ ਉੱਤਰ ਨਾ ਦੇ ਸਕੇ । ਸੋ, ਉਹ ਦੋਵੇਂ ਬ੍ਰਹਮਾ ਦੇ ਕੋਲ ਗਏ । ਪਰ ਪ੍ਰਜਾਪਤੀ ਨੇ ਵੀ ਅਗਿਆਨਤਾ ਪ੍ਰਗਟ ਕੀਤੀ । ਫਿਰ ਤਿੰਨੋਂ ਵਿਸ਼ਨੂੰ ਦੀ ਸ਼ਰਣ ਵਿਚ ਗਏ । ਪਰ ਹੈਰਾਨੀ ਦੀ ਗੱਲ ਸੀ ਕਿ ਉਨ੍ਹਾਂ ਕੋਲ ਵੀ ਇਸ ਦਾ ਕੋਈ ਜਵਾਬ ਨਹੀਂ ਸੀ । ਅਖੀਰ ਦੋਹਾਂ ਨੇ ਉੱਤਰ ਵਲ ਯਾਤਰਾ ਕੀਤੀ ਅਤੇ ਉੱਥੇ ਸਾਗਰ ਵਿਚ ਪੂਰਨ ਬ੍ਰਹਮ ਨੂੰ 'ਅਨੰਤਾ ਸਾਯਾ' ਉੱਤੇ ਬੈਠੇ ਹੋਏ ਵੇਖਿਆ । ਜਦੋਂ ਉਨ੍ਹਾਂ ਤੋਂ ਇਹ ਸਵਾਲ ਪੁੱਛਿਆ ਗਿਆ ਤਾਂ ਉਨ੍ਹਾ ਨੇ ਇਸ ਗੜਬੜੀ ਦਾ ਕਾਰਨ ਇਹ ਦੱਸਿਆ ਕਿ ਤ੍ਰਿਮੂਰਤੀ ਦੀ ਸਿਰਜਣਾ ਵੇਲੇ ਚਾਰ ਸੰਨਿਆਸੀ ਉਨ੍ਹਾ ਦੇ ਕੋਲ ਆਏ ਅਤੇ ਮਨੁੱਖ ਜਾਤੀ ਨੂੰ ਦੁੱਖ ਦੇਣ ਵਾਲੀਆਂ ਹਜ਼ਾਰਾਂ ਮੁਸੀਬਤਾ ਨੂੰ ਤਰਲੇ ਮਿੰਨਤਾਂ ਨਾਲ ਲੈ ਗਏ । ਇਹ ਆਸਾਨੀ ਨਾਲ ਵੇਖਿਆ ਜਾ ਸਕਦਾ ਹੈ ਕਿ ਦੋਹਾ ਕਥਾਵਾਂ ਵਿਚ ਸ਼ਿਵ ਅਤੇ ਹੋਰ ਦੇਵਤਿਆਂ ਦਾ ਚਿੱਤਰਣ ਲੌਕਿਕ ਪੱਧਰ ਉੱਤੇ ਆਮ ਪੇਂਡੂਆ ਦੀ ਰੁਚੀ ਅਨੁਸਾਰ ਹੋਇਆ ਹੈ ।

ਪਰ ਇਸ ਦਾ ਭਾਵ ਇਹ ਦੱਸਣਾ ਨਹੀਂ ਕਿ ਆਸਾਮ ਵਿਚ ਸਿਵ ਜੀ ਅਤੇ ਪ੍ਰਧਾਨ ਹਿੰਦੂ ਦੇਵੀ ਦੇਵਤਿਆਂ ਦੀ ਪੂਜਾ ਸਿਰਫ ਲੌਕਿਕ ਪੱਧਰ ਉੱਤੇ ਹੀ ਹੁੰਦੀ ਹੈ । ਇਸ ਦੇ ਉਲਟ, ਲਿੰਗ ਦੇ ਪ੍ਰਤੀਕ ਦੇ ਰੂਪ ਵਿਚ ਸ਼ਿਵ ਦੀ ਉਪਾਸਨਾ ਭਾਰਤ ਦੇ ਦੂਜੇ ਭਾਗਾ ਵਾਂਗ, ਆਸਾਮ ਵਿਚ ਵੀ ਥਾਂ ਥਾਂ ਫੈਲੇ ਸ਼ਿਵਾਲਿਆ ਵਿਚ ਵੇਖੀ ਜਾ ਸਕਦੀ ਹੈ । ਆਸਾਮ ਦੇ ਪ੍ਰਮੁੱਖ ਸਿਵਾਲੇ ਹੇਠ ਲਿਖੇ ਹਨ : ਵਸ਼ਿਸ਼ਟ ਆਸ਼ਰਮ ਅਤੇ ਓਮਾਨੰਦ ਦੇ ਦੋ ਸ਼ਿਵਾਲੇ (ਗੋਹਾਟੀ); ਮਹਾਭੈਰਵ ਅਤੇ ਨਾਗਸ਼ੰਕਰ ਦੇ ਮੰਦਰ (ਤੇਜ਼ਪੁਰ); ਵਿਸ਼ਵਨਾਥ ਦਾ ਸ਼ਿਵਲਿੰਗ; ਸ਼ਿਬਸਾਗਰ ਦਾ ਪ੍ਰਮੁਖ ਮੰਦਰ; ਸ਼ਿਵ ਦੋਲ ਅਤੇ ਇਸੇ ਜ਼ਿਲ੍ਹੇ ਦੇ ਕਈ ਇਕ ਹੋਰ ਸ਼ਿਵ ਦੋਲ (ਸ਼ਿਵਾਲੇ); ਇਸੇ ਤਰ੍ਹਾਂ ਗੋਲਾਘਾਟ ਪਰਗਨੇ ਦੇ ਨਘੇਰੀਤਿੰਗ ਅਤੇ ਨੁਮਾਲੀਗੜ੍ਹ ਦੇ ਸ਼ਿਵ ਮੰਦਰ । ਇਨ੍ਹਾਂ ਪ੍ਰਧਾਨ ਸ਼ਿਵ ਮੰਦਰਾ ਵਿਚ ਅਤੇ ਸਾਰੇ ਦੇਸ਼ ਵਿਚ ਫੈਲੇ ਹੋਏ ਅਨੇਕਾਂ ਸ਼ਿਵਾਲਿਆ ਵਿਚ ਸ਼ਿਵ ਦੀ ਆਰਾਧਨਾ ਸ਼ਾਸਤਰੀ ਗ੍ਰੰਥਾਂ ਦੀ ਵਿਧੀ ਨਾਲ ਹੁੰਦੀ ਹੈ । ਸਕਤੀ ਦੀ ਉਪਾਸਨਾ ਕਾਮਾਖਯਾ, ਉਗਰਾਤਾਰਾ, ਡਿਕਾਰਾ-ਵਾਸਿਨੀ, ਤਾਮਰੇਸ਼ਵਰੀ, ਦੁਰਗਾ, ਕਾਲੀ ਅਤੇ ਓਮ-ਪਾਰਬਤੀ ਆਦਿ ਕਈ ਰੂਪਾਂ ਵਿਚ ਹੁੰਦੀ ਹੈ । ਇਨ੍ਹਾਂ ਦੇ ਮੰਦਰ ਵੀ ਸਾਰੇ ਇਲਾਕੇ ਵਿਚ ਬਿਖਰੇ ਹੋਏ ਹਨ । ਗੋਹਾਟੀ, ਖੇਤਰੀ ਅਤੇ ਸ਼ਿਲਘਾਟ ਦੇ ਤਿੰਨ ਮੰਦਰ ਜਿਨ੍ਹਾ ਵਿਚ ਕਾਮਾਖਯਾ ਦੇਵੀ ਪੂਜੀ ਜਾਂਦੀ ਹੈ, ਸਭ ਤੋਂ ਜ਼ਿਆਦਾ ਪ੍ਰਸਿੱਧ ਹਨ । ਸਿਬਸਾਗਰ ਦਾ ਦੇਵੀ ਦੋਲ, ਜੋਰਹਾਟ ਦਾ ਬੁਰਹੀ ਗੁਸਾਈ ਦੇਵਾਲਿਆ, ਨਾਓਗਾਂਗ ਜ਼ਿਲ੍ਹੇ ਵਿਚ ਹਾਤੀਮਾਰਾ ਦਾ ਮਹਿਸ਼ ਮਰਦਨੀ ਦੁਰਗਾ ਮੰਦਰ, ਤੇਜ਼ਪੁਰ ਦਾ ਪ੍ਰਾਚੀਨ ਭੈਰਵੀ ਮੰਦਰ, ਵਿਸ਼ਵਨਾਥ ਦਾ ਓਮਾਵਨ, ਉੱਤਰੀ ਗੋਹਾਟੀ ਦਾ ਦਿਗੇਸ਼ਵਰੀ ਮੰਦਰ, ਕ੍ਰਿਸ਼ਨਾਈ ਦੇ ਲਾਗੇ ਦਾ ਤੁਕਰੇਸ਼ਵਰੀ ਮੰਦਰ ਅਤੇ ਗੋਲਪਾਰ ਜ਼ਿਲ੍ਹੇ ਵਿਚ ਬੋਂਗਾਈਗਾਉਂ ਦਾ ਬਾਗੇਸਵਰੀ ਦੇਵਾਲਿਆ ਦੇਵੀ ਦੀ ਉਪਾਸਨਾ ਦੇ ਕੁਝ ਹੋਰ ਪ੍ਰਸਿੱਧ ਕੇਂਦਰ ਹਨ । ਆਸਾਮ ਵਿਚ

ਵਿਸ਼ਨੂੰ ਦੀ ਪੂਜਾ ਵੀ ਪ੍ਰਾਚੀਨ ਕਾਲ ਤੋਂ ਚਲੀ ਆ ਰਹੀ ਹੈ। ਵਿਸ਼ਨੂੰ ਦੇ ਮੰਦਰਾਂ ਦੀ ਸੰਖਿਆ ਹੀ ਇਸ ਗੱਲ ਦਾ ਪ੍ਰਮਾਣ ਹੈ। ਇਥੇ ਇਹ ਗੱਲ ਧਿਆਨ ਦੇਣ ਯੋਗ ਹੈ ਕਿ ਪੌਰਾਣਾ ਦੇ ਪ੍ਰਸਿੱਧ ਅਸੁਰ ਨਰਕ ਨੇ, ਵਿਸ਼ਨੂੰ ਦੇ ਕਹਿਣ ਉੱਤੇ ਹੀ, ਕਾਮਾਖਯਾ ਦੇਵੀ ਦੀ ਉਪਾਸਨਾ ਸੁਰੂ ਕੀਤੀ ਸੀ। ਵਿਸ਼ਨੂੰ ਦੇ ਪ੍ਰਧਾਨ ਮੰਦਰ ਉਤਰੀ ਲਖੀਮਪੁਰ, ਸ਼ਿਬਸਾਗਰ, ਨਵਗਾਂਗ, ਗੋਹਾਟੀ ਅਤੇ ਹਾਜੋ ਵਿਚ ਮਿਲਦੇ ਹਨ। ਪਰ ਸ੍ਰੀ ਸ਼ੰਕਰਦੇਵ ਦੁਆਰਾ 16ਵੀਂ ਸ਼ਤਾਬਦੀ ਵਿਚ ਪ੍ਰਚਾਰੀ ਗਈ ਨਵ-ਵੈਨਸ਼ਨੋਵਾਦ, ਆਸਾਮ ਵਿਚ ਸਭ ਤੋਂ ਵੱਧ ਲੋਕਪ੍ਰਿਯ ਹੋਈ। ਅੱਜ ਵੀ ਉਹ ਆਸਾਮ ਵਿਚ ਇਕ ਜੀਵੰਤ ਧਰਮ ਹੈ ਜਿਸ ਦੇ ਮਠ ਸਾਰੇ ਇਲਾਕੇ ਵਿਚ ਬਿਖਰੇ ਹੋਏ ਮਿਲਦੇ ਹਨ, ਜਿਥੇ 'ਅਧਿਕਾਰੀ' ਕਹੇ ਜਾਣ ਵਾਲੇ ਮੁਖੀਏ ਦਾ ਆਸਨ ਹੁੰਦਾ ਹੈ। ਹਰ ਪਿੰਡ ਅਤੇ ਕਸਬੇ ਵਿਚ ਛੋਟੇ ਛੋਟੇ ਨਾਮਘਰ ਜਾਂ ਪ੍ਰਾਰਥਨਾ ਘਰ ਜ਼ਰੂਰ ਮਿਲਦੇ ਹਨ ਜਿਥੇ ਵੈਸ਼ਨੋ ਭਗਤ ਇਕੱਤਰ ਹੋ ਕੇ ਆਪਣੇ ਦੇਵ ਕ੍ਰਿਸ਼ਨ ਦਾ ਨਾਮ ਜਪਦੇ ਹਨ। ਵਿਸ਼ਨੂੰ ਦੀ ਪੂਜਾ ਹੁਣ ਉਨ੍ਹਾਂ ਦੇ ਕ੍ਰਿਸ਼ਨ ਅਵਤਾਰ ਦੇ ਰੂਪ ਵਿਚ ਹੀ ਹੁੰਦੀ ਹੈ। ਭਾਗਵਤ ਪੁਰਾਣ ਵਾਲਾ ਕ੍ਰਿਸ਼ਨ ਦਾ ਰੂਪ ਹੀ ਭਗਤਾਂ ਦੀ ਉਤੇਜਨਾ ਬਣਿਆ ਹੋਇਆ ਹੈ। ਇਨ੍ਹਾਂ ਨਾਮ ਘਰਾਂ ਵਿਚ ਕੋਈ ਮੂਰਤੀ ਨਹੀਂ ਰੱਖੀ ਹੁੰਦੀ, ਅਕਸਰ ਕਿਸੇ ਪਵਿੱਤਰ ਗ੍ਰੰਥ ਨੂੰ ਹੀ ਦੇਵਤੇ ਦਾ ਪ੍ਰਤੀਕ ਸਵੀਕਾਰ ਕਰ ਲਿਆ ਜਾਂਦਾ ਹੈ।

ਆਸਾਮ ਵਿਚ, ਹਿੰਦੂਆ ਵਲੋਂ, ਵਿਭਿੰਨ ਰੂਪਾ ਵਿਚ ਪੂਜੇ ਜਾਣ ਵਾਲੇ, ਵੰਨ-ਸੁਵੰਨੇ ਦੇਵੀ-ਦੇਵਤਿਆਂ ਦਾ ਇਹ ਸੰਖੇਪ ਬਿਰਤਾਂਤ ਹੈ। ਦੇਵਤਿਆਂ ਸੰਬੰਧੀ ਲੋਕਪ੍ਰਿਯ ਧਾਰਨਾਵਾਂ ਵਿਚ ਸਮੇਂ ਸਮੇਂ ਪਰਿਵਰਤਨ ਵੀ ਹੁੰਦੇ ਰਹਿੰਦੇ ਹਨ। ਇਸ ਦਾ ਉਦਾਹਰਣ ਹੈ ਦੇਵੀ ਦੇ ਸੰਕਲਪ ਵਿਚ ਤਬਦੀਲੀ। ਹਿੰਦੂ ਸੰਸਕਾਰਾਂ ਤੋਂ ਪ੍ਰਭਾਵਿਤ ਕਬੀਲਿਆ ਨੇ ਆਪਣੇ ਵਿਸ਼ਵਾਸਾਂ ਦੀ ਖਮੀਰ ਵੀ ਲਗਾ ਦਿਤੀ ਹੈ, ਜਿਸ ਨਾਲ ਮਿੱਸਾ ਰੰਗ ਆ ਗਿਆ ਹੈ ਜਾਂ ਗੱਲ ਹੋਰ ਗੁੰਝਲਦਾਰ ਬਣ ਗਈ ਹੈ। ਬੀਤੇ ਹੋਏ ਯੁੱਗਾਂ ਦੇ ਕਬਾਇਲੀ ਅੰਧ-ਵਿਸ਼ਵਾਸਾਂ ਦੀ ਲਾਗ, ਦੇਵੀ ਦੇਵਤਿਆ ਸੰਬੰਧੀ ਸੁਵਿਕਸਿਤ ਵਿਚਾਰਾ ਨਾਲ ਕੁਝ ਅਜਿਹੀ ਲੱਗੀ ਹੈ ਕਿ ਫਲਸਰੂਪ ਸਥਾਨਕ ਮਹੱਤਤਾ ਵਾਲੇ ਅਨੇਕਾਂ ਨਵੇਂ ਦੇਵੀ ਦੇਵਤੇ ਉਪਜੇ ਹਨ। ਕੁਝ ਕੁ ਦਾ ਰੂਪ ਤਾਂ ਇਤਨਾ ਬਦਲ ਗਿਆ ਹੈ ਕਿ ਉਨ੍ਹਾਂ ਨੂੰ ਪਛਾਣਨਾ ਹੀ ਮੁਸ਼ਕਲ ਹੋ ਗਿਆ ਹੈ। ਉਪਰੋਕਤ ਮੰਤਰ-ਕਥਾਵਾਂ ਵਿਚ ਵਰਣਿਤ ਸ਼ਿਵ ਦਾ ਸਹੀ ਰੂਪ ਪਛਾਣਨਾ ਬਹੁਤ ਹੀ ਕਠਨ ਹੈ। ਇਹ ਕਿਹੜਾ ਸਿਵ ਸੀ ? ਕਬਾਇਲੀ ਮਾਨਤਾਵਾ ਵਾਲਾ ਸ਼ਿਵ ਜਾਂ ਹਿੰਦੂਆਂ ਦੁਆਰਾ ਆਰੀਆਈਕ੍ਰਿਤ ਸ਼ਿਵ ? ਵਿਸ਼ਨੂੰ ਦੀ ਉਸਤਤੀ ਦੇ ਮੰਤਰਾਂ ਵਿਚ ਸੁਦਰਸ਼ਨ ਚੱਕਰ ਦੀ ਮਾਰੂ ਸ਼ਕਤੀ ਦੀ ਬੜੀ ਪ੍ਰਸੰਸਾ ਕੀਤੀ ਹੈ। ਦੁਸ਼ਟਾਂ ਦਾ ਨਾਸ਼ ਕਰਨ ਲਈ ਵਿਸਨੂੰ ਹਮੇਸ਼ਾ ਉਸ ਦੀ ਵਰਤੋਂ ਕਰਦਾ ਹੈ ਅਤੇ ਗੌਰੀ ਅਤੇ ਸ਼ੰਕਰ ਖ਼ੁਦ ਵੀ ਉਸ ਦਾ ਸਨਮਾਨ ਕਰਦੇ ਵਿਖਾਈ ਦੇਂਦੇ ਹਨ। ਇਕ ਹੋਰ ਮੰਤਰ ਵਿਚ ਰਾਮਾਇਣ ਦੀ ਪੂਰੀ ਕਥਾ ਸੋਲ੍ਹਾਂ ਪੰਕਤੀਆਂ ਵਿਚ ਵਰਣਨ ਕਰ ਦਿੱਤੀ ਗਈ ਹੈ ਅਤੇ ਰਾਮ ਸੀਤਾ ਤੋਂ ਲੈ ਕੇ ਹਨੂਮਾਨ ਤੇ ਬਾਲਮੀਕੀ ਤਕ, ਸਭਨਾਂ ਨੂੰ ਤੰਤਰ ਦੀ ਸਕਤੀ ਨੂੰ ਬਲਵਾਨ ਬਣਾਉਣ ਲਈ ਵਰਤਿਆ ਗਿਆ ਹੈ। ਗੋਲਪਾਰਾ ਜਿਲ੍ਹੇ ਵਿਚ ਕਈ ਸਥਾਨਾ ਵਿਚ ਰਾਮ ਅਤੇ ਸੀਤਾ ਦੇ ਨਾਲ ਲਛਮਣ ਦੀ ਵੀ ਪੂਜਾ ਕੀਤੀ ਜਾਂਦੀ ਹੈ। ਇਹ

ਸਾਰੇ ਉਦਾਹਰਣ ਇਸ ਗੱਲ ਨੂੰ ਦ੍ਰਿੜ੍ਹ ਕਰਦੇ ਹਨ ਕਿ ਹਿੰਦੂ ਦੇਵੀ-ਦੇਵਤੇ ਆਮ ਲੋਕਾ ਦੇ ਮਨ ਵਿਚ ਕਿਤਨੇ ਡੂੰਘੇ ਉਤਰ ਗਏ ਸਨ ।

ਪਿਛਲੇ ਅਧਿਆਇ ਵਿਚ ਸੀਤਲਾ ਦੇਵੀ ਅਤੇ ਅਪਸਵਰਾ ਦੇਵੀਆਂ ਦਾ ਜ਼ਿਕਰ ਹੋਇਆ ਹੈ । ਇਨ੍ਹਾਂ ਤੋਂ ਇਲਾਵਾ ਸਥਾਨਕ ਮਹੱਤਵ ਵਾਲੇ ਹੋਰ ਵੀ ਅਨੇਕਾ ਦੇਵੀ ਦੇਵਤੇ ਹਨ । ਮਿਸਾਲ ਵਜੋਂ, ਗੋਲਪਾਰਾ ਜਿਲ੍ਹੇ ਦੇ ਕਈ ਸਥਾਨਾ ਵਿਚ ਸਿਵ-ਪਾਰਬਤੀ ਦੀ ਪੂਜਾ ਪਗਲਾ ਬਾਬਾ ਅਤੇ ਸ਼ਿਵ ਠੁਕਰਾਨੀ ਜਾਂ ਬੁਰਹਾ-ਬੁਰਹੀ ਦੇ ਰੂਪ ਵਿਚ ਕੀਤੀ ਜਾਂਦੀ ਹੈ । ਸਿਲਚਰ ਦੇ ਸ਼ਹਿਰ ਦੇ ਨੇੜੇ, ਕਚਾਰੀ ਰਾਜਿਆਂ ਵਲੋਂ ਸਥਾਪਿਤ ਕਚਕਹਾਂਤੀ ਦੇਵੀ ਦਾ ਤਾਂਤਰਿਕ ਪੀਠ ਹੈ । ਕਚਕਹਾਤੀ ਦੀ ਤੁਲਨਾ ਸਦੀਆ ਦੇ ਤਾਂਬੇ ਦੇ ਮੰਦਰ ਵਿਚ ਪੂਜੀ ਜਾਂਦੀ ਤਾਮਰੇਸ਼ਵਰੀ ਜਾ ਕਚਾਈਖਾਤੀ ਦੇ ਨਾਲ ਆਸਾਨੀ ਨਾਲ ਕੀਤੀ ਜਾ ਸਕਦੀ ਹੈ । ਕਚਾਈਖਾਤੀ ਦੀ ਪੂਜਾ ਸਦੀਆ ਜਿਲ੍ਹੇ ਦੇ ਇਕ ਹੋਰ ਪਿੰਡ ਵਿਚ ਅਤੇ ਉੱਤਰੀ ਲਖੀਮਪੁਰ ਦੇ ਇਕ ਪਿੰਡ ਵਿਚ ਵੀ ਕੀਤੀ ਜਾਂਦੀ ਹੈ । ਇਸ ਖੇਤਰ ਵਿਚ ਦੇਵੀ ਦੀਆਂ ਮੂਰਤੀਆਂ ਖੁਦਾਈ ਦੇ ਦੌਰਾਨ ਮਿਲਦੀਆਂ ਸਨ । ਗੋਲਪਾਰਾ ਵਾਂਗ ਹੀ, ਬੁਰਹਾ-ਬੁਰਹੀ ਦੀ ਪੂਜਾ ਸਦੀਆ ਦੇ ਇਕ ਪੇਂਡੂ ਮੰਦਰ ਵਿਚ ਦੇਓਰੀਆ ਵਲੋਂ ਕੀਤੀ ਜਾਂਦੀ ਹੈ । ਇਨ੍ਹਾ ਲੋਕਾ ਵਿਚ ਬਲੀਆ ਬਾਬਾ ਨਾਂ ਦਾ ਦੇਵਤਾ ਵੀ ਲੋਕਪ੍ਰਿਯ ਹੈ ਜਿਸ ਦਾ ਅਰਥ ਪਗਲਾ ਬਾਬਾ ਹੈ । ਮਾਲਣੀ ਥਾਨ ਵਿਚ ਇਕ ਵਿਸਾਲ ਸ਼ਿਵਲਿੰਗ ਅਤੇ ਇਕ ਬਿਨਾਂ ਸੀਸ ਦੇ ਇਸਤਰੀ ਦੀ ਮੂਰਤੀ ਮਿਲਦੀ ਹੈ । ਹੋ ਸਕਦਾ ਹੈ ਕਿ ਇਹ ਮੂਰਤੀ ਪਾਰਬਤੀ ਦੀ ਹੋਵੇ, ਜੋ ਬਾਅਦ ਵਿਚ ਖੰਡਤ ਹੋ ਗਈ ਹੋਵੇ । ਪਰੰਤੂ ਸਥਾਨਕ ਪਰੰਪਰਾਗਤ ਵਿਸਵਾਸ ਇਹ ਹੈ ਕਿ ਉਹ ਸ਼ਿਵ ਨਾਲ ਪ੍ਰੇਮ ਕਰਨ ਵਾਲੀ ਇਕ ਮਾਲਣ ਦੀ ਮੂਰਤੀ ਹੈ, ਜਿਸ ਦਾ ਸਿਰ ਪਾਰਬਤੀ ਨੇ ਵੱਢ ਦਿੱਤਾ ਸੀ । ਬਾਥੋ ਜਾ ਸ਼ਿਵਾ ਅਤੇ ਬੋਡੋ ਤੇ ਕਚਾਰੀ ਦੇ ਬੁਰਹਾ-ਬੁਰਹੀ ਦਾ ਵਰਣਨ ਪਹਿਲਾਂ ਕੀਤਾ ਜਾ ਚੁੱਕਾ ਹੈ । ਕਚਾਰੀਆ ਦੇ ਕੁਝ ਕਬੀਲੇ ਗਜਾਈ ਡਾਂਗੋਰੀਆ ਦੀ ਪੂਜਾ ਕਰਦੇ ਹਨ ਅਤੇ ਉਸ ਨੂੰ ਗਿਆਨ ਅਤੇ ਵਿਦਿਆ ਦਾ ਦੇਵਤਾ ਮੰਨਦੇ ਹਨ ।

ਪ੍ਰੋ. ਲੀਲਾ ਗੋਗੋਈ, ਜੋ ਖ਼ੁਦ ਅਹੋਮ ਹੈ, ਦਾ ਕਹਿਣਾ ਹੈ ਕਿ ਅਹੋਮ ਲੋਕ ਪਹਿਲਾਂ ਤਾਉਵਾਦੀ (Taoist) ਸਨ । ਉਨ੍ਹਾ ਦੀ ਆਸਾਮ ਵਿਚ ਪਹਿਲੀ ਵਾਰ ਆਮਦ ਤੇਰ੍ਹਵੀਂ ਸਦੀ ਦੇ ਮੁੱਢ ਵਿਚ ਹੋਈ । ਉਨ੍ਹਾਂ ਨੇ ਆਪਣੀ ਮੂਲ ਪਰੰਪਰਾ ਨੂੰ ਪੂਰਨ ਰੂਪ ਵਿਚ ਤਾਂ ਨਹੀਂ ਤਿਆਗਿਆ ਪਰ ਆਸਾਮ ਵਿਚ ਵਸਣ ਤੋਂ ਬਾਅਦ, ਉਨ੍ਹਾਂ ਨੂੰ ਸਥਾਨਕ ਤੀਵੀਆ ਨਾਲ ਵਿਆਹ ਕਰਨੇ ਪਏ ਅਤੇ ਸਥਾਨਕ ਸਾਂਸਕ੍ਰਿਤਿਕ ਜੀਵਨ ਅਤੇ ਅਚਾਰ-ਵਿਹਾਰ ਨੂੰ ਅਪਨਾਣਾ ਪਿਆ । ਇਸ ਵਿਚ ਹੈਰਾਨੀ ਦੀ ਕੋਈ ਗੱਲ ਨਹੀਂ, ਕਿ ਉਨ੍ਹਾਂ ਨੇ ਬੁਰਹਾ ਗੁਸਾਈਂ ਜਾਂ ਬੁਰਹਾ ਡਾਂਗੋਰੀਆ ਦੇ ਰੂਪ ਵਿਚ ਸ਼ਿਵ ਦੀ ਪੂਜਾ ਆਰੰਭ ਕਰ ਦਿੱਤੀ ਹੋਵੇ । ਇਸ ਤੋਂ ਇਹ ਵੀ ਸੰਕੇਤ ਮਿਲਦਾ ਹੈ ਕਿ ਉਨ੍ਹਾਂ ਨੇ ਸ਼ਿਵ ਨੂੰ ਆਪਣੇ ਤੋਂ ਪਹਿਲਾਂ ਵੱਸੀ ਬੋਡੋ ਜਾਤੀ ਤੋਂ ਗ੍ਰਹਿਣ ਕੀਤਾ ਸੀ । ਇਸੇ ਤਰ੍ਹਾਂ ਉਨ੍ਹਾਂ ਨੇ ਆਪਣੇ ਪ੍ਰਧਾਨ ਦੇਵਤੇ ਲੇਂਗਡੋਨ ਦਾ ਆਰੀਆ ਦੇਵਤੇ ਇੰਦਰ ਨਾਲ ਅਭੇਦ ਸਥਾਪਿਤ ਕਰ ਲਿਆ । ਇਹ ਸਾਇਦ ਬਾਅਦ ਦੀ ਗੱਲ ਸੀ, ਜਦੋਂ ਉਹ ਹਿੰਦੂ ਧਰਮ ਨੂੰ ਕਬੂਲਣ ਦੀ ਪ੍ਰਕਿਰਿਆ ਵਿਚੋਂ ਗੁਜ਼ਰ ਰਹੇ ਸਨ । ਸੋਮ ਦੇਵ ਦੇਵਤਾ, ਜਿਸ ਦੇ ਪ੍ਰਤੀ ਮੁੱਢਲੇ ਅਹੋਮ

ਸਾਹਸੀਆਂ ਦੀ ਪੂਰੀ ਸ਼ਰਧਾ ਸੀ, ਦੀ ਕੋਈ ਮੂਰਤੀ ਨਹੀਂ ਸੀ, ਸਗੋਂ ਉਸ ਦੀ ਪੂਜਾ ਇਕ ਵਡਮੁੱਲੀ ਮਣੀ ਦੇ ਰੂਪ ਵਿਚ ਕੀਤੀ ਜਾਂਦੀ ਸੀ । ਇਸ ਨੂੰ ਹਿੰਦੂਆਂ ਦੇ ਸਾਲਿਗ-ਰਾਮ ਦੀ ਪੂਜਾ ਦੇ ਤੁਲ ਮੰਨਿਆ ਜਾ ਸਕਦਾ ਹੈ । ਉਨ੍ਹਾਂ ਦੀ ਸੁਬਚਨੀ ਤਾਂ ਦੁਰਗਾ ਹੀ ਹੈ । ਉਹਦੇ ਨਾਲ ਸ਼ਿਵ ਦਾ ਸੰਬੰਧ ਵੀ ਜੋੜਿਆ ਗਿਆ ਹੈ । ਸੁਬਚਨੀ ਦੀ ਪੂਜਾ ਤੋਂ ਪਹਿਲਾਂ ਸ਼ਿਵ ਦੇ ਨਾਂ ਤੇ ਇਕ ਕੁੱਕੜ ਦੀ ਬਲੀ ਚੜ੍ਹਾਈ ਜਾਂਦੀ ਹੈ । ਦੇਵੀ ਦੇ ਨਾਂ ਤੇ ਕੁੱਕੜਾਂ, ਬੱਤਖਾਂ ਅਤੇ ਬੱਕਰਿਆਂ ਦੀ ਬਲੀ ਉਸ ਦੇ ਮਗਰੋਂ ਹੀ ਚੜ੍ਹਦੀ ਹੈ । ਉਹ ਸਰਸਵਤੀ ਦੀ ਪੂਜਾ ਵੀ ਕਰਦੇ ਹਨ । ਵਿਦਿਆ ਪ੍ਰਤੀ ਲਗਨ ਰਖਣ ਵਾਲੀ ਕਿਸੇ ਵੀ ਜਾਤੀ ਲਈ ਇਹ ਸੁਭਾਵਿਕ ਹੈ । ਪਰ ਇਹਦੇ ਲਈ ਉਨ੍ਹਾਂ ਦਾ ਆਪਣਾ ਵੱਖਰਾ ਢੰਗ ਹੈ । ਅਸਲ ਵਿਚ ਪੂਜਾ ਵੇਲੇ ਪਸ਼ੂ ਬਲੀ, ਕੇਲੇ, ਫੁੱਲ, ਪਾਨ, ਸੁਪਾਰੀ, ਕਈ ਤਰ੍ਹਾਂ ਦੇ ਖਾਧ-ਪਦਾਰਥਾਂ ਅਤੇ ਮਦਰਾ ਦਾ ਚੜ੍ਹਾਵਾ ਚੜ੍ਹਾਇਆ ਜਾਂਦਾ ਹੈ । ਇਸ ਤਰ੍ਹਾਂ ਸਰਸਵਤੀ ਨੂੰ ਪੂਜਾ ਦੀਆਂ ਹੋਰ ਵਸਤੂਆਂ ਦੇ ਨਾਲ ਤਿੰਨ ਜਾਂ ਤਿੰਨ ਜੋੜੀ ਕੁੱਕੜ ਚੜ੍ਹਾਏ ਜਾਂਦੇ ਹਨ । ਇਹੋ ਚੀਜ਼ਾਂ ਸ਼ਿਵ, ਕਚਾਈਖਾਤੀ, ਜੱਖ, ਖੇਟੋਰ, ਲਖਮੀ ਜਾਂ ਲਕਸ਼ਮੀ, ਪੂਰਵਜਾਂ ਤੇ ਹੋਰ ਗ੍ਰਾਮ ਦੇਵਤਿਆਂ ਨੂੰ ਚੜ੍ਹਾਈਆਂ ਜਾਂਦੀਆਂ ਹਨ । ਉਨ੍ਹਾਂ ਸਾਰਿਆਂ ਦਾ ਇਥੇ ਵਰਣਨ ਕਰਨਾ ਜ਼ਰੂਰੀ ਨਹੀਂ ।

ਅੰਧ-ਵਿਸ਼ਵਾਸ ਸੌਖੇ ਨਹੀਂ ਮਰਦੇ, ਇਥੋਂ ਤੱਕ ਕਿ ਕਾਫੀ ਉਨਤ ਸਮਾਜਾ ਦੇ ਲੋਕ ਵੀ, ਮੁਦਤਾਂ ਪਹਿਲਾਂ ਨਸ਼ਟ ਹੋ ਚੁੱਕੇ ਰਸਮਾਂ ਰੀਤਾਂ ਦੀ ਖਿੱਚ ਮਹਿਸੂਸ ਕਰਦੇ ਵੇਖੇ ਗਏ ਹਨ । ਤਾਂ ਫਿਰ ਆਸਾਮ ਵਰਗੇ ਦੇਸ਼ ਵਿਚ ਜਿਥੇ ਨਾ ਸਿਰਫ ਅਨੇਕਾਂ ਕਬੀਲਿਆਂ ਅਤੇ ਕਈ ਪ੍ਰਕਾਰ ਦੀਆਂ ਜਾਤੀਆਂ ਦੇ ਮਿਸ਼ਰਣ ਦਾ, ਸਗੋਂ ਆਦਿਮ ਅੰਧ-ਵਿਸ਼ਵਾਸਾਂ ਅਤੇ ਉਨਤ ਤੇ ਸੁਸਿਖਸ਼ਤ ਧਾਰਮਿਕ ਭਾਵਨਾਵਾਂ ਦੀਆਂ ਬਹੁਰੰਗੀ ਧਾਰਾਵਾਂ ਦੇ ਦੋਪਾਸੀ ਅਤੇ ਪਰਸਪਰ ਵਿਰੋਧੀ ਪ੍ਰਵਾਹ ਦਾ, ਅਤੇ ਉਨ੍ਹਾਂ ਵਿਚਲੇ ਟਕਰਾ ਦਾ ਵੀ ਅਨੁਭਵ ਹੈ, ਜੇ ਉਥੇ ਇਹ ਸਭ ਕੁਝ ਵੇਖਣ ਨੂੰ ਮਿਲੇ ਤਾਂ ਅਸਚਰਜਤਾ ਦੀ ਕੋਈ ਗੱਲ ਨਹੀਂ । ਸਦੀਆਂ ਤੋਂ ਇਥੋਂ ਦਾ ਮਾਹੌਲ ਹੀ ਕੁਝ ਅਜਿਹਾ ਰਿਹਾ ਹੈ ਕਿ ਧਰਮ ਅਤੇ ਜਾਦੂ-ਟੂਣਾ, ਧਾਰਮਿਕ ਕਰਮ ਕਾਂਡ ਅਤੇ ਤਾਤਰਿਕ ਮੰਤਰ ਜੰਤਰ ਇਕ ਦੂਜੇ ਵਿਚ ਰਲਗੱਡ ਹੋ ਗਏ ਹਨ । ਅਜਿਹੀ ਹਾਲਤ ਵਿਚ ਇਹ ਵੀ ਸੁਭਾਵਿਕ ਸੀ ਕਿ ਇਥੋਂ ਦੇ ਨਿਵਾਸੀ, ਜਿਨ੍ਹਾਂ ਦਾ ਮਾਨਸਿਕ ਵਿਕਾਸ ਇਕ ਪੱਧਰ ਉੱਤੇ ਨਹੀਂ ਹੋਇਆ, ਅੰਧ-ਵਿਸ਼ਵਾਸਾਂ ਦੇ ਜੂਲੇ ਨੂੰ ਮੋਢੇ ਤੋਂ ਪੂਰੀ ਤਰ੍ਹਾਂ ਉਤਾਰ ਨਾ ਸਕੇ ਹੋਣ । ਫਰੇਸਰ ਦੇ ਕਥਨ ਅਨੁਸਾਰ, "ਪ੍ਰਾਚੀਨ ਮੁਢਲੇ ਯੁਗਾਂ ਵਿਚ ਧਾਰਮਿਕ ਪੁਜਾਰੀ ਅਤੇ ਤਾਂਤਰਿਕਾਂ ਦਾ ਕਿਰਦਾਰ ਇਕੋ ਹੀ ਆਦਮੀ ਨਿਭਾਉਂਦਾ ਸੀ । ਸਗੋਂ ਇਹ ਕਹਿਣਾ ਠੀਕ ਰਹੇਗਾ ਕਿ ਉਦੋਂ ਤੱਕ ਇਨ੍ਹਾਂ ਦੋਹਾਂ ਦੇ ਵਿਚਕਾਰ ਕੋਈ ਅੰਤਰ ਸਥਾਪਿਤ ਨਹੀਂ ਸੀ ਹੋਇਆ । ਆਪਣਾ ਕੰਮ ਕੱਢਣ ਲਈ ਮਨੁੱਖ ਦੇਵਤਿਆਂ ਦੀ ਪੂਜਾ ਵੀ ਕਰਦਾ ਸੀ ਅਤੇ ਅਸੁਰੀ ਤੱਤਾਂ ਦੀ ਸੰਤੁਸ਼ਟੀ ਵੀ । ਨਾਲ ਹੀ ਉਹ ਕਿਸੇ ਅਜਿਹੀ ਵਿਧੀ ਦੀ ਤਲਾਸ਼ ਵਿਚ ਵੀ ਸੀ, ਜਿਸ ਵਿਚ ਨਾ ਦੇਵਤੇ ਦੀ ਮਦਦ ਦੀ ਲੋੜ ਪਵੇ ਤੇ ਨਾ ਦਾਨਵ ਦੀ, ਸਗੋਂ ਕਿਸੇ ਟੂਣੇ-ਟੋਟਕੇ ਜਾਂ ਮੰਤਰ ਨਾਲ ਹੀ ਕੰਮ ਚਲ ਜਾਵੇ ਅਤੇ ਮਨਇੱਛਤ ਫਲ ਵੀ ਪ੍ਰਾਪਤ ਹੋ ਜਾਵੇ । ਲੋੜ ਪੈਣ ਤੇ ਕੀ ਵਰਖਾ ਨੂੰ ਮਨਮਰਜ਼ੀ ਨਾਲ ਵਰਸਾਇਆ ਜਾ

ਸਕਦਾ ਹੈ ? ਕੀ ਰਾਈ ਦੇ ਧੂੰਏਂ ਨਾਲ ਦੁਸ਼ਟ ਤੱਤਾਂ ਨੂੰ ਨਠਾਇਆ ਜਾ ਸਕਦਾ ਹੈ ? ਕੀ ਪਸ਼ੂਆਂ ਨੂੰ, ਕਿਸੇ ਖਾਸ ਛੋਟੀ ਜਾਂ ਡੰਡਾ ਮਾਰਨ ਨਾਲ, ਉਸ ਦੀ ਹਰ ਤਰ੍ਹਾਂ ਦੇ ਸੰਕਟਾਂ ਤੋਂ ਰੱਖਿਆ ਕੀਤੀ ਜਾ ਸਕਦੀ ਹੈ ? ਭਾਵੇਂ ਕਿਵੇਂ ਵੀ ਹੋਇਆ ਹੋਵੇ, ਸਿੱਧੇ ਸਾਦੇ ਪੇਂਡੂ ਲੋਕਾਂ ਦੀ ਧਾਰਨਾ ਸੀ ਕਿ ਇਹ ਸਭ ਕੁਝ ਹੋ ਸਕਦਾ ਹੈ।

ਆਸਾਮ ਦੇ ਪਿੰਡਾਂ ਦੀਆਂ ਲੜਕੀਆਂ ਇਕ ਸਵਾਂਗ 'ਬੇਕੁਲੀ ਬਿਆਹ' (ਡੱਡੂ ਦਾ ਵਿਆਹ) ਖੇਡਦੀਆਂ ਹਨ। ਖੇਤਾਂ ਦੀ ਜੋਤਾਈ ਹੋਣ ਦੇ ਬਾਅਦ, ਜੇ ਬਹੁਤੇ ਦਿਨਾਂ ਤੱਕ ਵਰਖਾ ਨਾ ਹੋਵੇ ਤਾਂ ਉਹ ਦੋ ਡੱਡੂਆਂ ਨੂੰ ਫੜ ਕੇ ਆਮ ਮਰਦ ਤੀਵੀਂ ਦੇ ਵਿਆਹ ਵਾਂਗ ਪੂਰੇ ਰੀਤੀ ਰਿਵਾਜ਼ ਨਾਲ ਉਨ੍ਹਾਂ ਦਾ 'ਵਿਆਹ' ਰਚਾਂਦੇ ਹਨ। ਕਦੇ ਕਦੇ ਵਰ ਦੇ ਰੂਪ ਵਿਚ ਕੇਵਲ ਇਕੋ ਡੱਡੂ ਹੀ ਹੁੰਦਾ ਹੈ। ਲਾੜੀ ਦਾ ਕੰਮ ਕਪੜੇ ਦੀ ਬਣੀ ਹੋਈ ਗੁੱਡੀ ਡੱਞ, ਨਾਲ ਚਲਾ ਲਿਆ ਜਾਂਦਾ ਹੈ। ਉਨ੍ਹਾਂ ਨੂੰ ਨਹਾ ਕੇ ਵਿਆਹ ਦੇ ਗੀਤ ਗਾਏ ਜਾਂਦੇ ਹਨ। ਸੰਖ ਵਜਾਇਆ ਜਾਂਦਾ ਹੈ ਅਤੇ ਬਾਕਾਇਦਾ ਮਹਿਮਾਨਾਂ ਨੂੰ ਸੱਦਾ ਦੇ ਕੇ ਉਨ੍ਹਾਂ ਦਾ ਮਨੋਰੰਜਨ ਕੀਤਾ ਜਾਦਾ ਹੈ। ਵਿਆਹ ਤੋਂ ਬਾਅਦ 'ਲਾੜਾ ਲਾੜੀ' ਨੂੰ ਲੱਕੜੀ ਦੇ ਛੋਟੇ ਜਿਹੇ ਤਖਤੇ ਉਤੇ ਬਿਠਾ ਕੇ ਨਦੀ ਵਿਚ ਪ੍ਰਵਾਹ ਕਰ ਦਿੱਤਾ ਜਾਂਦਾ ਹੈ। ਡੱਡੂਆਂ ਦਾ ਵਰਖਾ ਦੇ ਨਾਲ ਬੜਾ ਡੂੰਘਾ ਸੰਬੰਧ ਹੈ। ਫਰੇਸਰ ਦੇ ਕਥਨ ਅਨੁਸਾਰ ਅਮਰੀਕਾ ਦੇ ਕੁਝ ਭਾਗਾਂ ਵਿਚ ਉਥੋਂ ਦੇ ਮੂਲ ਨਿਵਾਸੀ ਓਰੀਨੋਕੋ ਰੈਡ ਇੰਡੀਅਨ ਵੀ ਡੱਡੂਆਂ ਨੂੰ ਵਰਖਾ ਦਾ ਦੇਵਤਾ ਮੰਨਦੇ ਹਨ ਅਤੇ ਉਨ੍ਹਾ ਨੂੰ ਕਦੇ ਵੀ ਮਾਰਦੇ ਨਹੀਂ। ਇਸ ਦੇ ਉਲਟ ਯੂਰਪ ਦੇ ਕੁਝ ਲੋਕਾਂ ਦਾ ਖਿਆਲ ਹੈ ਕਿ ਡੱਡੂਆਂ ਨੂੰ ਮਾਰਨ ਨਾਲ ਮੀਂਹ ਪੈਂਦਾ ਹੈ। ਤਾਮਿਲਨਾਡੂ ਵਿਚ ਕਈ ਤੀਵੀਆਂ ਸੋਕਾ ਪੈਣ 'ਤੇ, ਡੱਡੂਆਂ ਨੂੰ ਫੜ ਕੇ, ਉਨ੍ਹਾ ਉੱਤੇ ਉੱਦੋਂ ਤੱਕ ਪਾਣੀ ਡੋਲਦੀਆ ਰਹਿੰਦੀਆਂ ਹਨ ਜਦੋਂ ਤੱਕ ਕਿ ਵਰਖਾ ਨਾ ਹੋ ਜਾਵੇ। ਬੂੰਦਾ-ਬਾਂਦੀ ਹੁੰਦੇ ਸਾਰ ਡੱਡੂਆਂ ਉੱਤੇ ਹੋਰ ਜ਼ਿਆਦਾ ਪਾਣੀ ਪਾਇਆ ਜਾਂਦਾ ਹੈ ਤਾਂ ਜੋ ਜੋਰ ਦੀ ਵਰਖਾ ਹੋਵੇ। ਵਰਖਾ ਦੀ ਕਿਰਿਆ ਨਾਲ ਡੱਡੂਆਂ ਦਾ ਇਸ ਤਰ੍ਹਾਂ ਸੰਬੰਧ ਜੋੜਨਾ ਇਕ ਅੰਧ-ਵਿਸ਼ਵਾਸ ਹੀ ਤਾਂ ਹੈ। ਪਰ ਇਸ ਟੂਣੇ ਵਿਚ ਪਾਣੀ ਦਾ ਪ੍ਰਯੋਗ, ਉਸ ਦਾ ਜਾਦੂ ਦੇ ਨਾਲ ਕੁਝ ਸੰਬੰਧ ਹੋਣ ਵਲ ਸੰਕੇਤ ਕਰਦਾ ਹੈ। ਡੱਡੂ ਨੂੰ ਪਾਣੀ ਨਾਲ ਨਹਾਉਣਾ ਵਰਖਾ ਨੂੰ ਪ੍ਰੇਰਿਤ ਕਰਨ ਦਾ ਪ੍ਰਤੀਕ ਵੀ ਮੰਨਿਆ ਜਾ ਸਕਦਾ ਹੈ। ਰੂਸ ਦੇ ਕਈ ਭਾਗਾਂ ਵਿਚ ਇਕ ਪ੍ਰਥਾ ਪ੍ਰਚਲਤ ਹੈ ਕਿ ਸੋਕਾ ਪੈਣ ਵੇਲੇ, ਪ੍ਰਾਰਥਨਾ ਕਰਨ ਤੋਂ ਬਾਅਦ, ਪਾਦਰੀ ਨੂੰ ਜ਼ਮੀਨ ਉਤੇ ਬਿਠਾ ਕੇ ਲੋਕ ਉਸ ਨੂੰ ਪਾਣੀ ਨਾਲ ਪੂਰੀ ਤਰ੍ਹਾਂ ਗਿੱਲਾ ਕਰ ਦੇਂਦੇ ਹਨ। ਧਾਰਨਾ ਹੈ ਕਿ ਇਸ ਤਰ੍ਹਾਂ ਵਰਖਾ ਪੈਂਦੀ ਹੈ। ਜਾਂ ਫਿਰ ਵਰਖਾ ਦੀ ਬੁਰੀ ਤਰ੍ਹਾਂ ਲੋੜ ਪਏ ਤਾਂ ਤੀਵੀਆਂ ਪਾਦਰੀ ਦੇ ਬਦਲੇ ਕਿਸੇ ਮੁਸਾਫਰ ਨੂੰ ਫੜ ਕੇ ਨਦੀ ਜਾਂ ਤਲਾਅ ਵਿਚ ਸੁਟ ਦੇਂਦੀਆਂ ਹਨ, ਜਾਂ ਕਿਸੇ ਹੋਰ ਤਰ੍ਹਾਂ ਪਾਣੀ ਨਾਲ ਪੂਰੀ ਤਰ੍ਹਾਂ ਗਿੱਲਾ ਕਰ ਦੇਂਦੀਆਂ ਹਨ।

ਆਸਾਮ ਵਿਚ ਵਰਖਾ ਨੂੰ ਪ੍ਰੇਰਿਤ ਕਰਨ ਦੇ ਹੋਰ ਵੀ ਉਪਾਅ ਪ੍ਰਚਲਤ ਹਨ। ਜੇ ਸੋਕੇ ਦਾ ਮੌਸਮ ਲੋੜ ਤੋਂ ਜ਼ਿਆਦਾ ਲੰਮਾ ਹੋ ਜਾਵੇ ਤਾਂ ਲੋਕ ਆਪਣੇ ਵਿਹੜੇ ਦੇ ਇਰਦ-ਗਿਰਦ ਬੰਨ੍ਹ ਬਣਾਉਣੇ ਸ਼ੁਰੂ ਕਰ ਦੇਂਦੇ ਹਨ। ਜਿਸ ਦੇ ਪਿੱਛੇ ਵਰਖਾ ਦੇ ਦੇਵਤੇ ਨੂੰ

ਸ਼ਰਮਿੰਦਾ ਕਰਨ ਦੀ ਭਾਵਨਾ ਹੁੰਦੀ ਹੈ ਤਾਂ ਜੋ ਉਹ ਪਸੀਜ ਕੇ ਤੁਰੰਤ ਵਰਖਾ ਭੇਜ ਦੇਵੇ। ਕਿਹਾ ਜਾਂਦਾ ਹੈ ਕਿ ਥਾਈਲੈਂਡ ਵਿਚ ਇਸ ਦੇ ਉਲਟ ਮੁਸਲਾਧਾਰ ਮੀਂਹ ਨੂੰ ਰੋਕਣ ਲਈ ਸਿਆਮੀ ਪ੍ਰੋਹਿਤ ਮੰਦਰਾਂ ਦੀਆਂ ਛੱਤਾਂ ਨੂੰ ਹਟਾ ਦੇਂਦੇ ਹਨ, ਤਾਂ ਜੋ ਦੇਵਤੇ ਮੀਂਹ ਨਾਲ ਭਿਜ ਜਾਣ ਅਤੇ ਉਨ੍ਹਾ ਨੂੰ ਇਸ ਗੱਲ ਦਾ ਅਹਿਸਾਸ ਹੋਵੇ ਕਿ ਪਾਣੀ ਵਿਚ ਭਿਜਣ ਨਾਲ ਮਨੁੱਖਾ ਦੀ ਕੀ ਦੁਰਗਤੀ ਹੁੰਦੀ ਹੈ। ਆਸਾਮ ਦੇ ਕਿਸਾਨ ਵਰਖਾ ਪ੍ਰਾਪਤ ਕਰਨ ਲਈ, ਤਣੇ ਹੋਏ ਧਨੁੱਸ਼ ਦੀ ਤੰਦੀ ਨੂੰ ਖਿਚ ਖਿਚ ਕੇ ਗਰਜਣ ਦੀ ਆਵਾਜ਼ ਪੈਦਾ ਕਰਦੇ ਹਨ, ਤਾਂ ਜੇ ਉਸ ਗਰਜ਼ ਤੋਂ ਪ੍ਰਭਾਵਿਤ ਹੋ ਕੇ ਸੱਚਮੁਚ ਦੇ ਬਦਲ ਛਾ ਜਾਣ ਅਤੇ ਮੀਂਹ ਪੈਣ ਲਗੇ। ਕਿਹਾ ਜਾਦਾ ਹੈ ਕਿ ਰੂਸ ਦੇ ਕੁਝ ਇਲਾਕੇ ਵਿਚ ਇਹ ਪ੍ਰਥਾ ਸੀ ਕਿ ਸੋਕਾ ਪੈਣ ਤੇ, ਤਿੰਨ ਆਦਮੀ ਕਿਸੇ ਉੱਚੇ ਦਰੱਖਤ ਉੱਤੇ ਚੜ੍ਹ ਜਾਂਦੇ ਸਨ। ਉਨ੍ਹਾਂ ਵਿਚੋਂ ਇਕ ਗਰਜ਼ਵੀਂ ਆਵਾਜ਼ ਪੈਦਾ ਕਰਨ ਲਈ ਟੀਨ ਦਾ ਡੱਬਾ ਖੜਕਾਦਾ ਰਹਿੰਦਾ, ਦੂਜਾ ਬਿਜਲੀ ਦਾ ਅਨੁਕਰਣ ਕਰਦਾ ਹੋਇਆ ਬਲਦੀਆਂ ਹੋਈਆਂ ਲੱਕੜੀਆ ਘੁੰਮਾਂਦਾ ਅਤੇ ਤੀਜਾ ਟਹਿਣੀਆ ਨੂੰ ਪਾਣੀ ਦੇ ਬਰਤਨ ਵਿਚ ਡਬੋ ਡਬੋ ਕੇ ਵਰਖਾ ਦੀ ਕਿਣਮਿਣ ਵਾਂਗ ਪਾਣੀ ਦੇ ਫੁਹਾਰੇ ਛੱਡਦਾ ਰਹਿੰਦਾ। ਕਾਲੇ ਰੰਗ ਵਿਚ, ਸਭ ਥਾਈਂ ਘਨਘੋਰ ਬੱਦਲਾਂ ਨੂੰ ਖਿਚਣ ਦੀ ਸ਼ਕਤੀ ਮੰਨੀ ਗਈ ਹੈ। ਅਫਰੀਕਾ ਦੇ ਮੂਲ ਨਿਵਾਸੀ ਵਰਖਾ ਨੂੰ ਲਿਆਉਣ ਲਈ ਕਾਲੇ ਰੰਗ ਦੇ ਪਸੂਆਂ ਦੀ ਬਲੀ ਚੜ੍ਹਾਉਂਦੇ ਹਨ। ਇਸੇ ਤਰ੍ਹਾਂ ਸੋਕਾ ਪੈਣ 'ਤੇ ਆਸਾਮ ਦੇ ਗਾਰੋ ਵੀ ਵਰਖਾ ਲਿਆਉਣ ਲਈ ਕਿਸੇ ਪਹਾੜ ਦੀ ਚੋਟੀ 'ਤੇ ਕਾਲੇ ਰੰਗ ਦੇ ਬੱਕਰੇ ਦੀ ਬਲੀ ਚੜ੍ਹਾਉਂਦੇ ਹਨ।

ਡਾ. ਬੀ. ਕੇ. ਬਰੂਆ ਨੇ ਆਪਣੀ ਪੁਸਤਕ "ਅਸਮੀਆ ਲੋਕ-ਸੰਸਕ੍ਰਿਤੀ" ਵਿਚ ਆਸਾਮ ਦੇ ਲੋਕਾਂ ਦੇ ਧਾਰਮਿਕ ਤੇ ਸਮਾਜਿਕ ਅੰਧ-ਵਿਸ਼ਵਾਸ ਤੇ ਧਾਰਨਾਵਾਂ ਦੇ ਨਾਲ ਨਾਲ ਪਸੂ-ਪੰਛੀ, ਪੱਥਰ, ਰੁੱਖ, ਖੇਤੀਬਾੜੀ, ਸਗਨ, ਅਪ-ਸਗਨ, ਅਤੇ ਭਵਿੱਖਬਾਣੀ ਦੇ ਨਾਲ ਜੁੜੇ ਹੋਏ ਅੰਧ-ਵਿਸਵਾਸਾਂ ਦੀ ਸੂਚੀ ਦਿੱਤੀ ਹੈ। ਇਹ ਗੱਲ ਤਾਂ ਸਭ ਜਾਣਦੇ ਹਨ ਕਿ ਕਾਲੀ, ਦੁਰਗਾ, ਕਾਮਾਖਯਾ ਆਦਿ ਦੇਵੀਆ ਦੀ ਸੰਤੁਸ਼ਟੀ ਲਈ ਬੱਕਰੇ ਦੀ ਬਲੀ ਚੜ੍ਹਾਈ ਜਾਂਦੀ ਹੈ। ਕਾਮਾਖਯਾ ਨੂੰ ਕਬੂਤਰ ਅਤੇ ਮੱਝਾਂ ਵੀ ਭੇਟ ਕੀਤੀਆਂ ਜਾਂਦੀਆਂ ਹਨ। ਓਮਾਨੰਦ ਦੇ ਸਿਵਾਲੇ ਵਿਚ ਸ਼ਿਵਰਾਤ੍ਰੀ ਦੇ ਦਿਨ ਬੱਕਰੇ ਨੂੰ ਕੱਟਣ ਦੀ ਬਜਾਏ ਉਸ ਦਾ ਗਲਾ ਘੁਟ ਕੇ ਮਾਰਨ ਦੀ ਬੜੀ ਵਿਲੱਖਣ ਰੀਤ ਪ੍ਰਚਲਤ ਹੈ। ਉਸ ਦੇ ਮਾਸ ਨੂੰ ਭਗਤ ਬੜੇ ਚਾਅ ਨਾਲ ਪ੍ਰਸਾਦ ਵਜੋਂ ਲੈਂਦੇ ਹਨ। ਗੈਰ-ਆਰੀਆਈ ਜਾਤੀਆਂ ਵਿਚ ਕੁੱਕੜ, ਬੱਤਖ, ਸੂਰ ਅਤੇ ਮਿਥਨ ਦੀ ਬਲੀ ਚੜ੍ਹਾਈ ਜਾਂਦੀ ਹੈ। ਅਹੋਮ ਕਬੀਲਿਆਂ ਵਿਚ ਖੋਟੋਰ, ਜੱਖ, ਸੁਬਚਨੀ, ਕਚਾਈਖਾਤੀ, ਯੋਗਿਨੀ, ਭੈਰਵੀ ਆਦਿ ਨੂੰ ਪਤਿਆਣ ਲਈ, ਕੁੱਕੜ ਅਤੇ ਬੱਤਖ ਤੋਂ ਇਲਾਵਾ, ਮੱਛੀ, ਆਂਡੇ, ਮਦਰਾ ਅਤੇ ਹੋਰ ਖਾਧ-ਪਦਾਰਥਾਂ ਦਾ ਚੜ੍ਹਾਵਾ ਦਿੱਤਾ ਜਾਦਾ ਹੈ। ਬੋਡੋ ਕਬੀਲੇ ਦੇ ਆਪਣੇ ਅਲਗ ਖੋਟੋਰ ਅਤੇ ਕੁਬੀਰ ਹੁੰਦੇ ਹਨ। ਵੈਦ ਦੀ ਦਵਾਈ ਨਾਲ ਰੋਗ ਤੋਂ ਪੂਰੀ ਤਰ੍ਹਾਂ ਸੁਰਖਿਅਤ ਰਹਿਣ ਲਈ ਉਨ੍ਹਾਂ ਨੂੰ ਕੁੱਕੜਾ ਦੀ ਬਲੀ ਚੜ੍ਹਾਈ ਜਾਂਦੀ ਹੈ।

ਗਊ ਪਵਿੱਤਰ ਮੰਨੀ ਜਾਦੀ ਹੈ। ਸ਼ਾਇਦ ਇਸ ਲਈ ਕਿ ਉਹ ਖੇਤੀਬਾੜੀ ਨਾਲ ਸੰਬੰਧਿਤ ਹੈ। ਹਿੰਦੂਆਂ ਵਿਚ ਵਰ੍ਹੇ ਦੇ ਪਹਿਲੇ ਦਿਨ ਉਸ ਦੀ ਪ੍ਰਤੀਕਾਤਮਕ ਪੂਜਾ ਕੀਤੀ

ਜਾਂਦੀ ਹੈ । ਗਊ ਦੀ ਹੱਤਿਆ ਕਰਨਾ ਵੱਡਾ ਪਾਪ ਹੈ ਅਤੇ ਇਸ ਦਾ ਦੰਡ ਦਿੱਤਾ ਜਾਂਦਾ ਹੈ। ਪਰਿਵਾਰ ਦੇ ਸੁਖ ਆਨੰਦ ਅਤੇ ਪ੍ਰਫੁਲਤ ਹੋਣ ਲਈ, ਬੋਡੋ ਕਬੀਲੇ ਵਿਚ ਗਊ ਦੀ ਪੂਜਾ ਦਾ ਰਿਵਾਜ ਹੈ । ਗਊ ਨੂੰ ਪਵਿੱਤਰ ਮੰਨਣ ਦੀ ਭਾਵਨਾ ਸ਼ਾਇਦ ਉਨ੍ਹਾਂ ਆਦਿਮ ਯੁੱਗਾਂ ਦੀ ਯਾਦਗਾਰ ਹੈ, ਜਦੋਂ ਮਨੁੱਖ ਪਸ਼ੂਆਂ ਨੂੰ ਪਾਲਤੂ ਬਣਾਉਣਾ ਆਰੰਭ ਕਰ ਰਿਹਾ ਸੀ। ਪ੍ਰਾਚੀਨ ਕਾਲ ਵਿਚ ਭਾਰਤੀਆਂ ਤੋਂ ਇਲਾਵਾ ਮਿਸਰ ਦੇ ਲੋਕ ਵੀ ਗਊ ਪ੍ਰਤੀ ਆਦਰ ਭਾਵ ਪ੍ਰਗਟ ਕਰਦੇ ਸਨ । ਸ਼ਿਵ ਦਾ ਇਕ ਨਾਂ ਪਸ਼ੂਪਤੀ ਹੈ, ਜੋ ਪਵਿੱਤਰ ਗਊ ਪ੍ਰਤਿ ਇਸੇ ਤਰ੍ਹਾਂ ਦੀ ਭਾਵਨਾ ਦਾ ਸੂਚਕ ਹੈ। ਗਾਂ ਦਾ ਗੋਹਾ ਅਤੇ ਮੂਤਰ ਦਵਾਈਆਂ ਵਿਚ ਵਰਤੇ ਜਾਣ ਤੋਂ ਇਲਾਵਾ ਪ੍ਰੇਤ-ਰੂਹਾਂ ਤੋਂ ਛੁਟਕਾਰਾ ਦਿਵਾਉਣ ਦੀ ਸ਼ਕਤੀ ਵੀ ਰਖਦੇ ਮੰਨੇ ਜਾਂਦੇ ਹਨ ।

ਕੋੜ੍ਹ-ਕਿਰਲੀ ਨੂੰ ਰਹਸਮਈ ਜੀਵ ਮੰਨਿਆ ਗਿਆ ਹੈ। ਉਸ ਦੀ ਕੰਧ ਉਤੇ ਭਿਣਕ, ਪ੍ਰਸੰਗ ਮੁਜਬ ਭਲੇ ਜਾਂ ਬੁਰੇ ਫਲ ਤੋਂ ਪਹਿਲੋਂ ਹੀ ਸੁਚੇਤ ਕਰਵਾ ਦੇਂਦੀ ਹੈ। ਉਸ ਦੇ ਕੁਝ ਅੰਗਾਂ ਦੀ ਤਾਂਤਰਿਕ ਦਵਾਈਆਂ ਵਿਚ ਵਰਤੋਂ ਕੀਤੀ ਜਾਂਦੀ ਹੈ । ਉਨ੍ਹਾਂ ਦਵਾਈਆਂ ਵਿਚ ਬੁੱਢੇ ਆਦਮੀਆਂ ਵਿਚ ਜੋਬਨ ਅਤੇ ਸ਼ਕਤੀ ਦਾ ਸੰਚਾਰ ਕਰਨ ਦੀ ਸਮਰਥਾ ਮੰਨੀ ਗਈ ਹੈ । ਕਿਰਲੀ ਦੇ ਕੁਝ ਅੰਗਾਂ ਦੀ ਵਰਤੋਂ ਰੋਗ ਨੂੰ ਦੂਰ ਕਰਨ, ਚੰਗੇ ਭਾਗਾਂ ਨੂੰ ਸੱਦਾ ਦੇਣ ਅਤੇ ਕਿਸੇ ਸ਼ਖ਼ਸ ਨੂੰ ਵਸ ਵਿਚ ਕਰਨ ਦੇ ਤਾਂਤਰਿਤ ਕਰਮ ਕਾਂਡਾਂ ਵਿਚ ਕੀਤੀ ਜਾਂਦੀ ਹੈ । ਸੇਮਾ ਨਾਗਿਆਂ ਦਾ ਵਿਸਵਾਸ ਹੈ ਕਿ ਕਿਸੇ ਵੀ ਬਾਲਕ ਦਾ ਜਨਮ ਹੁੰਦੇ ਸਾਰ, ਕੋੜ੍ਹ ਕਿਰਲੀਆਂ ਉਸ ਦੀ ਸੂਚਨਾ ਦੁਸਟ ਰੂਹਾਂ ਨੂੰ ਦੇ ਦੇਂਦੀਆਂ ਹਨ, ਜੋ ਆ ਕੇ ਬੱਚੇ ਨੂੰ ਮਾਰ ਸੁਟਦੇ ਹਨ । ਪਰ ਜੇ ਨਵ-ਜੰਮਿਆ ਬਾਲ ਕੰਨਿਆ ਹੋਵੇ ਤਾਂ ਕੋੜ੍ਹ-ਕਿਰਲੀ ਆਪਣੇ ਨਿਵਾਸ ਅਸਥਾਨ ਤੋਂ ਬਾਹਰ ਨਹੀਂ ਨਿਕਲਦੀ । ਇਸ ਲਈ ਸੇਮਾ ਨਾਗਾ, ਖਾਸ ਤੌਰ ਤੇ ਮਰਦ, ਕੋੜ੍ਹ-ਕਿਰਲੀ ਨੂੰ ਦੇਖਦੇ ਸਾਰ ਹੀ ਮਾਰ ਦੇਂਦੇ ਹਨ। ਤੀਵੀਆਂ ਇਸ ਤਰ੍ਹਾਂ ਦੀ ਫਜ਼ੂਲ ਹਿੰਸਾ ਪਸੰਦ ਨਹੀਂ ਕਰਦੀਆਂ । ਦੋ ਆਸਾਮੀਆਂ ਵਿਚਕਾਰ ਜੇ ਕਿਸੇ ਗੱਲ ਉੱਤੇ ਵਿਵਾਦ ਚਲ ਰਿਹਾ ਹੋਵੇ ਅਤੇ ਵਿਚਾਲੇ ਕੋੜ੍ਹ-ਕਿਰਲੀ ਭਿਣਕ ਪਏ ਤਾਂ ਗੱਲਾਂ ਕਰਨ ਵਾਲਾ ਆਦਮੀ, ਫੌਰਨ ਕੋਲ ਪਈ ਕਿਸੇ ਚੀਜ਼ ਉੱਤੇ ਉਂਗਲੀਆਂ ਵਜਾ ਕੇ, ਹਾਜਰ ਲੋਕਾਂ ਅਤੇ ਆਪਣੇ ਵਿਰੋਧੀ ਦਾ ਧਿਆਨ ਖਿਚੇਗਾ ਅਤੇ ਕੋੜ੍ਹ-ਕਿਰਲੀ ਦੁਆਰਾ ਆਪਣੀ ਦਲੀਲ ਦੀ ਪੁਸ਼ਟੀ ਹੋਈ ਮੰਨ ਕੇ ਕਹੇਗਾ, "ਦੇਖੋ ਨਾ, ਕੋੜ੍ਹ-ਕਿਰਲੀ ਵੀ ਮੇਰੀ ਗੱਲ ਦੀ ਪ੍ਰੋੜਤਾ ਕਰ ਰਹੀ ਹੈ।"

ਇਸ ਤਰ੍ਹਾਂ ਇਕੋ ਹੀ ਅੰਧ-ਵਿਸ਼ਵਾਸ ਦੇ ਚੰਗੇ ਮੰਦੇ ਦੋਵੇਂ ਪਹਿਲੂ ਹੋ ਸਕਦੇ ਹਨ । ਇਸ ਦੀ ਇਕ ਹੋਰ ਉਦਾਹਰਣ ਹੈ ਬਿੱਲੀ । ਕੋਈ ਵੀ ਆਸਾਮੀ ਬਿੱਲੀ ਨੂੰ ਕਦੇ ਨਹੀਂ ਮਾਰਦਾ । ਬਹੁਤੇ ਘਰਾਂ ਵਿਚ ਚੂਹੇ ਮਾਰਨ ਲਈ ਬਿੱਲੀਆਂ ਪਾਲੀਆਂ ਜਾਂਦੀਆਂ ਹਨ, ਪਰ ਉਨ੍ਹਾਂ ਨੂੰ ਕੋਈ ਪਸੰਦ ਨਹੀਂ ਕਰਦਾ । ਬਿੱਲੀ ਨਾਲ ਇਤਨੇ ਅਪਸ਼ਗਨ ਜੁੜੇ ਹੋਏ ਹਨ ਕਿ ਲੋਕ ਉਸ ਤੋਂ ਘਬਰਾਂਦੇ ਹਨ । ਰਾਤ ਦੇ ਸੰਨਾਟੇ ਵਿਚ ਉਸ ਦੀ ਆਵਾਜ਼ ਬੜੀ ਭਿਆਨਕ ਜਾਪਦੀ ਹੈ। ਇਸ ਨੂੰ ਅਪਸ਼ਗਨ ਮੰਨਿਆ ਜਾਂਦਾ ਹੈ ਅਤੇ ਇਹ ਆਵਾਜ਼ ਸੁਣਨ ਵਾਲੇ ਲਈ ਰੋਗ ਲਿਆਉਂਦੀ ਹੈ । ਰੋਂਦੀ ਹੋਈ ਬਿੱਲੀ ਨੂੰ ਲੋਕ ਆਪਣੇ ਅਹਾਤੇ ਵਿਚੋਂ ਨਠਾ ਦੇਂਦੇ ਹਨ । ਕਾਲੀ ਬਿੱਲੀ ਨੂੰ ਤਾਂ ਖਾਸ ਤੌਰ ਤੇ ਮਨਹੂਸ ਸਮਝਿਆ ਜਾਂਦਾ

ਹੈ, ਕਿਉਂਕਿ ਉਸ ਦਾ ਦੁਸ਼ਟ ਤੱਤਾਂ ਨਾਲ ਸੰਬੰਧ ਮੰਨਿਆ ਜਾਂਦਾ ਹੈ। ਕਈ ਨਾਗੇ ਆਪਣੇ ਦੁਸ਼ਮਣ ਨੂੰ ਦੁੱਖ ਤਸੀਹੇ ਪਹੁੰਚਾਣ ਲਈ, ਕਾਲੀ ਬਿੱਲੀ ਦੀ ਬਲੀ ਦੇਂਦੇ ਹਨ। ਆਸਾਮੀ ਲੋਕਾਂ ਦੀ ਧਾਰਨਾ ਹੈ ਕਿ ਬਿੱਲੀ ਬਹੁਤ ਈਰਖਾ ਕਰਨ ਵਾਲੀ ਹੁੰਦੀ ਹੈ। ਇਕ ਆਸਾਮੀ ਲੋਕ-ਕਥਾ ਅਨੁਸਾਰ ਇਕ ਵਾਰ ਇਕ ਘਰ ਦੀ ਮਾਲਕਣ ਅਤੇ ਘਰ ਦੀ ਪਾਲਤੂ ਬਿੱਲੀ ਦੋਵੇਂ ਇਕੱਠੀਆਂ ਗਰਭਵਤੀ ਹੋਈਆਂ। ਬਿੱਲੀ ਗੁਆਂਢ ਦੇ ਘਰੋਂ ਰੋਜ਼ ਮੱਛੀਆਂ ਚੁਰਾ ਕੇ ਲੈ ਆਉਂਦੀ। ਪਰ ਮਾਲਕਣ ਮੱਛੀ ਤਾ ਖੁਦ ਖਾ ਜਾਂਦੀ ਅਤੇ ਬਿੱਲੀ ਨੂੰ ਸਿਰਫ ਕੰਡੇ ਖਾਣ ਨੂੰ ਦੇਂਦੀ। ਇਸ ਗੱਲ ਤੋਂ ਚਿੜ ਕੇ ਬਿੱਲੀ ਨੇ ਮਾਲਕਣ ਨੂੰ ਸਰਾਪ ਦਿੱਤਾ ਕਿ ਦੋਹਾਂ ਦੇ ਗਰਭ ਆਪੋ ਵਿਚ ਬਦਲ ਜਾਣ। ਸਮਾਂ ਲੰਘਣ 'ਤੇ ਬਿੱਲੀ ਨੇ ਤਾਂ ਦੋ ਸੁੰਦਰ ਲੜਕੀਆਂ ਨੂੰ ਜਨਮ ਦਿੱਤਾ ਅਤੇ ਮਾਲਕਣ ਨੇ ਦੋ ਬਲੂੰਗੜਿਆਂ ਨੂੰ।

ਪੰਛੀਆਂ ਵਿਚੋਂ ਕਾਂ ਨੂੰ ਚੰਗੀ ਨਿਗਾਹ ਨਾਲ ਨਹੀਂ ਵੇਖਿਆ ਜਾਂਦਾ। ਉਸ ਦੀ ਕਾਂ ਕਾ ਦੀ ਆਵਾਜ਼ ਦਾ ਭਾਵ ਹੈ ਕਿ ਘਰ ਵਿਚ ਕੋਈ ਮਹਿਮਾਨ ਆ ਰਿਹਾ ਹੈ ਜਾਂ ਫਿਰ ਉਹ ਕਿਸੇ ਆਉਣ ਵਾਲੀ ਆਫ਼ਤ ਦੀ ਸੂਚਨਾ ਹੈ। ਇਸ ਪੂਰਵ ਸੂਚਨਾ ਦਾ ਅਰਥ ਕੱਢਣ ਲਈ ਵਿਹੜੇ ਵਿਚ ਚਾਵਲਾ ਦੀਆਂ ਤਿੰਨ ਮੁੱਠਾ ਪਾ ਦਿੱਤੀਆਂ ਜਾਂਦੀਆਂ ਹਨ ਅਤੇ ਇਹ ਵੇਖਿਆ ਜਾਂਦਾ ਹੈ ਕਿ ਕਾਂ ਕਾਂ ਕਰਨ ਵਾਲਾ ਇਹ ਕਾਂ ਕਿਸ ਢੇਰੀ ਵਿਚ ਚੁੰਝ ਮਾਰਦਾ ਹੈ। ਸ਼ਗਨ ਜਾਂ ਅਪਸ਼ਗਨ ਦਾ ਅਨੁਮਾਨ ਕਾ ਦੇ ਬੋਲਣ ਦੇ ਲਹਿਜੇ ਤੋਂ ਵੀ ਲਗਾਇਆ ਜਾਂਦਾ ਹੈ। ਜੇ ਕਾਂ ਛੱਤ ਉੱਤੇ ਬੈਠ ਕੇ ਬੋਲੇ ਤਾਂ ਇਸ ਨੂੰ ਸ਼ੁਭ ਨਹੀਂ ਸਮਝਿਆ ਜਾਦਾ। ਸਫਰ ਦੇ ਆਰੰਭ ਵਿਚ ਜੇ ਕਾਂ ਬੋਲੇ, ਤਾ ਕਾਰਜ ਸਿਧ ਹੋਣ ਦੀ ਕੋਈ ਆਸ਼ਾ ਨਹੀਂ ਰਹਿੰਦੀ। ਉਲੂ ਨੂੰ ਅਸ਼ੁਭ ਮੰਨਿਆ ਜਾਂਦਾ ਹੈ, ਭਾਵੇਂ ਇਹ ਪੰਛੀ ਲਛਮੀ ਦੇਵੀ ਦਾ ਵਾਹਣ ਹੈ। ਜੇ ਇਸ ਦੀ ਆਵਾਜ਼ ਕਿਸੇ ਮਰੀਜ਼ ਦੇ ਕੰਨਾਂ ਵਿਚ ਪੈ ਜਾਵੇ ਤਾਂ ਇਹ ਉਹਦੀ ਮੌਤ ਦਾ ਸੰਦੇਸ਼ਾ ਹੈ। ਉਲੂ ਉਡਦਾ ਹੋਇਆ ਜੇ ਗ਼ਲਤੀ ਨਾਲ ਵੀ ਘਰ ਦੇ ਅੰਦਰ ਆ ਜਾਵੇ, ਤਾਂ ਪਰਿਵਾਰ ਉੱਤੇ ਸਮਝ ਲਓ ਕੋਈ ਮੁਸੀਬਤ ਪਈ। ਉਲੂ ਦਾ ਮਾਸ ਅਤੇ ਉਸ ਦੇ ਖੰਭਾਂ ਦੀ ਸੁਆਹ ਕਾਮ ਭਾਵਨਾ ਉਤੇਜਿਤ ਕਰਨ ਲਈ ਕਾਰਗਰ ਨੁਸਖਾ ਮੰਨੇ ਜਾਦੇ ਹਨ। ਮੋਰ ਜੋ ਸਾਡਾ ਰਾਸ਼ਟਰੀ ਪੰਛੀ ਹੈ, ਨੂੰ ਬੜੇ ਸਨਮਾਨ ਦੀ ਦ੍ਰਿਸ਼ਟੀ ਨਾਲ ਵੇਖਿਆ ਜਾਦਾ ਹੈ। ਮੋਰ ਨੂੰ ਪਵਿੱਤਰ ਸਮਝਿਆ ਜਾਂਦਾ ਹੈ ਕਿਉਂ ਜੋ ਇਕ ਤਾਂ ਉਹ ਕਾਰਤਿਕ ਦੇਵਤੇ ਦਾ ਵਾਹਣ ਹੈ, ਦੂਜਾ ਉਸ ਦੇ ਖੰਭ ਕ੍ਰਿਸ਼ਨ ਦੇ ਮੁਕਟ ਵਿਚ ਸ਼ੋਭਾ ਦੇਂਦੇ ਹਨ। ਕਈ ਰੋਗਾਂ ਤੋਂ ਛੁਟਕਾਰਾ ਪਾਉਣ ਲਈ ਮੋਰ ਦੇ ਖੰਭ ਦਾ ਤਵੀਤ ਬੜਾ ਕਾਰਗਰ ਮੰਨਿਆ ਜਾਂਦਾ ਹੈ। ਮੋਰ ਦਾ ਮਸਤੀ ਵਿਚ ਨੱਚਣਾ ਹਨੇਰੀ ਤੂਫ਼ਾਨ ਦੇ ਆਉਣ ਦਾ ਸੂਚਕ ਹੈ। ਇਸ ਲਈ ਤੂਫ਼ਾਨ ਤੋਂ ਰੱਖਿਆ ਵਜੋਂ ਘਰ ਦੀਆਂ ਛੱਤਾਂ ਉੱਤੇ ਮੋਰ ਦੀ ਪੱਥਰ ਦੀ ਮੂਰਤੀ ਰੱਖ ਦਿੱਤੀ ਜਾਂਦੀ ਹੈ। ਨਾ ਉਹ ਨੱਚੇਗੀ, ਨਾ ਹਨੇਰੀ ਆਏਗੀ।

ਹਿੰਦੂਆਂ ਦੇ ਮੱਤ ਅਨੁਸਾਰ ਪਤਾਲ ਦੇ ਨਿਵਾਸੀ ਸਰਪ ਬਾਸ਼ਕੀ ਨੇ, ਆਪਣੇ ਫਣਾ ਉੱਤੇ ਸਾਰੀ ਧਰਤੀ ਦਾ ਭਾਰ ਚੁੱਕਿਆ ਹੋਇਆ ਹੈ। ਇਹੋ ਧਾਰਨਾ ਥੋੜ੍ਹੀ ਬਹੁਤ ਤਬਦੀਲੀ ਨਾਲ ਆਸਾਮ ਵਿਚ ਪ੍ਰਚਲਤ ਹੈ। ਲੋਕਾਂ ਦਾ ਵਿਸ਼ਵਾਸ ਹੈ ਕਿ ਬਾਸ਼ਕੀ ਜੇ ਆਪਣੇ ਫਣਾਂ ਨੂੰ ਹਿਲਾਏ ਤਾਂ ਧਰਤੀ ਉੱਤੇ ਭੁਚਾਲ ਆ ਜਾਂਦਾ ਹੈ। ਕਈ ਕਬੀਲਿਆਂ

ਦਾ ਕਿਸੇ ਨਾ ਕਿਸੇ ਕਲਪਿਤ ਨਾਗ-ਰਾਜੇ ਦੀ ਅਲੌਕਿਕ ਸ਼ਕਤੀ ਉੱਤੇ ਅਟਲ ਵਿਸ਼ਵਾਸ ਹੈ। ਮਿਸ਼ੀਮ ਦੀ ਧਾਰਨਾ ਹੈ ਕਿ ਧਰਤੀ ਇਕ ਥੰਮ ਉਤੇ ਟਿਕੀ ਹੋਈ ਹੈ। ਇਕ ਵੱਡੀ ਕਾਇਆ ਵਾਲਾ ਸੱਪ ਕਦੇ ਕਦੇ ਕਰੋਧ ਵਿਚ ਆ ਕੇ ਉਸ ਥੰਮੇ ਨੂੰ ਹਿਲਾ ਦੇਂਦਾ ਹੈ ਤਾਂ ਧਰਤੀ ਉੱਤੇ ਭੁਚਾਲ ਆ ਜਾਂਦਾ ਹੈ ਅਤੇ ਕਾਫੀ ਸਾਰੇ ਲੋਕ ਮਰ ਜਾਂਦੇ ਹਨ। ਕੁਕੀਆਂ ਦੇ ਮੱਤ ਅਨੁਸਾਰ ਇਕ ਵੱਡਾ ਸਾਰਾ ਸੱਪ ਧਰਤੀ ਦੇ ਦੁਆਲੇ ਕੁੰਡਲੀ ਮਾਰ ਕੇ ਬੈਠਾ ਹੋਇਆ ਹੈ। ਕਦੇ ਕਦੇ ਉਹ ਆਪਣੀ ਪੂਛ ਨੂੰ ਖੁਦ ਹੀ ਕਟ ਲੈਂਦਾ ਹੈ ਅਤੇ ਫਿਰ ਪੀੜ ਨਾਲ ਵਿਆਕੁਲ ਹੋਣ ਲਗਦਾ ਹੈ, ਜਿਸ ਨਾਲ ਧਰਤੀ ਉੱਤੇ ਭੁਚਾਲ ਆ ਜਾਂਦਾ ਹੈ। ਖਾਸੀ ਕਬੀਲਿਆਂ ਵਿਚ ਇਕ ਸਰਪ ਦੇਵਤੇ 'ਯੂ ਥਲੇਨ' ਦੀ ਪੂਜਾ ਕੀਤੀ ਜਾਂਦੀ ਹੈ ਜਿਸ ਨੂੰ ਮਨੁੱਖ ਦੇ ਲਹੂ ਦੀ ਭੇਟ ਚੜ੍ਹਾਈ ਜਾਂਦੀ ਹੈ। ਕਿਸੇ ਜ਼ਮਾਨੇ ਵਿਚ ਉਸ ਨੂੰ ਨਰ ਦੀ ਬਲੀ ਵੀ ਚੜ੍ਹਾਈ ਜਾਂਦੀ ਸੀ। ਆਸਾਮ ਦੇ ਬਹੁਤੇ ਲੋਕ ਮਨਸਾ ਜਾਂ ਮਾਰੋਈ ਨਾਂ ਦੀ ਦੇਵੀ ਦੀ ਵੀ ਪੂਜਾ ਕਰਦੇ ਹਨ। ਇਸ ਵਿਚ ਕੋਈ ਹੈਰਾਨੀ ਦੀ ਗੱਲ ਨਹੀਂ ਕਿ ਕਈ ਆਸਾਮੀ ਸੱਪ ਨੂੰ ਇਕ ਪਵਿੱਤਰ ਜੀਵ ਮੰਨਦੇ ਹਨ ਅਤੇ ਕਈ ਹਾਲਤਾਂ ਵਿਚ ਉਸ ਦੀ ਹੱਤਿਆ ਵੀ ਨਹੀਂ ਕੀਤੀ ਜਾਦੀ।

ਆਮ ਆਸਾਮੀ ਨੂੰ ਜੇ ਨਾਗ ਅਤੇ ਨਾਗਣ ਦਾ ਜੋੜਾ ਵਿਖਾਈ ਦੇ ਜਾਵੇ, ਤਾਂ ਉਹ ਉਸ ਨੂੰ ਆਪਣੇ ਅਨਾਜ ਵਾਲੇ ਕੋਠੇ ਦਾ ਰਖਿਅਕ ਮੰਨਣਗੇ। ਜੇ ਉਨ੍ਹਾਂ ਦਾ ਨਿਵਾਸ ਕੋਠੇ ਵਿਚ ਜਾਂ ਉਸ ਦੇ ਇਰਦ-ਗਿਰਦ ਹੋਵੇ ਤਾ ਕੋਠਾ ਹਮੇਸ਼ਾ ਭਰਿਆ ਰਹਿੰਦਾ ਹੈ। ਇਸੇ ਵਿਚਾਰ ਕਾਰਨ ਉਨ੍ਹਾਂ ਨੂੰ ਕੋਈ ਨਹੀਂ ਮਾਰਦਾ। ਕਈ ਪੁਰਾਣੇ ਪੂਜਾ ਅਸਥਾਨਾਂ ਵਿਚ ਅਤੇ ਕਦੇ ਕਦੇ ਤਾਂ ਨਵੇਂ ਨਾਮਘਰਾ ਵਿਚ ਵੀ ਅਜਗਰ ਜਾਂ ਕਈ ਤਰ੍ਹਾਂ ਦੇ ਵੱਡੇ ਸੱਪ ਆਰਾਮ ਨਾਲ ਫਿਰਦੇ ਰਹਿੰਦੇ ਸਨ। ਕਈ ਵਾਰ ਉਹ ਕਿਸੇ ਹਨੇਰੇ ਖੂੰਜੇ ਵਿਚ ਖੁੱਡ ਬਣਾ ਲੈਂਦੇ ਹਨ। ਉਨ੍ਹਾਂ ਨੂੰ ਕਦੇ ਮਾਰਿਆ ਨਹੀਂ ਜਾਂਦਾ। ਭਗਤਾਂ ਦਾ ਦ੍ਰਿੜ੍ਹ ਨਿਸਚਾ ਹੈ ਕਿ ਪੂਜਾ ਕਰਨ ਜਾ ਕੀਰਤਨ ਲਈ ਆਉਣ ਜਾਣ ਵਾਲਿਆ ਨੂੰ ਉਹ ਕਦੇ ਨੁਕਸਾਨ ਨਹੀਂ ਪਹੁੰਚਾਂਦੇ। ਆਸਾਮ ਦੇ ਵੈਸ਼ਨੋ ਤਾਂ ਕਿਸੇ ਹਾਲਤ ਵਿਚ ਵੀ ਸੱਪ ਦੀ ਹੱਤਿਆ ਨਹੀਂ ਕਰਦੇ। ਉਨ੍ਹਾਂ ਦੇ ਆਦਿ ਗੁਰੂ ਸ੍ਰੀ ਸ਼ੰਕਰਦੇਵ ਦੇ ਸੀਸ ਉੱਤੇ, ਇਕ ਵਾਰ ਕਿਸੇ ਨਾਗ ਨੇ ਫਣ ਫੈਲਾ ਕੇ ਛਾਂ ਕੀਤੀ ਸੀ। ਜਦੋਂ ਵਸੂਦੇਵ, ਵਰ੍ਹਦੇ ਮੀਂਹ ਵਿਚ, ਕ੍ਰਿਸ਼ਨ ਨੂੰ ਗੋਦ ਵਿਚ ਲਈ, ਨੰਦ ਕੋਲ ਪਹੁੰਚਾਣ ਲਈ ਜਮਨਾ ਦਰਿਆ ਪਾਰ ਕਰ ਰਿਹਾ ਸੀ, ਤਾਂ ਬਾਲ ਕ੍ਰਿਸ਼ਨ ਦੇ ਸਿਰ ਉੱਤੇ ਫਣ ਫੈਲਾ ਕੇ ਉਸ ਦੀ ਮੀਂਹ ਤੋਂ ਰਖਿਆ ਵੀ ਸੱਪ ਨੇ ਹੀ ਕੀਤੀ ਸੀ। ਜਦੋਂ ਆਸਾਮੀ ਤੀਵੀਂ ਗਰਭਵਤੀ ਹੋਵੇ, ਤਾ ਉਸ ਦੇ ਪਰਿਵਾਰ ਦਾ ਕੋਈ ਵੀ ਜੀਅ ਸੱਪ ਨੂੰ ਨਹੀਂ ਮਾਰੇਗਾ। ਜੇ ਮਾਰੇ ਤਾਂ ਗਰਭ ਵਿਚ ਪਏ ਬਾਲਕ ਦਾ ਕੋਈ ਅੰਗ ਭੰਗ ਹੋਣ ਦੀ ਸੰਭਾਵਨਾ ਰਹਿੰਦੀ ਹੈ। ਕਈ ਨਾਗਾ ਕਬੀਲਿਆਂ ਵਿਚ ਵੀ ਇਹ ਵਿਸ਼ਵਾਸ ਪਾਇਆ ਜਾਂਦਾ ਹੈ। ਸੱਪ ਦੇ ਡੰਗੇ ਨਾਲ ਮਰੇ ਆਦਮੀ ਨੂੰ ਅਭਾਗਾ ਸਮਝਿਆ ਜਾਂਦਾ ਹੈ। ਹਿੰਦੂ ਅਜਿਹੇ ਵਿਅਕਤੀ ਦੀ ਦੇਹ ਨੂੰ ਅਗਨੀਦਾਹ ਨਹੀਂ ਕਰਦੇ, ਉਸ ਨੂੰ ਦਫ਼ਨਾ ਦਿੱਤਾ ਜਾਦਾ ਹੈ। ਕਈ ਵਾਰ ਉਸ ਨੂੰ ਕੇਲੇ ਦੇ ਤਣਿਆ ਦੇ ਬੇੜੇ ਨਾਲ ਬੰਨ੍ਹ ਕੇ ਨਦੀ ਵਿਚ ਰੋੜ੍ਹ ਦਿੱਤਾ ਜਾਂਦਾ ਹੈ। ਇਸ ਸੰਬੰਧ ਵਿਚ ਸਤੀ-ਬੇਹੁਲਾ ਦੀ ਕਥਾ ਬੜੀ ਪ੍ਰਸਿੱਧ ਹੈ। ਉਸ ਦੇ ਪਤੀ ਲਖਿੰਦਰ ਦੀ ਮੌਤ ਜ਼ਹਿਰੀਲੇ ਕਾਲੇ ਨਾਗ ਦੇ ਕਟਣ

ਨਾਲ ਹੋ ਗਈ । ਉਸ ਦੀ ਲੋਥ ਨੂੰ ਕੇਲੇ ਦੇ ਤਣੇ ਨਾਲ ਬੰਨ੍ਹ ਕੇ ਪ੍ਰਵਾਹ ਦਿੱਤਾ ਗਿਆ, ਤਾਂ ਉਹ ਵੀ ਉਸ ਦੇ ਨਾਲ ਹੀ ਬੈਠ ਗਈ ਅਤੇ ਆਪਣੇ ਪਤੀ ਨੂੰ ਮੁੜ ਜ਼ਿੰਦਾ ਕਰਵਾਣ ਦੀ ਕਾਮਨਾ ਨਾਲ ਵਿਸ਼ਾਲ ਸਮੁੰਦਰ ਵਿਚ, ਦੇਵਤਿਆਂ ਦੀ ਤਲਾਸ਼ ਕਰਦੀ ਰਹੀ । ਰਵਾਇਤ ਅਨੁਸਾਰ ਬੇਹੁਲਾ ਅਤੇ ਉਸ ਦਾ ਸਹੁਰਾ ਚੰਦਰਧਰ, ਜੋ ਜਾਤ ਦਾ ਬਾਣੀਆ ਸੀ, ਗੋਹਾਟੀ ਤੋਂ 36 ਮੀਲ ਪੱਛਮ ਵੱਲ ਛਾਯਾਗਾਓਂ ਦੇ ਵਸਨੀਕ ਸਨ ।

ਸੱਪਾਂ ਨਾਲ ਅਨੇਕਾਂ ਹੋਰ ਵਿਸ਼ਵਾਸ ਜੁੜੇ ਹੋਏ ਹਨ । ਜੇ ਕਿਸੇ ਨੂੰ ਸੱਪਾਂ ਦਾ ਜੋੜਾ ਪ੍ਰੇਮ ਕ੍ਰੀੜਾ ਵਿਚ ਮਗਨ ਵਿਖਾਈ ਦੇ ਜਾਵੇ, ਤਾਂ ਇਹ ਯੁੱਧ ਅਤੇ ਪ੍ਰੇਮ ਦੋਹਾਂ ਖੇਤਰਾਂ ਵਿਚ ਕਾਮਯਾਬੀ ਦਾ ਸ਼ੁਭ ਸ਼ਗਨ ਹੋਵੇਗਾ । ਤੁਹਾਡੇ ਲਈ ਜ਼ਰੂਰੀ ਹੈ ਕਿ ਉਸ ਜੋੜੇ ਉੱਤੇ ਕੋਈ ਕਪੜਾ ਸੁੱਟ ਦਿਓ । ਬਾਅਦ ਵਿਚ ਤੁਸੀਂ ਇਹ ਕਪੜਾ ਆਪਣੇ ਉੱਤੇ ਤਾਣ ਲਓ, ਫਿਰ ਪ੍ਰੇਮ ਹੋਵੇ ਜਾਂ ਯੁੱਧ, ਤੁਹਾਡੀ ਜਿੱਤ ਜਰੂਰ ਹੋਵੇਗੀ । ਪ੍ਰਾਚੀਨ ਆਸਾਮੀ ਚਿੱਤਰਕਲਾ ਵਿਚ, ਪ੍ਰੇਮ ਕ੍ਰੀੜਾ ਵਿਚ ਲੀਨ ਸੱਪਾਂ ਦੇ ਜੋੜੇ ਨੂੰ ਉਪਜਾਇਕਤਾ ਦਾ ਪ੍ਰਤੀਕ ਮੰਨ ਕੇ, ਪੱਥਰ ਉੱਤੇ ਖੋਦਿਆ ਜਾਂਦਾ ਸੀ । ਸੱਪ ਦੀ ਵਿਸ਼ ਅਤੇ ਕੁੰਜ ਨੂੰ ਦਵਾਈ ਦੇ ਰੂਪ ਵਿਚ ਵਰਤਿਆ ਜਾਂਦਾ ਹੈ, ਖਾਸ ਤੌਰ ਤੇ ਇਸਤਰੀਆਂ ਦਾ ਮਨ ਜਿੱਤਣ ਲਈ । ਜੇ ਸੱਪ ਸੁਪਨੇ ਵਿਚ ਵਿਖਾਈ ਦੇਵੇ ਤਾਂ ਇਸ ਦਾ ਮਤਲਬ ਹੈ ਕਿ ਕਿਸੇ ਪਿਆਰੇ ਦੋਸਤ ਨਾਲ ਝਗੜਾ ਹੋਣ ਦੀ ਸੰਭਾਵਨਾ ਹੈ । ਇਸ ਦੇ ਉਲਟ ਮੀਜ਼ੋ ਕਬੀਲੇ ਦੀ ਧਾਰਨਾ ਹੈ ਕਿ ਜੇ ਸੰਭੋਗ ਵਿਚ ਰੁਝਾ ਸੱਪ ਦਾ ਜੋੜਾ ਵਿਖਾਈ ਦੇਵੇ ਤਾਂ ਜੇ ਮੌਤ ਨਹੀਂ ਤਾਂ ਗੰਭੀਰ ਰੋਗ ਦਾ ਮੁਕਾਬਲਾ ਜਰੂਰ ਕਰਨਾ ਪੈਂਦਾ ਹੈ । ਜੇ ਉਨ੍ਹਾਂ ਨੂੰ ਮਾਰ ਦਿੱਤਾ ਜਾਵੇ ਤਾਂ ਵੀ ਬਦਕਿਸਮਤੀ ਤੋਂ ਛੁਟਕਾਰਾ ਨਹੀਂ ਮਿਲਦਾ । ਕਈ ਨਾਗੇ ਵਾਹੀ ਲਈ ਸਾਫ਼ ਕੀਤੀ ਗਈ ਭੂਮੀ ਨੂੰ, ਜੇ ਕਦੇ ਉਥੋਂ ਸੱਪ ਨਿਕਲ ਆਵੇ, ਤਾਂ ਉੱਥੇ ਕੁਝ ਨਹੀਂ ਬੀਜਦੇ, ਕਿਉਂ ਜੋ ਇਸ ਦਾ ਭਾਵ ਹੈ—ਮੌਤ । ਆਸਾਮ ਵਿਚ ਰਹਿਣ ਵਾਲੇ ਸਭ ਲੋਕ, ਭਾਵੇਂ ਉਹ ਪਹਾੜੀ ਖੇਤਰ ਦੇ ਹੋਣ ਤੇ ਭਾਵੇਂ ਮੈਦਾਨਾਂ ਦੇ ਨਿਵਾਸੀ, ਸੱਪਾਂ ਬਾਰੇ ਕੁਝ ਨਾ ਕੁਝ ਅਨੁਭਵ ਜ਼ਰੂਰ ਰੱਖਦੇ ਹਨ, ਜੋ ਉਨ੍ਹਾਂ ਦੀ ਸੰਸਕ੍ਰਿਤੀ ਦਾ ਅੰਗ ਬਣ ਗਿਆ ਹੈ । ਉਹ ਉਨ੍ਹਾਂ ਨੂੰ ਕਈ ਢੰਗਾਂ ਨਾਲ ਵਰਣਨ ਕਰਦੇ ਹਨ । ਕਈ ਕਬੀਲੇ ਭਾਲਿਆਂ ਅਤੇ ਬਰਛਿਆਂ ਦੀਆਂ ਹੱਥੀਆਂ ਉੱਤੇ ਸੱਪ ਦੀ ਸ਼ਕਲ ਕੁਰੇਦਦੇ ਹਨ । ਸਦੀਆ ਦਾ 1532 ਈਸਵੀ ਵਿਚ ਬਣਾਇਆ ਗਿਆ ਪ੍ਰਸਿੱਧ ਸੱਪ ਦਾ ਸਤੰਭ, ਸੱਪ ਦੀ ਭਗਤੀ ਦਾ ਵਧੀਆ ਨਮੂਨਾ ਹੈ । ਇਸ ਨੂੰ ਅਹੋਮਾਂ ਅਤੇ ਮਿਸੀਮ ਵਿਚਕਾਰ ਹੋਈ ਸੰਧੀ ਦੀ ਯਾਦਗਾਰ ਦੇ ਰੂਪ ਵਿਚ ਬਣਵਾਇਆ ਗਿਆ ਸੀ । ਹੁਣ ਉਸ ਨੂੰ ਉਥੋਂ ਹਟਾ ਕੇ ਗੋਹਾਟੀ ਦੇ ਆਸਾਮੀ ਅਜਾਇਬ ਘਰ ਵਿਚ ਰੱਖ ਦਿੱਤਾ ਗਿਆ ਹੈ । ਜੇ ਕੋਈ ਜਾਤੀ ਸੱਪ ਦੀ ਦੇਵੀ ਦੇ ਰੂਪ ਵਿਚ ਮਨਸਾ ਦੀ ਕਲਪਨਾ ਕਰ ਸਕਦੀ ਹੈ ਤਾਂ ਇਸ ਗੱਲ ਦੀ ਕੋਈ ਹੈਰਾਨੀ ਨਹੀਂ ਹੋਣੀ ਚਾਹੀਦੀ, ਜੇ ਸੱਪਾਂ ਨਾਲ ਕਈ ਤਰ੍ਹਾਂ ਦੀਆਂ ਅਣਗਿਣਤ ਕਥਾਵਾਂ ਜੁੜੀਆਂ ਹੋਣ । ਸੱਪਾਂ ਬਾਰੇ ਅਨੇਕਾਂ ਲੋਕ-ਕਹਾਣੀਆਂ ਵੀ ਪ੍ਰਚਲਤ ਹਨ, ਜਿਨ੍ਹਾਂ ਵਿਚੋਂ ਚੰਪਾਵਤੀ ਦੀ ਕਥਾ ਪ੍ਰਤਿਨਿਧ ਹੈ । ਇਕ ਵੱਡੇ ਆਕਾਰ ਦਾ ਸ਼ਕਤੀਸ਼ਾਲੀ ਸੱਪ ਚੰਪਾਵਤੀ ਨਾਲ ਵਿਆਹ ਕਰਨ ਦਾ ਚਾਹਵਾਨ ਸੀ । ਉਹ ਅਖੀਰ ਵਿਆਹ ਕਰਨ ਵਿਚ ਸਫਲ ਹੋ ਗਿਆ । ਦਰਅਸਲ ਉਹ ਸੱਪ ਦੇ ਰੂਪ ਵਿਚ ਕੋਈ ਦੇਵਤਾ ਸੀ । ਉਸ ਨੇ ਚੰਪਾਵਤੀ ਨੂੰ

ਬਹੁਤ ਧਨ ਦੌਲਤ ਬਖ਼ਸ਼ੀ । ਚੰਪਾਵਤੀ ਦੀ ਇਕ ਮਤਰੇਈ ਭੈਣ ਵੀ ਸੀ। ਈਰਖਾਲੂ ਮਤਰੇਈ ਮਾਂ ਨੇ ਆਪਣੀ ਧੀ ਦਾ ਵਿਆਹ ਵੀ ਕਿਸੇ ਸੱਪ ਨਾਲ ਕਰਨ ਦਾ ਫੈਸਲਾ ਕੀਤਾ । ਇਕ ਅਜਗਰ ਸੱਪ ਨੂੰ ਢੂੰਡਿਆ ਗਿਆ ਅਤੇ ਅਭਾਗਣ ਲੜਕੀ ਦਾ ਵਿਆਹ ਉਸ ਨਾਲ ਕਰ ਦਿੱਤਾ ਗਿਆ, ਪਰ ਉਹ ਸੱਪ ਲੜਕੀ ਨੂੰ ਨਿਗਲ ਗਿਆ ।

ਮੱਛੀ ਦਾ ਸੰਬੰਧ ਉਤਪਾਦਿਕਤਾ, ਵਿਆਹ ਅਤੇ ਧਾਰਮਿਕ ਰੀਤਾਂ ਨਾਲ ਜੋੜਿਆ ਜਾਂਦਾ ਹੈ। ਆਸਾਮ ਵਿਚ ਮੱਛੀ ਦਾ ਮਾਸ ਖਾਣ ਵਿਚ ਕੋਈ ਵੀ ਪ੍ਰਹੇਜ਼ ਨਹੀਂ । ਇਥੋਂ ਤੱਕ ਕਿ ਬ੍ਰਾਹਮਣ ਅਤੇ ਵੈਸ਼ਨੋ ਵੀ ਮਾਸ ਖਾ ਲੈਂਦੇ ਹਨ। ਪਰ ਕਈ ਲੋਕ ਕੁਝ ਖਾਸ ਤਰ੍ਹਾਂ ਦੀਆਂ ਮੱਛੀਆਂ ਅਤੇ ਕੁਝ ਖਾਸ ਪਸ਼ੂਆਂ ਦਾ ਮਾਸ ਨਹੀਂ ਖਾਂਦੇ । ਆਰੀਆ ਜਾਤੀ ਦੇ ਹਿੰਦੂ, ਜੋ ਵਰਣ ਜਾਂ ਉੱਚ ਜਾਤੀ ਦੇ ਹਿੰਦੂ ਮੰਨੇ ਜਾਂਦੇ ਹਨ, ਕੁੱਕੜ ਅਤੇ ਸੂਰ ਦਾ ਮਾਸ ਨਹੀਂ ਖਾਦੇ । ਉੱਤਰੀ ਕਚਾਰ ਦੇ ਦੀਮਾਸਾ ਕਚਾਰੀ, ਜੋ ਬੋਡੋ ਨਸਲ ਵਿਚੋਂ ਹਨ, ਕੁਝ ਖਾਸ ਕਿਸਮ ਦੀਆਂ ਮੱਛੀਆਂ ਨੂੰ, ਸੰਤਾਨ ਦੀ ਪ੍ਰਾਪਤੀ ਦੀ ਕਾਮਨਾ ਨਾਲ, ਦੇਵਤਿਆ ਨੂੰ ਚੜ੍ਹਾਵੇ ਵਜੋਂ ਪੇਸ਼ ਕਰਦੇ ਹਨ । ਇਸ ਲਈ ਉਹ ਉਨ੍ਹਾ ਮੱਛੀਆਂ ਦੇ ਜਿਸਮ ਨੂੰ ਨਹੀਂ ਖਾਂਦੇ । ਵਿਆਹ ਦੇ ਆਰੰਭ ਵਿਚ ਆਸਾਮੀਆਂ ਵਿਚ ਜੋਰੋਂ ਨਾਂ ਦੀ ਜੋ ਰੀਤ ਪ੍ਰਚਲਤ ਹੈ, ਉਸ ਵਿਚ ਮੱਛੀ ਦਾ ਹੋਣਾ ਜ਼ਰੂਰੀ ਹੈ, ਕਿਉਂ ਜੋ ਉਸ ਨੂੰ ਪਵਿੱਤਰ ਮੰਨਿਆ ਜਾਂਦਾ ਹੈ । ਇਸੇ ਤਰ੍ਹਾਂ ਵਿਆਹ ਦੇ ਅੱਠਵੇਂ ਦਿਨ ਅੱਠ ਮੰਗਲ ਦੀ ਰਸਮ ਵੇਲੇ ਨਵਾਂ ਵਿਆਹਿਆ ਜੋੜਾ, ਜਦੋਂ ਪਹਿਲੀ ਵਾਰ ਸਹੁਰੇ ਘਰ ਜਾਂਦਾ ਹੈ, ਤਾਂ ਮਿੱਤਰ-ਸੰਬੰਧੀਆਂ ਨੂੰ ਸੱਦ ਕੇ ਦਾਅਵਤ ਦਿੱਤੀ ਜਾਂਦੀ ਹੈ, ਜਿਸ ਵਿਚ ਮੱਛੀ ਦਾ ਹੋਣਾ ਜ਼ਰੂਰੀ ਹੈ। ਵਿਆਹ ਦੇ ਇਕ ਗੀਤ ਵਿਚ ਮੱਛੀ ਦੀ ਜਣਨ ਸ਼ਕਤੀ ਦਾ ਵਰਣਨ ਇਸ ਪ੍ਰਕਾਰ ਹੈ : "ਮਾਗੁਰ ਮੱਛੀ ਦੇ ਇਕ ਜੋੜੇ ਨੂੰ ਪਾਣੀ ਦੇ ਭਰੇ ਭਾਂਡੇ ਵਿਚ ਰੱਖੋ । ਭਾਂਡੇ ਨੂੰ ਕੁਝ ਦੇਰ ਦੁਲਹਨ ਦੇ ਸਾਹਮਣੇ ਰਖ ਕੇ ਮੱਛੀਆਂ ਨੂੰ ਦਰਿਆ ਵਿਚ ਛੱਡ ਦੇਵੋ ਤਾਂ ਤੁਹਾਡੇ ਘਰ ਚਿਰੰਜੀਵੀ ਪੁੱਤਰ ਪੈਦਾ ਹੋਣਗੇ ।" ਘਰ ਵਿਚ ਸੰਤਾਨ ਹੋਣ ਤੇ, ਖਾਸ ਤੌਰ ਤੇ ਪੁੱਤਰ ਦੇ ਜੰਮਣ 'ਤੇ, ਆਸਾਮੀ ਲੋਕ ਆਪਣੇ ਦੋਸਤਾਂ ਅਤੇ ਸੰਬੰਧੀਆਂ ਵਿਚ ਮੱਛੀ ਵੰਡਦੇ ਹਨ । ਬੱਚੇ ਦੇ ਨਾਮਕਰਣ ਵੇਲੇ ਜਾਂ ਜਦੋਂ ਬੱਚਾ ਛੇ ਮਹੀਨੇ ਦਾ ਹੋ ਜਾਵੇ ਤਾਂ ਉਸ ਵੇਲੇ ਜੋ ਪ੍ਰੀਤੀ ਭੋਜਨ ਦਿੱਤੇ ਜਾਂਦੇ ਹਨ, ਉਸ ਵਿਚ ਮੱਛੀ ਦਾ ਹੋਣਾ ਲਾਜ਼ਮੀ ਹੈ । ਕਿਸੇ ਵਰਤ ਜਾਂ ਉਤਸਵ ਦੇ ਦਿਨੀਂ ਜੇ ਪਰਿਵਾਰ ਵਿਚ ਕਿਸੇ ਦੀ ਮੌਤ ਹੋ ਜਾਵੇ ਤਾਂ ਘਰ ਦੇ ਲੋਕ ਮਾਸ ਮੱਛੀ ਨਹੀਂ ਖਾਂਦੇ । ਬਾਰ੍ਹਵੇਂ ਦਿਨ ਦੇ ਸਰਾਧ ਦੇ ਬਾਅਦ, ਨਜ਼ਦੀਕੀ ਸਾਕਾਂ ਸੰਬੰਧੀਆਂ ਨੂੰ ਭੋਜਨ ਲਈ ਸੱਦਾ ਦੇ ਕੇ, ਰਸਮੀ ਢੰਗ ਨਾਲ ਮੱਛੀ ਨੂੰ ਛੁਹਿਆ ਜਾਂਦਾ ਹੈ । ਇਸ ਰੀਤ ਨੂੰ 'ਮੱਤਸਯਾ ਸਪਰਸ' ਕਹਿੰਦੇ ਹਨ ਅਤੇ ਇਸ ਰੀਤ ਵੇਲੇ ਸੱਦੇ ਗਏ ਸੰਬੰਧੀਆਂ ਨੂੰ ਗਿਆਤਲੀ ਕਿਹਾ ਜਾਂਦਾ ਹੈ ।

ਕਈ ਤਰ੍ਹਾਂ ਦੀ ਪੂਜਾ ਵੇਲੇ ਵੀ ਮੱਛੀ ਦਾ ਚੜ੍ਹਾਵਾ ਜ਼ਰੂਰੀ ਹੁੰਦਾ ਹੈ । ਕਚਾਰੀ ਲੋਕ ਦੁਸ਼ਟ ਰੂਹਾਂ ਨੂੰ ਮੱਛੀ ਦੀ ਬਲੀ ਚੜ੍ਹਾਂਦੇ ਹਨ । ਮੀਰੀ ਕਬੀਲੇ ਦੇ ਲੋਕ ਮੱਛੀ ਨੂੰ ਲਛਮੀ ਦੇ ਤੁਲ ਮੰਨਦੇ ਹਨ । ਉਨ੍ਹਾਂ ਦੀ ਰੀਤ ਵਿਚ ਪ੍ਰੋਹਿਤ ਛੱਪੜ ਜਾਂ ਨਦੀ ਵਿਚੋਂ ਮੱਛੀ ਫੜਦਾ ਹੈ, ਫਿਰ ਉਥੋਂ ਲੈ ਕੇ ਘਰ ਦੇ ਧਾਨ ਦੇ ਕੋਠੇ ਤਕ ਇਕ ਲੰਮੀ ਡੋਰੀ ਬੰਨ੍ਹੀ

ਜਾਂਦੀ ਹੈ ਅਤੇ ਮੱਛੀ ਨੂੰ ਡੋਰੀ ਦੇ ਸਹਾਰੇ ਕੰਣੇ ਤਕ ਖਿਚ ਕੇ ਲਿਜਾਇਆ ਜਾਂਦਾ ਹੈ। ਇਸ ਨਾਲ ਲੱਛਮੀ ਪ੍ਰਸੰਨ ਹੁੰਦੀ ਹੈ ਅਤੇ ਉਸ ਨੂੰ ਕੋਠੇ ਤਕ ਪਹੁੰਚਣ ਦਾ ਰਸਤਾ ਪਤਾ ਲਗ ਜਾਂਦਾ ਹੈ। ਬੋਡੋ ਜਾਤੀ ਅਨੁਸਾਰ ਭੰਡਾਰੀ ਮੱਛੀਆਂ ਦੀ ਪ੍ਰਧਾਨ ਜਲ-ਦੇਵੀ ਹੈ। ਉਸ ਦੇ ਕੋਲ ਮੱਛੀਆਂ ਦਾ ਬੇਅੰਤ ਭੰਡਾਰ ਹੈ, ਜਿਸ ਵਿਚੋਂ ਮਨੁੱਖ ਇੱਛਾ ਅਨੁਸਾਰ ਜਿਤਨਾ ਚਾਹੇ ਹਿੱਸਾ ਲੈ ਸਕਦਾ ਹੈ। ਪਰ ਦੇਵੀ ਨੂੰ ਪਹਿਲਾਂ ਇਕ ਕੁੱਕੜ ਚੜ੍ਹਾ ਕੇ ਖੁਸ਼ ਕਰ ਲੈਣਾ ਚਾਹੀਦਾ ਹੈ। ਉੱਤਰੀ ਆਸਾਮ ਦੇ ਅਹੋਮਾ ਅਤੇ ਸੋਨੋਵਾਲਾ ਵਿਚ ਵੀ ਮੀਕੀਆ ਨਾਲ ਮਿਲਦੀ ਜੁਲਦੀ ਪ੍ਰਥਾ ਪ੍ਰਚਲਤ ਹੈ। ਖੇਤਾਂ ਦੀ ਪੈਦਾਵਾਰ ਵਧਾਣ ਲਈ ਅਤੇ ਭੰਡਾਰ ਨੂੰ ਸਦਾ ਭਰਪੂਰ ਰੱਖਣ ਲਈ, ਉਹ ਇਕ ਤਰ੍ਹਾਂ ਦਾ ਸਵਾਂਗ ਰਚਦੇ ਹਨ। ਪਹਿਲਾਂ ਨਦੀ ਜਾਂ ਛੱਪੜ ਵਿਚੋਂ 'ਜੋਕਾਈ' (ਬਾਂਸ ਦੀਆਂ ਤੀਲੀਆਂ ਦੀ ਬਣੀ ਮੱਛੀਆ ਫੜਨ ਵਾਲੀ ਟੋਕਰੀ) ਭਰ ਕੇ ਲਿਆਈ ਜਾਂਦੀ ਹੈ। ਟੋਕਰੀ ਵਿਚ ਮੱਛੀਆਂ ਆ ਜਾਣ ਤਾਂ ਚੰਗੀ ਗੱਲ ਹੈ; ਨਹੀਂ ਤਾ ਗੰਦ ਬਲਾਅ ਜੋ ਵੀ ਆ ਜਾਵੇ ਭਰ ਕੇ ਸ਼ਾਨ ਸ਼ੌਕਤ ਨਾਲ ਵੇਦੀ ਉਤੇ ਲਿਜਾਇਆ ਜਾਂਦਾ ਹੈ ਅਤੇ ਪੂਜਿਆ ਜਾਂਦਾ ਹੈ। ਪੂਜਾ ਦੇ ਬਾਅਦ ਨਦੀ ਵਿਚੋਂ ਲੱਭੀ 'ਚੀਜ਼ ਵਸਤ' ਨੂੰ ਸਭ ਲੋਕਾਂ ਵਿਚ ਵੰਡ ਦਿੱਤਾ ਜਾਂਦਾ ਹੈ। ਲੋਕ ਉਸ ਦੇਵੀ ਪ੍ਰਸ਼ਾਦ ਨੂੰ ਆਪੋ ਆਪਣੇ ਖੇਤਾਂ ਅਤੇ ਕੋਠਿਆਂ ਵਿਚ ਖਲਾਰ ਦੇਂਦੇ ਹਨ। ਗਾਰੋ ਕਬੀਲੇ ਦੀ ਇਕ ਰੀਤ ਵਿਚ, ਜੋ ਖੇਤਾਂ ਵਿਚ ਬੋਏ ਬੀਜਾਂ ਵਿਚ ਅੰਕੁਰ ਫੁੱਟਣ ਵੇਲੇ ਕੀਤੀ ਜਾਂਦੀ ਹੈ, ਮੱਛੀ ਦੀ ਪੂਛ ਭੇਟ ਕਰਨ ਦੀ ਪ੍ਰਥਾ ਹੈ। ਮੀਰੀ ਕਬੀਲੇ ਦੇ ਲੋਕ ਨਵੀਂ ਬਸਤੀ ਆਬਾਦ ਕਰਨ ਵੇਲੇ ਉਸ ਸਥਾਨ ਨੂੰ ਪਸੰਦ ਕਰਦੇ ਹਨ, ਜਿਥੇ ਮੱਛੀ ਕਾਫੀ ਮਾਤਰਾ ਵਿਚ ਹੋਵੇ ਕਿਉਂਜੋ ਮੱਛੀ ਧਨ ਦੌਲਤ ਦੀ ਜਣਨੀ ਮੰਨੀ ਜਾਂਦੀ ਹੈ। ਨਾਗਿਆਂ ਦੀ ਪ੍ਰਥਾ ਅਨੁਸਾਰ ਪਹਿਲੀ ਵਾਰ ਖੇਤ ਵਿਚ ਬੀਜ ਬੀਜਣ ਵਾਲੇ ਕਿਸਾਨ ਦਿਨ ਭਰ ਸਿਰਫ ਮੱਛੀ ਦਾ ਭੋਜਨ ਕਰਦੇ ਹਨ। ਫਸਲ ਦੇ ਪੱਕ ਜਾਣ ਤੇ ਪਹਿਲੀ ਵਾਰ ਕਟਾਈ ਕਰਨ ਵਾਲੀ ਇਸਤਰੀ ਵੀ ਸਿਰਫ ਚਾਵਲ, ਮੱਛੀ ਅਤੇ ਅਦਰਕ ਖਾਦੀ ਹੈ। ਨਾਗਿਆ ਦੇ ਕੁਝ ਕਬੀਲਿਆਂ ਦਾ ਵਿਸ਼ਵਾਸ ਹੈ ਕਿ ਭਾਵੇਂ ਪਾਣੀ ਨੂੰ ਜ਼ਹਿਰੀਲਾ ਕਰਕੇ ਹੀ, ਕਾਫੀ ਸਾਰੀਆਂ ਮੱਛੀਆਂ ਫੜ ਲਈਆ ਜਾਣ, ਤਾਂ ਵੀ ਇਹ ਚੰਗੀ ਫਸਲ ਲਈ ਸਗਨ ਹੈ।

ਮੱਛੀ ਰੋਗਾ ਨੂੰ ਦੂਰ ਕਰਨ ਲਈ ਵੀ ਲਾਭਦਾਇਕ ਮੰਨੀ ਗਈ ਹੈ। ਜੇ ਰਾਤ ਨੂੰ ਸੁੱਤੇ ਪਏ, ਕਿਸੇ ਬੱਚੇ ਦਾ ਬਿਸਤਰੇ ਉਤੇ ਪਿਸ਼ਾਬ ਨਿਕਲ ਜਾਂਦਾ ਹੋਵੇ ਤਾਂ ਉਸ ਨੂੰ 'ਪਤੀ ਮੂਤੁਰ' ਨਾ ਦੀ ਮੱਛੀ ਖਵਾ ਦਿੱਤੀ ਜਾਵੇ ਤਾ ਤੁਰੰਤ ਫਾਇਦਾ ਹੋਵੇਗਾ। ਮੱਛੀ ਦੀ ਇਕ ਹੋਰ ਕਿਸਮ ਦਰੀਕਾਨਾ, ਇਸਤਰੀਆਂ ਦੇ ਗੁਪਤ ਰੋਗਾਂ ਵਿਚ ਬੜੀ ਗੁਣਕਾਰੀ ਹੁੰਦੀ ਹੈ। ਕੁਝ ਲੋਕ ਮੱਛੀ ਦੇ ਕੰਡਿਆਂ ਨੂੰ ਘਰ ਦੇ ਛੱਪਰ ਵਿਚ ਧੱਸ ਦੇਂਦੇ ਹਨ ਤਾਂ ਜੋ ਦੁਸ਼ਟ ਰੂਹਾ ਘਬਰਾ ਕੇ ਬਾਹਰੋਂ ਹੀ ਨੱਠ ਜਾਣ। ਸੁਪਨੇ ਵਿਚ ਮੱਛੀ ਵਿਖਾਈ ਦੇਵੇ ਤਾਂ ਇਹ ਵਿਆਹ ਦੀ ਪੂਰਵ ਸੂਚਨਾ ਹੈ, ਪਰ ਜੇ ਤੁਲੇ (Scales) ਤੋਂ ਬਗੈਰ ਮੱਛੀ ਵਿਖਾਈ ਦੇਵੇ ਤਾਂ ਇਹ ਗੱਲ ਨਵਾ ਵਪਾਰ ਸ਼ੁਰੂ ਕਰਨ ਦੇ ਅਨੁਕੂਲ ਨਹੀਂ। ਗਾਰੋ ਅਤੇ ਦੀਮ ਸਾ ਕਚਾਰੀਆ ਦਾ ਵਿਸ਼ਵਾਸ ਹੈ ਕਿ ਸੁਪਨੇ ਵਿਚ, ਜੇ ਇਕ ਖਾਸ ਤਰ੍ਹਾਂ ਦੀ ਗੋਲ ਅਤੇ ਚਪਟੀ ਸਫੇਦ ਮੱਛੀ ਵਿਖਾਈ ਦੇਵੇ, ਤਾ ਉਹ ਧਨ ਪ੍ਰਾਪਤੀ ਦਾ ਲੱਛਣ ਹੈ। ਇਸ

ਮਾਨਤਾ ਦੇ ਪਿੱਛੇ ਸ਼ਾਇਦ ਇਸ ਮੱਛੀ ਦੀ ਚਾਂਦੀ ਦੇ ਰੁਪਏ ਦੇ ਨਾਲ ਸਮਾਨਤਾ ਹੋਣੀ ਹੈ ।

ਪਾਨ ਸੁਪਾਰੀ ਚੱਬਣ ਦੇ ਆਨੰਦ ਤੋਂ ਆਸਾਮ ਦਾ ਸ਼ਾਇਦ ਹੀ ਕੋਈ ਆਦਮੀ ਮੁਕਤ ਹੋਵੇ । ਇਹ ਸੁਭਾਵਿਕ ਹੈ ਕਿਉਂਜੋ ਆਸਾਮ ਭੂਗੋਲਿਕ ਤੌਰ 'ਤੇ ਅਫ਼ਰੀਕਾ ਤੋਂ ਲੈ ਕੇ ਏਸ਼ੀਆ ਤਕ ਫੈਲੇ ਹੋਏ, ਉਸ ਵਿਸ਼ਾਲ ਖੇਤਰ ਦੇ ਠੀਕ ਮੱਧ ਵਿਚ ਪੈਂਦਾ ਹੈ, ਜਿਥੇ ਪਾਨ ਸੁਪਾਰੀ ਦਾ ਸ਼ੌਕ ਕਾਫ਼ੀ ਜ਼ਿਆਦਾ ਹੈ । ਇਸ ਸ਼ੌਕ ਵਿਚ ਰਾਜਾ ਰੰਕ ਸਭ ਸ਼ਾਮਲ ਹਨ । ਆਸਾਮੀ ਵਿਚ ਪਾਨ ਨੂੰ ਤਾਂ ਪਾਨ ਹੀ ਪਰ ਸੁਪਾਰੀ ਨੂੰ ਤਮੋਲ (ਸੰਸਕ੍ਰਿਤ ਤੰਬੂਲ) ਕਹਿੰਦੇ ਹਨ । ਪਾਨ ਚਬਾਣ ਦਾ ਮੁਢ ਗ਼ੈਰ-ਆਰੀਆਈ ਕਬੀਲਿਆਂ ਤੋਂ ਬੱਝਿਆ । ਆਸਾਮ ਵਿਚ ਬਹੁਤ ਹੀ ਪਹਿਲਾ ਆ ਕੇ ਵਸਣ ਵਾਲੇ ਮੌਨਖਮੇਰ-ਭਾਸ਼ੀ ਖਾਸੀ ਕਬੀਲੇ ਇਸ ਦੇ ਮੋਢੀ ਮੰਨੇ ਜਾਂਦੇ ਹਨ । ਤੰਬੂਲ ਲਈ ਉਨ੍ਹਾਂ ਵਲੋਂ ਵਰਤਿਆ ਜਾਂਦਾ ਸ਼ਬਦ ਕੁਆਈ, ਆਸਾਮੀ ਦੇ ਸਮਾਨਾਰਥਕ ਸਬਦ ਗੁਆ ਨਾਲ ਬਹੁਤ ਮਿਲਦਾ ਜੁਲਦਾ ਹੈ । ਭਾਵੇਂ ਹੁਣ ਆਸਾਮੀ ਵਿਚ ਇਸ ਦੀ ਵਰਤੋਂ ਨਹੀਂ ਹੁੰਦੀ । ਗੋਹਾਟੀ ਸ਼ਬਦ ਜਿਸ ਦਾ ਸਹੀ ਉਚਾਰਨ ਗੁਆਹਾਟੀ ਹੁੰਦਾ ਹੈ, ਜੋ ਗੁਆ ਅਤੇ ਕੁਏਕ ਤੋਂ ਬਣਿਆ ਹੈ ਅਤੇ ਜਿਸ ਦਾ ਅਰਥ ਪਾਨ ਹੈ । ਇਥੇ ਇਹ ਗੱਲ ਦੱਸਣੀ ਜ਼ਰੂਰੀ ਹੈ ਕਿ ਅੰਗਰੇਜ਼ੀ ਦੇ 'ਬੀਟਲ' ਅਤੇ 'ਏਰੇਕਾ' ਸਬਦ ਤਰਤੀਬਵਾਰ ਮਲਿਆਲਮ ਅਤੇ ਕੰਨੜ ਤੋਂ ਲਏ ਹੋਏ ਹਨ । ਇਹ ਦੋਵੇਂ ਜ਼ਬਾਨਾਂ ਗ਼ੈਰ-ਆਰੀਆਈ ਹਨ । ਸੰਸਕ੍ਰਿਤ ਦਾ ਤੰਬੂਲ ਸ਼ਬਦ ਨਿਸਚਿਤ ਰੂਪ ਵਿਚ ਬਾਅਦ ਵਿਚ ਘੜਿਆ ਮਲੂਮ ਹੁੰਦਾ ਹੈ ਕਿਉਂਜੋ ਰਿਗਵੇਦ ਵਿਚ ਕਿਧਰੇ ਵੀ ਉਸ ਦਾ ਜ਼ਿਕਰ ਨਹੀਂ ਮਿਲਦਾ । ਪਾਨ ਦਾ ਉਪਯੋਗੀ ਵਸਤੂ ਦੇ ਰੂਪ ਵਿਚ ਜ਼ਿਕਰ ਪਾਲੀ ਦੇ ਗ੍ਰੰਥਾਂ, ਕਾਮਸੂਤਰ, ਵ੍ਰਹਾਸੰਹਿਤਾ ਅਤੇ ਆਯੁਰਵੇਦ ਦੇ ਚਰਕ ਅਤੇ ਸਸ਼ੁਰੁਤਾ ਆਦਿ ਗ੍ਰੰਥਾਂ ਵਿਚ ਮਿਲਦਾ ਹੈ, ਜੋ ਸਭ ਬਾਅਦ ਦੀਆਂ ਰਚਨਾਵਾਂ ਹਨ ।

'ਯੋਗਿਨੀਤੰਤਰ' ਵਿਚ ਕਿਹਾ ਗਿਆ ਹੈ ਕਿ ਕਾਮਰੂਪ ਦੀਆਂ ਇਸਤਰੀਆਂ ਸਾਰਾ ਦਿਨ ਪਾਨ ਚਬਦੀਆਂ ਰਹਿੰਦੀਆ ਹਨ । ਅੱਜ ਵੀ ਮੈਦਾਨਾਂ ਅਤੇ ਪਹਾੜਾਂ ਵਿਚ ਸਭਨੀ ਥਾਈਂ ਲੋਕ ਸਵੇਰ ਤੋਂ ਲੈ ਕੇ ਰਾਤ ਤਕ ਲਗਾਤਾਰ ਪਾਨ ਖਾਂਦੇ ਰਹਿੰਦੇ ਹਨ । ਆਸਾਮ ਦੇ ਕਿਸੇ ਪਿੰਡ ਵਿਚ ਵੀ ਪਾਨ ਦੇ ਲੰਬੇ, ਪਤਲੇ ਦਰੱਖ਼ਤ ਕਿਧਰੇ ਵੀ ਵੇਖੇ ਜਾ ਸਕਦੇ ਹਨ । ਪੁਰਾਣੇ ਜ਼ਮਾਨੇ ਵਿਚ ਰਾਜਾ ਅਤੇ ਧਨੀ ਲੋਕ, ਆਪਣੇ ਨਾਲ ਇਕ ਖਾਸ ਸੇਵਕ ਰਖਦੇ ਸਨ, ਜਿਸ ਦਾ ਸਿਰਫ ਇਹੋ ਕੰਮ ਹੁੰਦਾ ਸੀ ਕਿ ਉਹ ਸਮੇਂ ਸਮੇਂ ਪਾਨ ਦੇ ਬੀੜੇ ਤਿਆਰ ਕਰਕੇ ਪੇਸ ਕਰਦਾ ਰਹੇ । ਬਗ਼ੈਰ ਦੰਦਾ ਦੇ, ਬੁੱਢੇ ਵੀ ਪਾਨ ਦੇ ਸਵਾਦ ਤੋਂ ਵਾਂਝੇ ਨਹੀਂ ਸਨ ਰਹਿਣਾ ਚਾਹੁੰਦੇ । ਲੱਕੜੀ ਜਾਂ ਧਾਤ ਦੇ ਬਣੇ ਹੋਏ ਖੁੰਡਨ ਨਾ ਦੇ ਇਕ ਬਰਤਨ ਵਿਚ, ਉਹ ਪਾਨ ਸੁਪਾਰੀ ਨੂੰ ਕੁੱਟ ਕੇ ਉਸ ਦਾ ਆਨੰਦ ਲਿਆ ਕਰਦੇ ਹਨ । ਅਜਿਹੀ ਹਾਲਤ ਵਿਚ ਇਹ ਹੈਰਾਨੀ ਦੀ ਗੱਲ ਨਹੀਂ ਕਿ ਪਾਨ ਸੁਪਾਰੀ ਨੂੰ ਪੂਜਾ ਦੀਆਂ ਧਾਰਮਿਕ ਰੀਤਾਂ ਅਤੇ ਸਮਾਜਿਕ ਰਸਮਾਂ ਵਿਚ ਮਹੱਤਵਪੂਰਨ ਸਥਾਨ ਪ੍ਰਾਪਤ ਹੋਇਆ ਹੈ । ਆਸਾਮੀ ਘਰਾਂ ਵਿਚ ਕੋਈ ਮਿਲਣ ਵਾਲਾ ਆ ਜਾਏ, ਤਾਂ ਸਭ ਤੋਂ ਪਹਿਲਾਂ ਉਸ ਨੂੰ ਸੁਪਾਰੀ ਪੇਸ਼ ਕੀਤੀ ਜਾਂਦੀ ਹੈ । ਭੋਜਨ ਦੇ ਬ ਅਦ ਤਾਂ ਪਾਨ-ਸੁਪਾਰੀ ਜ਼ਰੂਰੀ ਹੈ । ਸਮਾਜਿਕ ਇਕੱਠਾਂ ਵਿਚ ਬਜ਼ੁਰਗਾਂ ਪ੍ਰਤਿ ਛੋਟਿਆਂ ਵਲੋਂ ਆਦਰ ਪ੍ਰਗਟ ਕਰਨ ਦਾ

ਤਰੀਕਾ ਇਹੋ ਹੈ ਕਿ ਉਹ ਉਨ੍ਹਾਂ ਨੂੰ ਸੁਪਾਰੀ ਵਾਲਾ ਪਾਨ ਭੇਂਟ ਕਰਨ। ਕਈ ਵਾਰ ਪਿੰਡ ਦੀਆਂ ਪੰਚਾਇਤਾਂ ਦੇ ਸਾਹਮਣੇ ਜਦੋਂ ਕੋਈ ਮੁਕੱਦਮਾ ਪੇਸ਼ ਹੁੰਦਾ ਹੈ ਤਾਂ, ਜੇ ਅਪਰਾਧੀ ਆਪਣੇ ਕਸੂਰ ਨੂੰ ਸਵੀਕਾਰ ਕਰ ਲਵੇ ਅਤੇ ਬਾਟ (ਥਾਲੀ) ਵਿਚ ਪਾਨ ਸੁਪਾਰੀ ਪੇਸ਼ ਕਰਕੇ ਸਿਰ ਝੁਕਾਈ ਖਿਮਾਂ ਮੰਗ ਲਏ, ਤਾਂ ਉਸ ਨੂੰ ਬਰੀ ਕਰ ਦਿੱਤਾ ਜਾਂਦਾ ਹੈ। ਪ੍ਰੇਮੀਆਂ ਦੇ ਪ੍ਰੇਮ ਦਾ ਆਰੰਭ ਅਕਸਰ ਤੰਬੋਲ ਦੇ ਲੈਣ ਦੇਣ ਨਾਲ ਹੁੰਦਾ ਹੈ। (ਉਤਰੀ ਭਾਰਤ ਵਿਚ, ਜਿਵੇਂ ਪਾਨ ਕਹਿ ਦੇਣ ਨਾਲ ਹੀ, ਪਾਨ ਅਤੇ ਸੁਪਾਰੀ ਦੋਵੇਂ ਚੀਜ਼ਾਂ ਆ ਜਾਦੀਆਂ ਹਨ।) ਪੂਰੀ ਤਸੱਲੀ ਨਾਲ ਤਾਂ ਨਹੀਂ ਕਿਹਾ ਜਾ ਸਕਦਾ, ਪਰ ਇਸ ਪ੍ਰਥਾ ਦਾ ਸੰਕੇਤ ਸ਼ਾਇਦ ਵਾਤਸਾਯਨ ਦੇ ਕਾਮਸੂਤਰ ਤੋਂ ਗ੍ਰਹਿਣ ਕੀਤਾ ਗਿਆ ਹੈ, ਜਿਸ ਵਿਚ ਕਿਹਾ ਗਿਆ ਹੈ ਕਿ "ਭੋਜਨ ਦੇ ਬਾਅਦ ਦੰਦ ਸਾਫ ਕਰਕੇ ਪਾਨ ਖਾ ਲੈਣ ਨਾਲ ਸਾਹ ਸੁਗੰਧਿਤ ਹੋ ਜਾਂਦਾ ਹੈ ਅਤੇ ਵਿਆਹ ਤੋਂ ਪਹਿਲਾਂ ਹੀ ਪ੍ਰੇਮ ਕ੍ਰੀੜਾ ਵਿਚ ਇਕ ਦੂਜੇ ਨੂੰ ਪਾਨ ਖਵਾਣ ਦਾ ਖਾਸ ਮਹੱਤਵ ਹੈ।" ਆਸਾਮ ਵਿਚ ਵਿਆਹ ਸਮੇਂ ਪਾਨ ਬਹੁਤ ਹੀ ਮਹੱਤਵਪੂਰਨ ਭੂਮਿਕਾ ਅਦਾ ਕਰਦਾ ਹੈ। ਗੈਰ-ਆਰੀਆਈ ਮੁੱਢ ਦੇ, ਪਿੰਡਾਂ ਦੇ ਲੋਕ, ਧਾਰਮਿਕ ਕਰਮ-ਕਾਂਡਾਂ ਵਿਚ ਪਾਨ ਸੁਪਾਰੀ ਪਵਿੱਤਰ ਵਸਤੂ ਦੇ ਰੂਪ ਵਿਚ ਵਰਤਦੇ ਹਨ। ਖਾਸੀਆ ਵਿਚ ਜਦੋਂ ਕਿਸੇ ਦੇ ਮੌਤ ਹੋ ਜਾਂਦੀ ਹੈ ਤਾਂ ਲੋਥ ਉੱਤੇ ਪਾਨ ਰੱਖ ਕੇ ਪ੍ਰਾਰਥਨਾ ਕੀਤੀ ਜਾਂਦੀ ਹੈ: "ਹੁਣ ਤੂੰ ਵਿਦਾ ਹੋ, ਪ੍ਰਭੂ ਦੇ ਕੋਲ ਪਹੁੰਚ ਅਤੇ ਉਸ ਨਾਲ ਬੈਠ ਕੇ ਤਮੋਲ ਖਾ।" ਨਾਖੋਵਾ ਜਾਂ ਨਵਾਨਨ ਉਤਸਵ ਵਿਚ ਦੇਵੀ ਸੁਬਚਨੀ ਨੂੰ ਚੜ੍ਹਾਏ ਜਾਣ ਵਾਲੇ ਚੜ੍ਹਾਵੇ ਵਿਚ ਤਮੋਲ ਵੀ ਸ਼ਾਮਲ ਹੁੰਦਾ ਹੈ। ਸਰਵ ਸ਼ਕਤੀਮਾਨ ਪਰਮਾਤਮਾ ਨੂੰ ਜੋ ਵਸਤੂਆਂ ਭੇਟ ਕੀਤੀਆਂ ਜਾਂਦੀਆਂ ਹਨ, ਉਨ੍ਹਾਂ ਵਿਚ ਤਾਜ਼ਾ ਤਮੋਲ-ਪਾਨ ਵੀ ਸ਼ਾਮਲ ਹੁੰਦਾ ਹੈ। ਬੋਡੋ ਆਪਣੀ 'ਖੇਰਾਈ ਪੂਜਾ' ਵਿਚ ਵੀ ਤਮੋਲ ਦੀ ਵਰਤੋਂ ਕਰਦੇ ਹਨ।

ਕੁੱਕੜ ਦੀ ਬਲੀ ਦਾ ਉਲੇਖ ਉਪਰ ਕਈ ਵਾਰ ਹੋ ਚੁੱਕਾ ਹੈ। ਇਸ ਨੂੰ ਸਭ ਤੋਂ ਪਹਿਲੇ ਆਸਟਰਿਕ ਨਸਲ ਦੇ ਆਦਿਵਾਸੀਆਂ ਨੇ ਪਾਲਤੂ ਬਣਾਇਆ ਸੀ। ਇਸ ਲਈ ਉਨ੍ਹਾਂ ਅਤੇ ਉਨ੍ਹਾਂ ਦੇ ਨਿਕਟ-ਸੰਬੰਧੀ ਤਿੱਬਤੀ-ਬਰਮੀ ਭਾਸ਼ਾ ਬੋਲਣ ਵਾਲੇ ਕਬੀਲਿਆਂ ਦੇ ਸਮਾਜਿਕ ਜੀਵਨ ਵਿਚ ਕੁੱਕੜ, ਬੱਤਖ ਆਦਿ ਪੰਛੀਆਂ ਨੂੰ ਮਹੱਤਵਪੂਰਨ ਸਥਾਨ ਪ੍ਰਾਪਤ ਹੋਇਆ ਹੈ। ਇਸੇ ਕਾਰਨ ਇਨ੍ਹਾਂ ਪੰਛੀਆਂ ਦੇ ਆਂਡਿਆਂ ਬਾਰੇ ਵੀ ਕਈ ਤਰ੍ਹਾਂ ਦੇ ਵਿਸ਼ਵਾਸ ਪ੍ਰਚਲਤ ਹਨ। ਆਰੀਆ ਨਸਲ ਦੇ ਹਿੰਦੂ ਆਮ ਤੌਰ ਤੇ ਕੁੱਕੜ, ਕੁੱਕੜੀ ਜਾਂ ਉਹਦੇ ਆਂਡੇ ਨਹੀਂ ਖਾਂਦੇ। ਆਸਾਮੀ ਵਿਆਹਾਂ ਵਿਚ, ਬਾਂਸ ਦੇ ਤੀਲਾਂ ਅਤੇ ਕੇਲੇ ਦੇ ਤਣੇ ਦੇ ਬਣਾਏ ਹੋਏ, 'ਬੇਈ' ਮੰਡਪ ਦੇ ਹੇਠਾਂ, ਜਿਥੇ ਨਵੇਂ ਵਿਆਹੇ ਲਾੜੇ ਲਾੜੀ ਨੂੰ ਰਸਮੀ ਢੰਗ ਨਾਲ ਨਹਾਇਆ ਜਾਂਦਾ ਹੈ, ਉਥੇ ਆਂਡੇ ਦੱਬ ਦਿੱਤੇ ਜਾਂਦੇ ਹਨ। ਕਈ ਥਾਈਂ ਦੁਲਹਨ ਆਪਣੇ ਨਵੇਂ ਘਰ ਵਿਚ ਪ੍ਰਵੇਸ਼ ਕਰਨ ਵੇਲੇ ਆਪਣੇ ਕੋਲ ਦੋ ਆਂਡੇ ਰਖਦੀ ਹੈ। ਇਨ੍ਹਾਂ ਸਭ ਰੀਤਾਂ ਵਿਚ ਆਂਡੇ ਸ਼ਾਇਦ ਜਣਨ ਸ਼ਕਤੀ ਦੇ ਪ੍ਰਤੀਕ ਹਨ। ਕਈ ਕਬੀਲਿਆਂ ਵਿਚ ਚੰਗੇ ਮੌਸਮ ਅਤੇ ਭਰਪੂਰ ਫਸਲ ਦੀ ਖਾਤਰ ਦੇਵਤਿਆਂ ਨੂੰ ਕੁੱਕੜਾਂ ਅਤੇ ਆਡਿਆਂ ਦਾ ਚੜ੍ਹਾਵਾ ਚੜ੍ਹਾਉਂਦੇ ਹਨ। ਕਚਾਰੀ ਕਬੀਲੇ ਦੇ ਲੋਕ ਖੁਸ਼ਹਾਲੀ ਲਈ ਦੇਵੀ ਮੈਨਾਓ ਦੀ ਆਂਡਿਆਂ ਨਾਲ ਪੂਜਾ ਕਰਦੇ ਹਨ।

ਆਸਾਮ ਵਿਚ, ਬਸੰਤ ਰੁੱਤ ਦੇ ਬੀਹੂ ਉਤਸਵ ਵਿਚ, ਆਂਡਿਆਂ ਨਾਲ ਲੜਾਈ ਕਰਨਾ ਅਤੇ ਇਕ ਦੂਜੇ ਦੇ ਆਂਡਿਆਂ ਨੂੰ ਤੋੜਨਾ ਬੱਚਿਆ ਦੀ ਹਰਮਨਪਿਆਰੀ ਖੇਡ ਹੈ। ਇਹ ਉਤਸਵ ਧਾਨ ਦੀ ਪ੍ਰਧਾਨ ਫ਼ਸਲ ਦੀ ਬੀਜਾਈ ਤੋਂ ਰਤਾ ਪਹਿਲਾਂ ਮਨਾਇਆ ਜਾਂਦਾ ਹੈ। ਇਸ ਲਈ ਆਂਡਿਆਂ ਦੇ ਇਸ ਯੁੱਧ ਪਿੱਛੇ ਵੀ ਖੇਤਾਂ ਦੀ ਉਤਪਾਦਨ ਸ਼ਕਤੀ ਵਧਾਣ ਦਾ ਵਿਚਾਰ ਕੰਮ ਕਰਦਾ ਪ੍ਰਤੀਤ ਹੁੰਦਾ ਹੈ। ਅਹੋਮਾਂ ਵਿਚ ਭਵਿੱਖ ਜਾਣਨ ਦੀ ਇਕ ਵਿਧੀ ਪ੍ਰਚਲਤ ਹੈ ਜਿਸ ਵਿਚ ਕੁੱਕੜ ਜਾਂ ਕੁੱਕੜੀਆਂ ਦੀਆਂ ਟੰਗਾਂ ਕੱਟੀਆਂ ਜਾਂਦੀਆਂ ਹਨ। ਖਾਸੀ ਵੀ ਭਵਿੱਖ ਜਾਣਨ ਲਈ ਆਡੇ ਨੂੰ ਫੋੜ ਕੇ ਵੇਖਦੇ ਹਨ। ਮੁਰਗਾ ਹਮੇਸ਼ਾਂ ਪਹੁ ਫੁਟਣ ਤੇ ਬਾਂਗ ਦੇਂਦਾ ਹੈ, ਪਰ ਜੇ ਉਹ ਕੁਵੇਲੇ ਜਾਂ ਰਾਤ ਦੇ ਆਰੰਭਕ ਭਾਗ ਵਿਚ ਬਾਗ ਦੇਵੇ ਤਾਂ ਇਸ ਨੂੰ ਅਪਸ਼ਗਨ ਮੰਨਿਆ ਜਾਂਦਾ ਹੈ।

ਆਸਾਮੀ ਲੋਕਾਂ ਦੇ ਸਾਰੇ ਅੰਧ-ਵਿਸ਼ਵਾਸਾ ਅਤੇ ਮਨੌਤਾਂ ਦਾ ਵਰਣਨ ਕਰਨਾ ਸੰਭਵ ਨਹੀਂ। ਇਨ੍ਹਾਂ ਵਹਿਮਾਂ ਭਰਮਾਂ ਨੂੰ ਵਿਆਪਕ ਰੂਪ ਵਿਚ ਇਕੱਠਾ ਕਰਨ ਦਾ ਵੀ ਕੋਈ ਯਤਨ ਨਹੀਂ ਕੀਤਾ ਗਿਆ। ਇਸ ਲਈ ਕੁਝ ਹੋਰ ਰਿਵਾਜ਼ਾ ਦੀ ਚਰਚਾ ਕਰਕੇ ਇਸ ਅਧਿਆਇ ਨੂੰ ਸਮਾਪਤ ਕਰ ਦੇਵਾਂਗੇ।

ਮਹਿੰਜੋਦੜੋ ਅਤੇ ਹੜੱਪਾ ਵਿਚੋਂ ਪ੍ਰਾਪਤ ਹੋਈਆਂ ਚੀਜ਼ਾਂ ਵਿਚ ਇਕ ਪ੍ਰਕਾਰ ਦੀ ਬ੍ਰਿਛ। ਦੇਵੀ (tree-goddess) ਦੀ ਹੋਂਦ ਦਾ ਸੰਕੇਤ ਮਿਲਦਾ ਹੈ। ਇਸ ਤਰ੍ਹਾਂ ਦੇ ਬ੍ਰਿਛਾਂ ਦੀ ਉਭਰੀ ਹੋਈ ਨਕਾਸ਼ੀ ਵਾਲੇ, ਕੁਝ ਸੁੰਦਰ ਪ੍ਰਾਚੀਨ ਸ਼ਿਲਪ ਦੇ ਨਮੂਨੇ ਆਸਾਮ ਵਿਚ ਵੀ ਪ੍ਰਾਪਤ ਹੋਏ ਹਨ। ਬੋਡੋ ਕਬੀਲੇ ਦੇ ਲੋਕ ਸਿਜੂ ਨਾਂ ਦੇ ਪੌਦੇ ਨੂੰ ਬੜਾ ਪਵਿੱਤਰ ਮੰਨਦੇ ਹਨ। ਆਸਾਮੀ ਹਿੰਦੂ ਵੀ ਅੱਗ, ਹੜ੍ਹ, ਹਨੇਰੀ, ਤੂਫਾਨ ਤੋਂ ਰੱਖਿਆ ਪ੍ਰਾਪਤ ਕਰਨ ਲਈ ਆਪਣੇ ਘਰ ਅਤੇ ਖੇਤਾਂ ਦੇ ਗਿਰਦ ਸਿਜੂ ਦੇ ਪੌਦੇ ਲਗਾਉਂਦੇ ਹਨ। ਇਸ ਨਾਲ ਦੁਸ਼ਟ ਰੂਹਾਂ ਦਾ ਵੀ ਨਿਵਾਰਣ ਹੋ ਜਾਂਦਾ ਹੈ। ਸਿਲੀਖਾ ਜਾਂ ਹਰੀਤਕੀ ਦਾ ਪੌਦਾ ਆਸਾਮ ਦੇ ਵੈਸਨੋ ਪਵਿੱਤਰ ਮੰਨਦੇ ਹਨ, ਕਿਉਂਕਿ ਉਨ੍ਹਾਂ ਦੇ ਆਦਿ ਗੁਰੂ ਸ਼੍ਰੀ ਸ਼ੰਕਰਦੇਵ ਇਸ ਬ੍ਰਿਛ ਦੀ ਛਾਂ ਵਿਚ ਬੈਠ ਕੇ ਆਰਾਮ ਕਰਦੇ ਸਨ ਅਤੇ ਉਥੇ ਬੈਠ ਕੇ ਹੀ ਉਨ੍ਹਾਂ ਨੇ ਆਪਣੇ ਪਵਿੱਤਰ ਗ੍ਰੰਥ ਲਿਖੇ। ਇਹ ਪੌਦਾ ਬੋਧੀਆਂ ਦੇ ਬੋਧੀਦ੍ਰੁਮ ਦੀ ਯਾਦ ਦਿਵਾਂਦਾ ਹੈ। ਕਾਲੀ ਦੇ ਉਪਾਸ਼ਕ ਨਿੰਮ ਦੇ ਦਰੱਖਤ ਨੂੰ ਪਵਿੱਤਰ ਸਮਝਦੇ ਹੋਏ। ਉਸ ਨੂੰ ਦੁਸ਼ਟ ਰੂਹਾਂ ਨੂੰ ਨਿਵਾਰਣ ਦਾ ਸਾਧਨ ਮੰਨਦੇ ਹਨ। ਉਸ ਦੀ ਪ੍ਰਧਾਨ ਵਰਤੋਂ ਚੇਚਕ ਦੇ ਰੋਗ ਵਿਚ ਕੀਤੀ ਜਾਂਦੀ ਹੈ। ਚੇਚਕ ਦੇ ਰੋਗੀ ਦੇ ਸਿਰ੍ਹਾਣੇ ਅਤੇ ਉਸ ਦੀ ਮੰਜੀ ਦੇ ਹੇਠਾਂ ਨਿੰਮ ਦੀਆਂ ਟਹਿਣੀਆਂ ਰਖੀਆਂ ਜਾਂਦੀਆਂ ਹਨ। ਵਿਸ਼ਵਾਸ ਹੈ ਕਿ ਇਸ ਤਰ੍ਹਾਂ ਰੋਗ ਦੇ ਨਿਵਾਰਣ ਵਿਚ ਮਦਦ ਮਿਲਦੀ ਹੈ। ਪਿੰਡ ਦੇ ਓਝੇ ਝਾੜ-ਫੂਕ ਕਰਨ ਅਤੇ ਭੂਤ-ਪ੍ਰੇਤਾਂ ਦੇ ਨਿਵਾਰਣ ਲਈ ਇਕ ਜੰਗਲੀ ਬੂਟੀ ਬੀਲਾਂਗਣੀ ਦੀ ਵਰਤੋਂ ਕਰਦੇ ਹਨ। ਜੇਕਰ ਕਿਸੇ ਉੱਤੇ ਭੂਤ-ਪ੍ਰੇਤ ਦਾ ਸਾਇਆ ਹੋਵੇ ਤਾਂ ਮੰਤਰ ਦਾ ਉਚਾਰਨ ਕਰਦੇ ਹੋਏ, ਇਸ ਦੇ ਪੱਤਿਆਂ ਨਾਲ ਉਸ ਨੂੰ ਝੰਬਿਆ ਜਾਂਦਾ ਹੈ। ਇਹੋ ਜਿਹੀ ਬੂਟੀ ਦਵਾਈਆਂ ਵਿਚ ਵੀ ਵਰਤੀ ਜਾਂਦੀ ਹੈ।

ਆਸਾਮ ਵਿਚ ਬਹੁਤ ਸਾਰੀਆ ਮਨਾਹੀਆਂ ਨੂੰ ਵੀ ਧਿਆਨ ਵਿਚ ਰਖਿਆ ਜਾਂਦਾ ਹੈ। ਮਸਿਆ, ਏਕਾਦਸ਼ੀ, ਮੰਗਲਵਾਰ ਅਤੇ ਸਨਿਚਰਵਾਰ ਦੇ ਦਿਨ ਬਾਂਸ ਨਹੀਂ ਕੱਟੇ

ਜਾਂਦੇ। ਜੇ ਕੋਈ ਕੱਟੇ ਤਾਂ ਉਨ੍ਹਾਂ ਵਿਚ ਵਸਣ ਵਾਲੀਆਂ ਦੁਸ਼ਟ ਆਤਮਾਵਾਂ ਕਟਣ ਵਾਲੇ ਵਿਅਕਤੀ ਨੂੰ ਨੁਕਸਾਨ ਪਹੁੰਚਾਦੀਆ ਹਨ। ਮੰਗਲਵਾਰ ਅਤੇ ਸ਼ਨਿਚਰਵਾਰ ਕਿਸੇ ਵੀ ਸ਼ੁਭ ਕੰਮ ਲਈ ਯੋਗ ਨਹੀਂ। ਇਨ੍ਹੀਂ ਦਿਨੀਂ ਕੋਈ ਵੀ ਨਵਾਂ ਕੰਮ ਆਰੰਭ ਨਹੀਂ ਕੀਤਾ ਜਾਂਦਾ। ਵਿਆਹੀ ਹੋਈ ਤੀਵੀਂ ਮੱਸਿਆ, ਏਕਮ ਅਤੇ ਪੂਰਨਮਾਸ਼ੀ ਦੇ ਦਿਨੀਂ ਪੇਕੇ ਨਹੀਂ ਜਾਂਦੀ। ਇਨ੍ਹਾਂ ਤੋਂ ਇਲਾਵਾ ਕੁਝ ਹੋਰ ਕਾਲ ਖੰਡ ਵੀ ਅਜਿਹੇ ਹਨ, ਜਿਨ੍ਹਾਂ ਨੂੰ ਅਸ਼ੁਭ ਮੰਨਿਆ ਜਾਂਦਾ ਹੈ। ਕੁਝ ਖਾਸ ਮਹੀਨਿਆਂ ਅਤੇ ਖਾਸ ਦਿਨਾਂ ਵਿਚ ਕੋਠੇ ਵਿਚੋਂ ਧਾਨ ਬਾਹਰ ਨਹੀਂ ਕੱਢਿਆ ਜਾਂਦਾ। ਵਰਤ ਰਖਣ ਵਾਲੀ ਤੀਵੀਂ ਨੂੰ ਭੰਡਾਰ ਦੇ ਕੋਲ ਨਹੀਂ ਜਾਣ ਦਿਤਾ ਜਾਂਦਾ। ਤੀਵੀਂ ਦੀ ਪਹਿਲੀ ਸੰਤਾਨ ਅਕਸਰ ਪੇਕੇ ਘਰ ਹੀ ਜਨਮ ਲੈਂਦੀ ਹੈ। ਪ੍ਰਸੂਤ ਤੋਂ ਬਾਅਦ ਇਕ ਮਹੀਨੇ ਤਕ ਅਪਵਿੱਤਰ ਸਮਝੀ ਜਾਂਦੀ ਹੈ ਅਤੇ ਉਸ ਨੂੰ ਘਰ ਦੀ ਕਿਸੇ ਵੀ ਚੀਜ ਨੂੰ ਛੂਹਣ ਨਹੀਂ ਦਿੱਤਾ ਜਾਂਦਾ। ਮਾਹਵਾਰੀ ਦੇ ਦਿਨਾਂ ਵਿਚ ਲੜਕੀਆਂ ਨੂੰ ਤਿੰਨ ਚਾਰ ਦਿਨਾਂ ਤੱਕ ਅਸ਼ੁਧ ਮੰਨਿਆ ਜਾਂਦਾ ਹੈ। ਉਨ੍ਹਾਂ ਨੂੰ ਅਕਸਰ ਅਲੱਗ ਕਮਰੇ ਵਿਚ ਰੱਖਿਆ ਜਾਦਾ ਹੈ ਅਤੇ ਮਰਦਾਂ ਦੇ ਸਾਹਮਣੇ ਨਹੀਂ ਜਾਣ ਦਿੱਤਾ ਜਾਂਦਾ। ਇਹ ਪ੍ਰਥਾ ਬੜੀ ਵਿਆਪਕ ਪ੍ਰਤੀਤ ਹੁੰਦੀ ਹੈ ਕਿਉਂ ਜੇ ਦੁਨੀਆ ਦੇ ਦੂਜੇ ਆਦਿ ਵਾਸੀ ਕਬੀਲਿਆਂ ਵਿਚ ਵੀ ਇਨ੍ਹਾਂ ਨਾਲ ਮਿਲਦੇ ਜੁਲਦੇ ਰਿਵਾਜ਼ ਪ੍ਰਚਲਤ ਹਨ।

ਆਸਾਮ ਦੇ ਲੋਕ ਲੋਹੇ ਨੂੰ ਕਈ ਤਰ੍ਹਾਂ ਨਾਲ ਉਪਯੋਗੀ ਮੰਨਦੇ ਹਨ। ਜਦੋਂ ਤੱਕ ਸ਼ਰਾਧ ਦੀ ਰਸਮ ਸਮਾਪਤ ਨਹੀਂ ਹੋ ਜਾਂਦੀ, ਉਦੋਂ ਤਕ ਕਰਮ ਕਾਂਡ ਕਰਨ ਵਾਲਾ ਆਦਮੀ ਲੋਹੇ ਦਾ ਚਾਕੂ ਹਮੇਸ਼ਾ ਆਪਣੇ ਕੋਲ ਰੱਖਦਾ ਹੈ ਤਾਂ ਜੋ ਮ੍ਰਿਤਕ ਦੀ ਰੂਹ ਉਸ ਨੂੰ ਕੋਈ ਨੁਕਸਾਨ ਨਾ ਪਹੁੰਚਾ ਸਕੇ। ਜਦੋਂ ਬੱਚੇ ਦਾ ਜਨਮ ਹੁੰਦਾ ਹੈ ਤਾਂ ਲੋਹੇ ਦਾ ਚਾਕੂ ਪ੍ਰਸੂਤਾ ਦੇ ਸਿਰ੍ਹਾਣੇ ਦੇ ਹੇਠਾਂ ਰੱਖ ਦਿੱਤਾ ਜਾਂਦਾ ਹੈ ਤਾਂ ਜੋ ਦੁਸ਼ਟ ਰੂਹਾ ਦੂਰ ਰਹਿਣ। ਇਸ ਕਰਕੇ ਆਸਾਮ ਦੇ ਪੇਂਡੂ ਲੋਕ ਚਾਕੂ ਨਾਲ ਲਏ ਬਗ਼ੈਰ ਰਾਤ ਨੂੰ ਕਦੇ ਘਰ ਤੋਂ ਬਾਹਰ ਨਹੀਂ ਨਿਕਲਦੇ। ਬਲੀ ਦੇ ਪਸ਼ੂ ਨੂੰ ਕੱਟਣ ਵਾਲੇ ਪਵਿੱਤਰ ਡਾਓ (ਛੁਰੇ) ਨੂੰ ਮੰਤਰ ਦੁਆਰਾ ਪੂਜਿਆ ਜਾਂਦਾ ਹੈ। ਪ੍ਰੇਮੀ ਪ੍ਰੇਮਿਕਾ ਨੂੰ ਆਪਣੇ ਪਿਆਰ ਦੀ ਨਿਸ਼ਾਨੀ ਵਜੋਂ ਛੁਰੀ ਜਾਂ ਕਟਾਰ ਭੇਟ ਕਰਦਾ ਹੈ। ਨਵੇਂ ਵਿਆਹੇ ਜੋੜੇ ਦੀ, ਦੁਸ਼ਟ ਰੂਹਾਂ ਤੋਂ ਰੱਖਿਆ, ਆਪਣੇ ਕੋਲ ਚਾਕੂ ਰੱਖ ਲੈਣ ਨਾਲ ਹੁੰਦੀ ਹੈ। ਉਨ੍ਹਾਂ ਦੀ ਸੁਰੱਖਿਆ ਦੇ ਹੋਰ ਵੀ ਕਈ ਉਪਾਅ ਹਨ। ਵਿਆਹ ਦੇ ਦੌਰਾਨ "ਸਖੀ" ਨੂੰ ਬਿਲਕੁਲ ਉਨ੍ਹਾਂ ਵਰਗੇ ਹੀ ਕਪੜੇ ਪਹਿਨਾਏ ਜਾਦੇ ਹਨ, ਤਾਂ ਜੋ ਦੁਸ਼ਟ ਰੂਹਾਂ ਧੋਖਾ ਖਾ ਜਾਣ। ਇਸ ਦੇ ਇਲਾਵਾ ਵਿਆਹ ਦੇ ਦਿਨੀਂ ਲਾੜੇ ਲਾੜੀ ਨੂੰ ਸਾਧਾਰਨ ਮਰਦ ਇਸਤਰੀ ਦੀ ਥਾਂ ਦੇਵੀ-ਦੇਵਤਾ ਮੰਨਿਆ ਜਾਂਦਾ ਹੈ ਅਤੇ ਦੇਵੀ ਦੇਵਤਿਆ ਨੂੰ ਕਿਹੜਾ ਦੁਸ਼ਟ ਕਸ਼ਟ ਪਹੁੰਚਾਣ ਦੀ ਹਿੰਮਤ ਕਰ ਸਕਦਾ ਹੈ ? ਲਾੜੀ ਦੇ ਘਰ, ਲਾੜੇ ਦੇ ਆਗਮਨ ਨਾਲ ਹੀ, ਉਸ ਉੱਤੋਂ ਚੌਲ ਵਾਰੇ ਜਾਂਦੇ ਹਨ। ਇਹ ਰਸਮ ਵੀ ਅਸੁੱਰੀ ਰੂਹਾਂ ਨੂੰ ਦੂਰ ਰਖਣ ਵਿਚ ਸਹਾਇਕ ਹੁੰਦੀ ਹੈ। ਕਈ ਕਬੀਲਿਆ ਵਿਚ ਚੌਲ ਭਵਿੱਖ ਦੀਆਂ ਘਟਨਾਵਾਂ ਦਾ ਰੁਖ ਪਛਾਣਨ ਲਈ ਵੀ ਵਾਰੇ ਜਾਂਦੇ ਹਨ।

ਵਿਅਕਤੀ ਦੇ ਨਾਂ ਵਿਚ ਵੀ ਬੜੀ ਜਾਦੂਈ ਸਕਤੀ ਮੰਨੀ ਗਈ ਹੈ। ਇਸ

ਲਈ ਬੇਮਤਲਬ ਕਿਸੇ ਦੇ ਨਾਂ ਨੂੰ ਹਰ ਥਾਂ ਪ੍ਰਗਟ ਕਰਨਾ ਠੀਕ ਨਹੀਂ ਮੰਨਿਆ ਜਾਂਦਾ। ਅਕਸਰ ਹਰ ਅਸਾਮੀ ਦੇ ਦੋ ਨਾ ਹੁੰਦੇ ਹਨ, ਇਕ ਬੋਲਚਾਲ ਵਿਚ ਵਰਤਿਆ ਜਾਣ ਵਾਲਾ ਨਾਂ, ਜੋ ਸਭਨਾਂ ਨੂੰ ਪਤਾ ਹੁੰਦਾ ਹੈ, ਪਰ ਦੂਜੇ ਗ੍ਰਹਿ-ਨਛਤਰ ਦਾ ਜੋਤਿਸ ਅਨੁਸਾਰ ਹਿਸਾਬ ਲਗਾ ਕੇ ਰਖਿਆ ਗਿਆ ਰਾਸ਼ੀ-ਅਨੁਕੂਲ ਨਾਂ, ਜੋ ਗੁਪਤ ਰਖਿਆ ਜਾਂਦਾ ਹੈ। ਇਸ ਦਾ ਉਚਾਰਣ ਵਿਆਹ ਜਾਂ ਸ਼ਰਾਧਾ ਆਦਿ ਮਹਤਵਪੂਰਣ ਮੌਕਿਆ ਉੱਤੇ ਹੀ ਕੀਤਾ ਜਾਂਦਾ ਹੈ। ਨੁਕਸਾਨ ਦੇ ਡਰ ਤੋਂ ਇਸ ਅਸਲੀ ਜਾਂ ਗੁਪਤ ਨਾਂ ਦਾ ਜ਼ਿਕਰ ਹਰੇਕ ਦੇ ਸਾਹਮਣੇ ਨਹੀਂ ਕੀਤਾ ਜਾਦਾ। ਅਕਸਰ ਨਾਂ ਕਿਸੇ ਦੇਵੀ ਦੇਵਤੇ ਦੇ ਨਾਂ ਉਤੇ ਰੱਖੇ ਜਾਂਦੇ ਹਨ ਤਾਂ ਜੋ ਉਨ੍ਹਾਂ ਦਾ ਆਸ਼ੀਰਵਾਦ ਤੇ ਬਖ਼ਸ਼ਿਸ਼ ਮਿਲਦੀ ਰਹੇ ਜਾਂ ਬੰਦੇ ਵਿਚ ਉਸੇ ਤਰ੍ਹਾਂ ਦੇ ਗੁਣਾ ਦਾ ਵਿਕਾਸ ਹੋਵੇ। ਜੇ ਕਿਸੇ ਪਰਿਵਾਰ ਵਿਚ ਬੱਚੇ ਛੋਟੀ ਉਮਰ ਵਿਚ ਹੀ ਮਰ ਜਾਂਦੇ ਹੋਣ ਜਾਂ ਅਕਸਰ ਬੀਮਾਰ ਰਹਿੰਦੇ ਹੋਣ, ਤਾਂ ਅੱਛੇ ਨਾਂ ਛੱਡ ਕੇ ਘਟੀਆ ਜਾਂ ਹਾਸੇ ਮਜਾਕ ਦੇ ਨਾ ਚੁਣੇ ਜਾਂਦੇ ਹਨ ਤਾਂ ਜੋ ਦੁਸ਼ਟ ਰੂਹਾਂ ਉਸ ਵਿਚ ਦਿਲਚਸਪੀ ਨਾ ਲੈਣ। ਕਦੇ-ਕਦੇ ਨਵ-ਜੰਮੇ ਬੱਚੇ ਨੂੰ ਮਾਤਾ ਪਿਤਾ ਦੁਆਰਾ ਦੋ ਚਾਰ ਕੌਡੀਆਂ ਦੇ ਬਦਲੇ ਕਿਸੇ ਹੋਰ ਦੇ ਹੱਥਾਂ ਵਿਚ ਵੇਚ ਦਿੱਤਾ ਜਾਂਦਾ ਹੈ, ਤਾਂ ਜੋ ਦੁਸ਼ਟ ਆਤਮਾਵਾਂ ਇਸ ਭੁਲੇਖੇ ਵਿਚ ਰਹਿਣ ਕਿ ਬਾਲਕ ਉਨ੍ਹਾਂ ਦੀ ਸੰਤਾਨ ਨਹੀਂ ਅਤੇ ਉਹ ਉਸ ਨੂੰ ਕਸ਼ਟ ਦੇਣ ਦੀ ਕੋਸ਼ਿਸ਼ ਨਾ ਕਰਨ। ਰਾਤ ਵੇਲੇ ਸੱਪ ਨੂੰ ਸੱਪ ਨਹੀਂ, ਸਗੋਂ 'ਲੰਮੇ ਪੈਰਾ ਵਾਲਾ ਪ੍ਰਾਣੀ' ਕਿਹਾ ਜਾਂਦਾ ਹੈ। ਹਨੇਰੇ ਵੇਲੇ ਜੇ ਕੋਈ ਆਦਮੀ ਗ਼ਲਤੀ ਨਾਲ ਇਸ ਦਾ ਉਚਾਰਣ ਕਰ ਲਏ, ਤਾਂ ਉਸ ਨੂੰ ਪਛਤਾਵੇ ਵਜੋਂ ਆਸਤਕ ਅਤੇ ਗਰੁੜ ਦਾ ਨਾ ਤਿੰਨ ਵਾਰੀ ਲੈਣਾ ਪੈਂਦਾ ਹੈ।

ਜਦੋਂ ਕੋਈ ਆਦਮੀ ਅੰਤਮ ਸਾਹ ਲੈ ਰਿਹਾ ਹੋਵੇ ਜਾਂ ਜਦੋਂ ਉਹ ਪ੍ਰਾਣ ਤਿਆਗ ਦੇਵੇ ਤਾਂ ਉਸ ਦੀ ਲੋਥ ਨੂੰ ਘਰ ਤੋਂ ਬਾਹਰ ਬਰਾਮਦੇ ਵਿਚ ਰੱਖਿਆ ਜਾਂਦਾ ਹੈ। ਉਸ ਦੇ ਸਾਰੇ ਬਦਨ ਉਤੇ ਪਹਿਲਾਂ ਤੇਲ ਅਤੇ ਫਿਰ ਹਲਦੀ ਦਾ ਵਟਣਾ ਮਲਿਆ ਜਾਂਦਾ ਹੈ। ਫਿਰ ਉਸ ਨੂੰ ਨਹਾ ਕੇ ਨਵੇਂ ਕਪੜੇ ਪਹਿਨਾਦੇ ਜਾਂਦੇ ਹਨ। ਫਿਰ ਅੰਤਮ ਯਾਤਰਾ ਲਈ ਤਿਆਰ ਕੀਤਾ ਜਾਂਦਾ ਹੈ। ਸਮਸਾਨ ਭੂਮੀ ਤੋਂ ਵਾਪਸ ਆਉਣ ਵਾਲੇ ਲੋਕ, ਘਰ ਵਿਚ ਦਾਖਲ ਹੋਣ ਤੋਂ ਪਹਿਲਾਂ ਇਸ਼ਨਾਨ ਕਰਦੇ ਹਨ। ਫਿਰ ਕਪੜੇ ਬਦਲ ਕੇ ਅਤੇ ਪੈਰ ਪੱਥਰ ਉੱਤੇ ਰਖ ਕੇ ਅੱਗ ਸੇਕਦੇ ਹਨ। ਇਸ ਤੋਂ ਬਾਅਦ ਹੀ ਘਰ ਵਿਚ ਦਾਖ਼ਲ ਹੋ ਸਕਦੇ ਹਨ। ਜੇ ਸ਼ਮਸ਼ਾਨ ਭੂਮੀ ਤੋਂ ਵਾਪਸ ਘਰ ਆਉਣ ਵਿਚ ਕਾਫ਼ੀ ਰਾਤ ਪੈ ਜਾਵੇ, ਤਾਂ ਲੋਕ ਸੂਰਜ ਚੜ੍ਹਨ ਤੱਕ ਘਰ ਤੋਂ ਬਾਹਰ ਹੀ ਰਹਿੰਦੇ ਹਨ। ਇਨ੍ਹਾਂ ਗੱਲਾਂ ਵਿਚ ਜੇ ਅਣਗਹਿਲੀ ਹੋ ਜਾਵੇ ਤਾਂ ਹੋ ਸਕਦਾ ਹੈ ਕਿ ਮ੍ਰਿਤਕ ਦੀ ਰੂਹ ਉਨ੍ਹਾਂ ਦਾ ਪਿੱਛਾ ਕਰੇ।

# 4. ਰੀਤੀ ਰਿਵਾਜ਼ ਅਤੇ ਪਰੰਪਰਾ

ਸਾਡੀ ਲੋਕ ਕਹਾਣੀ ਦੀ ਇਕ ਨਾਇਕਾ ਪਾਨਸੋਈ ਹੈ ਜੋ ਸਰਕੰਡੇ ਦੇ ਉੱਤੇ ਬੈਠੀ ਚੱਪੂ ਮਾਰਦੀ ਜਾ ਰਹੀ ਹੈ। ਪਰ ਫਿਰ ਵੀ ਉਹ ਵਿਸ਼ਾਲ ਝੀਲ ਦੇ ਕਿਨਾਰੇ ਨਹੀਂ ਪਹੁੰਚਦੀ। ਉਹ ਇਕ ਬੁੱਢੀ ਵਿਧਵਾ ਦੀ ਗੋਦ ਲਈ ਹੋਈ ਧੀ ਹੈ ਜਿਸ ਨੂੰ ਪਾਨਸੋਈ ਮਾਂ ਕਹਿ ਕੇ ਬੁਲਾਂਦੀ ਹੈ। ਵਿਧਵਾ ਦਾ ਇਕਲੌਤਾ ਲੜਕਾ ਜਵਾਨ ਹੋਣ ਤੇ ਪਾਨਸੋਈ ਨਾਲ ਵਿਆਹ ਕਰਵਾਉਣਾ ਚਾਹੁੰਦਾ ਹੈ। ਉਹ ਇਸ ਗੱਲ ਲਈ ਕਿਵੇਂ ਰਜ਼ਾਮੰਦ ਹੋ ਸਕਦੀ ਹੈ ? ਕੀ ਉਹ ਉਸ ਨੂੰ ਹੁਣ ਤੱਕ ਆਪਣਾ ਵੱਡਾ ਭਰਾ ਨਹੀਂ ਸੀ ਮੰਨਦੀ ਰਹੀ ? ਪਰ ਅਖੀਰ ਕਾਫ਼ੀ ਸਮਝਾਣ ਬੁਝਾਣ ਅਤੇ ਲੰਮੇ ਦੁਖੜੇ ਮਗਰੋਂ ਉਹ ਰਜ਼ਾਮੰਦ ਹੁੰਦੀ ਹੈ।

ਪਾਨਸੋਈ ਦੀ ਦੁਬਿਧਾ ਆਸਾਮੀ ਮਨ ਦੇ ਵਾਸਤੇ ਪਰਿਵਾਰਕ ਸੰਬੰਧਾ ਦੀਆ ਉਲਝਣਾਂ ਦਾ ਇਕ ਵਿਵਾਦ ਵਿਸ਼ਾ ਪੇਸ਼ ਕਰਦੀ ਹੈ। ਲਹੂ-ਗੋਤ ਦੇ ਨਾਤੇ, ਪਰਿਵਾਰ ਨੂੰ ਏਕਤਾ ਦੇ ਸੂਤਰ ਵਿਚ ਬੰਨ੍ਹ ਕੇ, ਸਮਾਜਿਕ ਜੀਵਨ ਉੱਤੇ ਅਸਰ ਪਾਉਣ ਵਾਲੇ ਬਲਵਾਨ ਬੰਧਨ ਹੁੰਦੇ ਹਨ। ਭਰਾ ਅਤੇ ਭੈਣ, ਚਾਚਾ ਅਤੇ ਭਤੀਜੇ, ਭੂਆ ਅਤੇ ਭਤੀਜੀਆਂ, ਇਸੇ ਕਿਸਮ ਦੇ ਪਰਿਵਾਰਕ ਲੜੀ ਵਿਚ ਬੱਝੇ ਰਿਸ਼ਤੇ ਹਨ। ਵਿਆਹ ਦੇ ਸੰਬੰਧਾਂ ਨੂੰ ਜੋੜਨ ਵੇਲੇ ਇਨ੍ਹਾਂ ਰਿਸ਼ਤੇਦਾਰਾਂ ਦੇ ਵਿਚਾਰ ਬੜਾ ਵਜ਼ਨ ਰੱਖਦੇ ਹਨ।

ਆਸਾਮ ਦੇ ਕਬਾਇਲੀ ਅਤੇ ਗ਼ੈਰ-ਕਬਾਇਲੀ, ਦੋਹਾਂ ਤਰ੍ਹਾਂ ਦੇ ਪੇਂਡੂ ਸਮਾਜਿਕ ਜੀਵਨ ਵਿਚ, ਸੰਯੁਕਤ-ਪਰਿਵਾਰ ਦੀ ਪ੍ਰਥਾ ਪਰੰਪਰਾ ਤੋਂ ਚਲੀ ਆਈ ਪ੍ਰਤੀਤ ਹੁੰਦੀ ਹੈ। ਇਸ ਦਾ ਮੂਲ ਆਧਾਰ ਹੈ—ਲਹੂ ਦਾ ਰਿਸ਼ਤਾ। ਡਾ. ਪੀ. ਸੀ. ਚੌਧਰੀ ਦਾ ਅਨੁਮਾਨ ਹੈ ਕਿ ਵਿਰਸੇ ਦੇ ਮਾਮਲੇ ਵਿਚ ਅੱਜ ਵਾਂਗ ਹੀ ਪ੍ਰਾਚੀਨ ਕਾਲ ਵਿਚ ਵੀ 'ਦਾਯਾਭਾਗਾ' ਪ੍ਰਣਾਲੀ ਪ੍ਰਚਲਤ ਸੀ। ਜਦੋਂ ਤਕ ਪਿਤਾ ਜ਼ਿੰਦਾ ਰਹਿੰਦਾ ਹੈ, ਉਦੋਂ ਤੱਕ ਪੁੱਤਰ ਜਾਇਦਾਦ ਵਿਚੋਂ ਹਿੱਸਾ ਨਹੀਂ ਸਨ ਮੰਗ ਸਕਦੇ। ਪਰ ਜੇ ਪਿਤਾ ਚਾਹਵੇ ਤਾਂ ਇਹ ਵੰਡ ਕਿਸੇ ਵੇਲੇ ਵੀ ਹੋ ਸਕਦੀ ਹੈ। ਅਜਿਹੀ ਹਾਲਤ ਵਿਚ ਪਿਤਾ ਦਾ ਪਰਿਵਾਰ ਦਾ ਧੁਰਾ ਹੋਣਾ ਅਤੇ ਉਸ ਦਾ ਸਭ ਉੱਤੇ ਹੁਕਮ ਚਲਣਾ ਸੁਭਾਵਿਕ ਹੈ। ਪਰੰਤੂ ਇਸ ਦਾ ਇਹ ਮਤਲਬ ਨਹੀਂ ਕਿ ਪਿਤਾ ਨਾਲ ਜੁੜੇ ਵੱਡੇ ਸੰਯੁਕਤ

ਪਰਿਵਾਰਾਂ ਦਾ ਟੁੱਟਣਾ ਸੰਭਵ ਨਹੀਂ । ਸੱਚ ਤਾਂ ਇਹ ਹੈ ਕਿ ਪੁਰਾਣੇ ਵੇਲਿਆਂ ਵਿਚ ਵੀ ਪਰਿਵਾਰ ਦੇ ਲੜਕੇ, ਵਿਆਹ ਦੇ ਬਾਅਦ, ਆਪਣਾ ਘਰ ਵਸਾਦੇ ਵੇਖੇ ਜਾਂਦੇ ਰਹੇ । ਅੱਜ ਵੀ ਭਾਵੇਂ ਆਸਾਮ ਦੇ ਪਿੰਡਾ ਵਿਚ ਸਾਂਝੇ ਪਰਿਵਾਰਾਂ ਦੀ ਪ੍ਰਥਾ ਹੈ, ਫਿਰ ਵੀ ਇਹ ਅਕਸਰ ਦੇਖਿਆ ਜਾਂਦਾ ਹੈ ਕਿ ਕਈ ਭਰਾ ਵਿਆਹ ਤੋਂ ਬਾਅਦ ਅਲਗ-ਅਲਗ ਰਹਿਣ ਲੱਗਦੇ ਹਨ ।

ਕੁਝ ਕਬੀਲੇ ਅੱਜ ਵੀ ਐਸੇ ਹਨ, ਜਿਨ੍ਹਾਂ ਵਿਚ ਮਾਤ੍ਰੀ ਪ੍ਰਧਾਨ ਪਰਿਵਾਰ ਪ੍ਰਬੰਧ ਚਲਦਾ ਹੈ । ਉਦਾਹਰਣ ਵਜੋਂ, ਖਾਸੀ ਕਬੀਲਾ ਭਾਵੇਂ ਪੂਰੀ ਤਰ੍ਹਾਂ ਮਾਤ੍ਰੀ ਪ੍ਰਧਾਨ ਤਾਂ ਨਹੀਂ ਪਰ ਉਨ੍ਹਾਂ ਵਿਚ ਵਿਰਾਸਤ ਦੇ ਮਾਮਲੇ ਵਿਚ ਮਾਤ੍ਰ-ਵੰਸ਼ੀ ਪ੍ਰਣਾਲੀ ਅੱਜ ਵੀ ਪ੍ਰਚਲਤ ਹੈ । ਉਹ ਮਾਤਾ ਨੂੰ ਆਪਣੇ ਕੁਟੰਬ ਦਾ ਧੁਰਾ ਮੰਨਦੇ ਹਨ । ਪਰਿਵਾਰ ਦੀ ਰਚਨਾ 'ਮਾਂ' ਉਸ ਦੀਆਂ ਧੀਆਂ ਅਤੇ ਉਨ੍ਹਾਂ ਦੇ ਬੱਚਿਆਂ ਤੋਂ ਮਿਲ ਕੇ ਹੁੰਦੀ ਹੈ, ਅਤੇ ਉਸ ਪਰਿਵਾਰ ਦਾ ਮੂਲ ਸੋਮਾ ਨਾਨੀ ਹੁੰਦੀ ਹੈ । ਵਿਆਹ ਤੋਂ ਬਾਅਦ ਮਰਦ ਆਪਣੀ ਪਤਨੀ ਦੇ ਘਰ ਜਾ ਕੇ ਰਹਿੰਦਾ ਹੈ । ਪਰਿਵਾਰ ਦੀ ਸਾਂਝੀ ਆਮਦਨੀ ਸੱਸ ਕੋਲ ਜਾਂਦੀ ਹੈ ਅਤੇ ਪਰਿਵਾਰਕ ਮਾਮਲਿਆਂ ਦਾ ਸੰਬੰਧ ਵੀ ਉਸੇ ਦੇ ਹੱਥ ਹੁੰਦਾ ਹੈ । ਮਰਦ ਇਸ ਪਰਿਵਾਰ ਤੋਂ, ਬੱਚਿਆਂ ਦੇ ਜਨਮ ਤੋਂ ਬਾਅਦ, ਆਪਣਾ ਵੱਖਰਾ ਘਰ ਬਣਾ ਸਕਦਾ ਹੈ, ਪਰ ਇਸ ਹਾਲਤ ਵਿਚ, ਨਵੇਂ ਪਰਿਵਾਰ ਵਿਚ ਹੁਕਮ ਪਤਨੀ ਦਾ ਹੀ ਚਲੇਗਾ । ਮਾਂ ਦੀ ਸੰਪਤੀ ਉਸ ਦੀਆਂ ਲੜਕੀਆ ਵਿਚ ਵੰਡੀ ਜਾਂਦੀ ਹੈ । ਜਦੋਂ ਕੋਈ ਲੜਕੀ ਨਾ ਹੋਵੇ ਤਾਂ ਤੀਵੀਂ ਦੀ ਸੰਪਤੀ ਉਸਦੀ ਭੈਣ ਦੀ ਸਭ ਤੋਂ ਛੋਟੀ ਲੜਕੀ ਨੂੰ ਮਿਲਦੀ ਹੈ । ਪਰਿਵਾਰ ਦੀ ਸਭ ਤੋਂ ਛੋਟੀ-ਧੀ ਧਾਰਮਿਕ ਕਰਮ-ਕਾਂਡਾਂ ਵਿਚ ਪ੍ਰਧਾਨ ਹੁੰਦੀ ਹੈ । ਇਸ ਲਈ ਵਿਰਸੇ ਵਿਚ ਉਹਦੇ ਅਧਿਕਾਰ ਬਾਕੀਆਂ ਨਾਲੋਂ ਕੁਝ ਜ਼ਿਆਦਾ ਹੁੰਦੇ ਹਨ । ਖਾਸੀ (Khasi) ਦੀਆਂ ਪਹਾੜੀਆਂ ਵਿਚ ਅਨੇਕਾ ਨਿੱਕੇ-ਨਿੱਕੇ ਕਬੀਲੇ ਵਸਦੇ ਹਨ ਜਿਹਨਾ ਦੇ ਚੌਧਰੀ ਨੂੰ ਸਈਅਮ ਕਿਹਾ ਹੈ । ਪਿੰਡ ਦੀ ਪੱਧਰ ਉੱਤੇ ਸਈਅਮ ਆਪਣੇ ਦਰਬਾਰ ਦੁਆਰਾ ਪ੍ਰਬੰਧ ਚਲਾਂਦਾ ਹੈ । ਸਈਅਮ ਦੀ ਚੋਣ ਵੀ ਪਤਨੀ ਵਲੋਂ ਹੁੰਦੀ ਹੈ ।

ਗਾਰੋ ਪਹਾੜੀਆ ਦੇ ਗਾਰੋ ਕਬੀਲੇ ਵਿਚ ਇਸੇ ਤਰ੍ਹਾਂ ਦੀ ਪ੍ਰਥਾ ਹੈ । ਸਾਰੀ ਸੰਪਤੀ ਦੀ ਮਾਲਕ ਗਾਰੋ ਇਸਤਰੀ ਹੁੰਦੀ ਹੈ । ਗਾਰੋ ਕਬੀਲਾ ਵੰਸ਼ ਪਰੰਪਰਾਵਾਂ ਵਿਚ ਮਾਂ ਦੇ ਪੱਖ ਨੂੰ ਮਾਨਤਾ ਦੇਂਦਾ ਹੈ । ਵਿਆਹ ਤੋਂ ਬਾਅਦ ਲਾੜਾ ਸੱਸ ਦੇ ਘਰ ਜਾ ਕੇ ਰਹਿੰਦਾ ਹੈ, ਪਰ ਮਾਂ ਦੇ ਮਰਨ ਮਗਰੋਂ ਪਰਿਵਾਰਕ ਘਰ ਉੱਤੇ ਲੜਕੀ ਦਾ ਕਬਜ਼ਾ ਹੁੰਦਾ ਹੈ । ਬਾਕੀ ਲੜਕੀਆਂ ਲਈ, ਉਨ੍ਹਾਂ ਦੇ ਪਤੀ ਅਤੇ ਬੱਚਿਆਂ ਵਾਸਤੇ ਵੱਖਰੇ ਘਰਾਂ ਦਾ ਪ੍ਰਬੰਧ ਕਰ ਦਿੱਤਾ ਜਾਂਦਾ ਹੈ । ਇਨ੍ਹਾਂ ਵਿਚੋਂ ਜੋ ਲੜਕੀ ਮਾਂ ਪਿਉ ਦੀ ਵਧੇਰੇ ਲਾਡਲੀ ਹੁੰਦੀ ਹੈ, ਮਕਾਨ ਉਸੇ ਦੇ ਹਿੱਸੇ ਵਿਚ ਆਉਂਦਾ ਹੈ । ਮਾਂ ਦੀ ਬਾਕੀ ਦੌਲਤ ਸਭ ਲੜਕੀਆਂ ਵਿਚ ਬਰਾਬਰ ਵੰਡ ਦਿੱਤੀ ਜਾਂਦੀ ਹੈ ?

ਦੀਮਾਸਾ ਕਚਾਰੀਆ ਵਿਚ ਇਹ ਪ੍ਰਥਾ ਹੈ ਕਿ ਹਥਿਆਰ, ਧਨ, ਜ਼ਮੀਨ, ਪਸ਼ੂ, ਆਦਿ ਪਿਉ ਦੀ ਸੰਪਤੀ ਤਾਂ ਪੁੱਤਰ ਦੇ ਹਿੱਸੇ ਆਉਂਦੀ ਹੈ ਅਤੇ ਗਹਿਣੇ, ਕਪੜੇ, ਹੱਥ ਨਾਲ ਬਣੇ ਬਸਤਰ ਆਦਿ ਮਾਂ ਦੀ ਸੰਪਤੀ ਧੀਆਂ ਦੇ ਹਿੱਸੇ ਵਿਚ । ਭਾਂਡਿਆਂ ਉੱਤੇ ਦੋਹਾਂ

ਦਾ ਬਰਾਬਰ ਦਾ ਹੱਕ ਹੁੰਦਾ ਹੈ। ਜੇ ਧੀ ਨਾ ਹੋਵੇ ਤਾਂ ਮਾਂ ਦੀ ਸੰਪਤੀ ਉਸ ਦੀ ਸਭ ਤੋਂ ਨਜ਼ਦੀਕ ਦੀ ਸੰਬੰਧਣ ਨੂੰ, ਅਤੇ ਜੇ ਪੁੱਤਰ ਨਾ ਹੋਵੇ ਤਾਂ ਪਿਉ ਦੀ ਸੰਪਤੀ, ਉਸ ਦੇ ਸਭ ਤੋਂ ਨੇੜੇ ਦੇ ਮਰਦ ਰਿਸ਼ਤੇਦਾਰ ਨੂੰ ਮਿਲਦੀ ਹੈ। ਇਨ੍ਹਾਂ ਰਿਵਾਜ਼ਾਂ ਉੱਤੇ ਮਾਤ੍ਰ-ਵੰਸ਼ੀ ਉਤਰਾਧਿਕਾਰ ਪ੍ਰਣਾਲੀ ਦਾ ਪ੍ਰਭਾਵ ਤਾਂ ਸਪਸ਼ਟ ਮਾਲੂਮ ਹੁੰਦਾ ਹੈ, ਪਰ ਦੀਮਾਸਾ ਕਚਾਰੀ ਤੀਵੀਆਂ ਨੂੰ ਮਰਦਾਂ ਦੇ ਬਰਾਬਰ ਨਹੀਂ ਮੰਨਦੇ। ਇਥੋਂ ਤੱਕ ਕਿ ਜੇ ਕਿਸੇ ਅਪਰਾਧ ਲਈ ਦੰਡ ਦਿੱਤਾ ਜਾਣਾ ਹੋਵੇ, ਤਾ ਇਸਤਰੀ ਨੂੰ ਉਸੇ ਅਪਰਾਧ ਲਈ, ਮਰਦ ਅਪਰਾਧੀ ਨੂੰ ਦਿੱਤੇ ਜਾਣ ਵਾਲੇ ਦੰਡ ਨਾਲੋਂ ਸਿਰਫ ਅੱਧੀ ਸਜ਼ਾ ਦਿੱਤੀ ਜਾਵੇਗੀ।

ਆਸਾਮੀ ਤੀਵੀਆਂ ਨੂੰ, ਸਮਾਜ ਵਿਚ ਆਦਰ ਪੂਰਣ ਸਥਾਨ ਪ੍ਰਾਪਤ ਹੋਣ 'ਤੇ ਵੀ, ਉਪਰੋਕਤ ਉਦਾਹਰਣ ਤੋਂ ਇਲਾਵਾ, ਹੋਰ ਕਿਸੇ ਜਾਤ-ਕਬੀਲੇ ਵਿਚ ਮਾਤ੍ਰ-ਵੰਸ਼ੀ ਉਤਰਾਧਿਕਾਰ ਪ੍ਰਣਾਲੀ ਵੇਖਣ ਵਿਚ ਨਹੀਂ ਆਉਂਦੀ। ਮੈਦਾਨੀ ਆਸਾਮ ਦੇ ਸਭ ਮਨੁੱਖੀ ਸਮਾਜਾਂ ਵਿਚ ਸਾਧਾਰਣ ਪਿਤ੍ਰ-ਵੰਸ਼ੀ ਪ੍ਰਣਾਲੀ ਹੀ ਪ੍ਰਚਲਤ ਹੈ।

ਮਨੂ ਨੇ ਹਿੰਦੂਆਂ ਦੇ ਅੱਠ ਪ੍ਰਕਾਰ ਦੇ ਵਿਆਹਾ ਦਾ ਵਰਣਨ ਕੀਤਾ ਹੈ। ਸ਼ਾਇਦ ਇਹ ਇਕ ਤਰ੍ਹਾਂ ਨਾਲ ਉਸ ਜਮਾਨੇ ਵਿਚ ਪ੍ਰਚਲਤ ਆਰੀਆਈ ਅਤੇ ਗ਼ੈਰ-ਆਰੀਆਈ ਵਿਆਹ ਪ੍ਰਥਾਵਾਂ ਨੂੰ, ਸਮਾਜਿਕ ਪ੍ਰਵਾਨਗੀ ਦੇਣੀ ਸੀ। ਆਸਾਮ ਵਿਚ ਅੱਜ ਕੱਲ੍ਹ ਸਿਰਫ਼ ਪ੍ਰਜਾਪਤੀ ਪ੍ਰਣਾਲੀ ਹੀ ਪ੍ਰਚਲਤ ਹੈ। ਲੜਕੀ ਦਾ ਹੱਥ ਲੜਕੇ ਦੇ ਪਰਿਵਾਰ ਵਲੋਂ ਮੰਗਿਆ ਜਾਂਦਾ ਹੈ ਤੇ ਫਿਰ ਹੋਰ ਰਸਮਾਂ ਚਲਦੀਆ ਹਨ। ਰਾਖਸ਼ ਵਿਆਹ ਜਿਸ ਵਿਚ ਕੰਨਿਆ ਨੂੰ ਹਰਣ ਕਰਕੇ ਲਿਜਾਇਆ ਜਾਂਦਾ ਸੀ, ਅਤੇ ਗੰਧਰਵ ਵਿਆਹ, ਜਿਸ ਵਿਚ ਦੋਹਾਂ ਦੀ ਰਜ਼ਾਮੰਦੀ ਨਾਲ ਗੁਪਤ ਸੰਬੰਧ ਸਥਾਪਿਤ ਹੁੰਦੇ ਸਨ, ਦਾ ਹੁਣ ਰਿਵਾਜ ਨਹੀਂ ਰਿਹਾ। ਬ੍ਰਹਮ ਵਿਆਹ, ਜਿਸ ਵਿਚ ਕੰਨਿਆ ਨੂੰ ਇਕ ਯੋਗ ਵਿਅਕਤੀ ਨੂੰ ਰਸਮੀ ਢੰਗ ਨਾਲ ਦਾਨ ਕੀਤਾ ਜਾਂਦਾ ਸੀ, ਵੀ ਹੁਣ ਬਹੁਤੇ ਪ੍ਰਚਲਤ ਨਹੀਂ ਰਹੇ ਅਤੇ ਆਰੀਆ ਵਿਆਹ, ਜਿਸ ਵਿਚ ਕੰਨਿਆ ਦਾ ਪਿਉ ਆਪਣੇ ਲੜਕੀ ਦੇ ਬਦਲੇ ਵਿਚ ਵਰ ਪੱਖ ਤੋਂ ਦਾਦਾ ਦੀ ਇਕ ਜੋੜੀ ਪ੍ਰਾਪਤ ਕਰਦਾ ਸੀ, ਦੀ ਤਾਂ ਅੱਜ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਉਧਾਲਾ, ਜਿਸ ਦੀ ਗਿਣਤੀ ਪਿਸਾਚ (Pisacha) ਵਿਆਹ ਵਿਚ ਹੁੰਦੀ ਸੀ, ਹੁਣ ਕਦੇ ਵੇਖਣ ਵਿਚ ਨਹੀਂ ਆਉਂਦੇ। ਪੇਂਡੂ ਸਮਾਜ ਵਿਚ ਬੀਹੂ ਉਤਸਵ ਦੇ ਦੌਰਾਨ, ਜਦੋਂ ਕਿ ਜਵਾਨ ਮੁੰਡੇ ਕੁੜੀਆ ਨੂੰ ਸਾਧਾਰਨ ਨਾਲੋਂ ਜ਼ਿਆਦਾ ਆਜ਼ਾਦੀ ਮਿਲਦੀ ਹੈ ਤਾਂ ਇਕਾ-ਦੁਕਾ ਅਜਿਹੀਆ ਘਟਨਾਵਾ ਸੁਣਨ ਵਿਚ ਆਉਂਦੀਆਂ ਹਨ। ਪਰ ਇਸ ਦਾ ਇਹ ਮਤਲਬ ਨਹੀਂ ਕਿ ਉਹ ਉਠਾ ਕੇ ਹੀ ਲੈ ਜਾਵੇ। ਨਹੀਂ ਤਾਂ ਉਨ੍ਹਾਂ ਨੂੰ ਜੁਰਮਾਨਾ ਦੇਣਾ ਪੈਂਦਾ ਹੈ। ਵਾਸਤਵਿਕ ਜੀਵਨ ਵਿਚ ਵੀ ਤਾਂ ਇਹੋ ਕੁਝ ਹੁੰਦਾ ਹੈ। ਉਧਲਣ ਵਾਲੇ ਜੋੜੇ ਨੂੰ, ਕੁਝ ਸਮੇਂ ਮਗਰੋਂ ਲੜਕੇ ਦਾ ਪਰਿਵਾਰ ਸਵੀਕਾਰ ਕਰ ਲੈਂਦਾ ਹੈ, ਸ਼ਰਤ ਇਹ ਹੈ ਕਿ ਉਹ ਦੋਵੇਂ ਸਮਾਜ ਦੀ ਪ੍ਰਤਿਨਿਧਤਾ ਕਰਨ ਵਾਲੇ ਪਿੰਡ ਦੇ ਬਜ਼ੁਰਗਾਂ ਤੋਂ ਰਸਮੀ ਤੌਰ ਉੱਤੇ ਮਾਫ਼ੀ ਮੰਗ ਲੈਣ। ਇਸ ਦੇ ਬਾਅਦ ਕੁਝ ਜੁਰਮਾਨਾ ਲੈ ਕੇ ਉਨ੍ਹਾਂ ਨੂੰ ਮਾਫ ਕਰ ਦਿੱਤਾ ਜਾਂਦਾ ਹੈ। ਇਹ ਜੁਰਮਾਨਾ ਸਮਾਜ ਦੀ ਨਾਪਸੰਦੀ ਦਾ ਪ੍ਰਤੀਕ ਹੈ। ਬਾਕੀ ਬਚੇ ਦੋਵੇਂ ਕਿਸਮ ਦੇ ਵਿਆਹ ਹਨ, ਅਸੁਰ ਵਿਆਹ, ਜਿਸ

ਵਿਚ ਕੰਨਿਆ ਮੁੱਲ ਖਰੀਦੀ ਜਾਂਦੀ ਹੈ, ਅਤੇ ਦੇਵ ਵਿਆਹ, ਜਿਸ ਵਿਚ ਕੰਨਿਆ ਦਾ ਵਿਆਹ ਪ੍ਰੋਹਿਤ ਨਾਲ ਕੀਤਾ ਜਾਂਦਾ ਹੈ। ਇਹ ਦੋਵੇਂ ਵਿਆਹ ਆਸਾਮ ਵਿਚ ਹੁਣ ਪ੍ਰਚਲਤ ਨਹੀਂ ਰਹੇ।

ਵਿਆਹ ਹਰੇਕ ਥਾਈਂ ਨਵੇਂ ਰਿਸ਼ਤਿਆਂ ਨੂੰ ਜਨਮ ਦੇਂਦਾ ਹੈ। ਭਾਰਤ ਦੇ ਦੂਜੇ ਇਲਾਕਿਆਂ ਵਾਂਗ ਆਸਾਮ ਵਿਚ ਵੀ ਰਿਸ਼ਤੇਦਾਰੀ ਦਾ ਦਾਇਰਾ, ਪਰਿਵਾਰ ਤੋਂ ਬਾਹਰ ਵੀ ਕਾਫੀ ਵਿਆਪਕ ਹੁੰਦਾ ਹੈ। ਜੇ ਇਕ ਪਾਸੇ ਚਾਚੇ ਮਾਮੇ ਹਨ ਤਾ ਦੂਜੇ ਪਾਸੇ ਭੂਆ ਤੇ ਮਾਸੀਆਂ ਵੀ। ਦਾਦਾ ਦਾਦੀ ਦੇ ਨਾਲ ਨਾਨਾ ਨਾਨੀ ਵੀ ਉਤਨੇ ਹੀ ਪਿਆਰੇ ਬਜ਼ੁਰਗ ਹਨ। ਰਿਸ਼ਤੇਦਾਰੀ ਦਾ ਘੇਰਾ ਬੋਊ ਜਾਂ ਨਿਬੋਊ (ਭਾਵ ਵੱਡੀ ਭਰਜਾਈ) ਨਾਲ ਵੀ ਵਧਦਾ ਹੈ ਅਤੇ ਭਿਨੀਹਦੇਓ (ਵੱਡੀ ਭੈਣ ਦਾ ਪਤੀ) ਨਾਲ ਵੀ। ਬੋਊ ਦਾ ਆਸਾਮੀ ਵਿਚ ਅਰਥ ਹੁੰਦਾ ਹੈ ਮਾਂ। ਜਿਸ ਤੋਂ ਪ੍ਰਗਟ ਹੁੰਦਾ ਹੈ ਕਿ ਭਰਜਾਈ ਦੇ ਰਿਸ਼ਤੇ ਨੂੰ ਮਾਂ ਦੇ ਸਮਾਨ ਜਾਂ ਨਵੀਂ ਮਾ (ਨਿਬੋਊ) ਮੰਨਿਆ ਜਾਂਦਾ ਹੈ, ਪਿਤਾ ਨੂੰ ਦੇਓਤਾ (ਦੇਵਤਾ) ਅਤੇ ਮਾਂ ਨੂੰ ਆਈ (Ai) ਜਾਂ ਮਾਂ ਕਿਹਾ ਜਾਂਦਾ ਹੈ। ਪਤੀ ਜਾਂ ਪਤਨੀ ਦੇ ਮਾਂ ਪਿਉ ਵੀ ਤਰਤੀਬਵਾਰ ਪਤਨੀ ਅਤੇ ਪਤੀ ਦੇ ਵੀ ਮਾਤਾ ਪਿਤਾ ਹੁੰਦੇ ਹਨ, ਨਾ ਸਿਰਫ ਸੱਸ-ਸਹੁਰਾ ਹੀ। ਮੋਮਾਈ (ਮਾਮਾ) ਅਤੇ ਭਾਗਿਨ (ਭਾਣਜਾ) ਦੇ ਵਿਚਕਾਰ ਬੜੇ ਸੰਘਣੇ ਸੰਬੰਧ ਹੁੰਦੇ ਹਨ। ਇਸੇ ਤਰ੍ਹਾਂ ਸਾਲੇ-ਭਣਵਈਏ, ਜੀਜਾ-ਸਾਲੀ, ਸਾਢੂ-ਸਾਂਢੂ ਅਤੇ ਦਰਾਣੀ-ਜਠਾਣੀ ਦੇ ਸੰਬੰਧ ਵੀ ਨਿੱਘੇ ਅਤੇ ਸਨੇਹ ਪੂਰਵਕ ਹੁੰਦੇ ਹਨ। ਚਾਚੇ, ਤਾਏ ਦੇ ਲੜਕੇ-ਲੜਕੀਆਂ ਨੂੰ ਤਾਂ ਸੱਕੇ ਭਰਾਵਾਂ ਦੀ ਤਰ੍ਹਾਂ ਭਰਾ-ਭੈਣ ਹੀ ਸਮਝਿਆ ਜਾਂਦਾ ਹੈ। ਆਸਾਮੀ ਬੋਲੀ ਦੇ ਕਈ ਸੰਬੰਧ-ਸੂਚਕ ਸ਼ਬਦਾਂ ਦੀ ਆਪਣੀ ਖਾਸੀਅਤ ਹੈ। ਛੋਟਾ ਭਰਾ 'ਭਾਈ' ਹੈ, ਪਰ ਵੱਡਾ ਭਰਾ 'ਕਾਕਾਈ' ਹੈ। ਛੋਟੀ ਭੈਣ ਭਾਨੀ (ਭਾਗਣੀ ਤੋਂ) ਹੈ ਪਰ ਵੱਡੀ ਨੂੰ ਬਾਈਦੇਓ ਕਹਿੰਦੇ ਹਨ। ਮੋਮਾਈ ਦੇ ਲਈ ਮਾਮਾ ਸ਼ਬਦ ਵੀ ਪ੍ਰਚਲਤ ਹੈ ਅਤੇ ਕਾਕਾਈ ਲਈ ਦਾਦਾ ਜਾਂ ਕਾਕਈਦੇਓ। ਮੋਮਾਈ ਦੀ ਪਤਨੀ ਮਾਈ ਹੈ, ਪਰ ਜੇ ਤੁਸੀਂ ਉਸ ਨੂੰ ਮਾਮਾ ਕਹਿ ਕੇ ਬੁਲਾਣਾ ਚਾਹੋ ਤਾਂ ਉਸ ਦੀ ਪਤਨੀ ਮਾਮੀ ਹੋ ਜਾਵੇਗੀ। ਪਿੰਡ ਦੀਆਂ ਤੀਵੀਆਂ ਆਪਣੇ ਆਂਢ-ਗੁਆਂਢ ਦੀਆਂ, ਆਪਣੇ ਤੋਂ ਵੱਡੀ ਉਮਰ ਦੀਆਂ ਤੀਵੀਆਂ ਨੂੰ, ਬਾਈ ਕਹਿੰਦੀਆਂ ਹਨ। ਮਾਲਕ ਦੇ ਬੱਚੇ ਨੌਕਰਾਣੀ ਨੂੰ ਵੀ ਬਾਈ ਕਹਿੰਦੇ ਹਨ। ਆਸਾਮੀ ਪਰਿਵਾਰਾਂ ਵਿਚ, ਨੌਕਰ-ਚਾਕਰ, ਘਰ ਦੇ ਮਾਲਕ ਅਤੇ ਮਾਲਕਣ ਨੂੰ ਪਰਿਵਾਰ ਦੇ ਹੋਰ ਬੱਚਿਆਂ ਵਾਂਗ ਦੇਓਤਾ ਅਤੇ ਆਈ ਹੀ ਕਹਿੰਦੇ ਹਨ। ਇਹ ਸ਼ਾਇਦ ਪੁਰਾਣੇ ਜ਼ਮਾਨੇ ਦੀ ਯਾਦਗਾਰ ਹੈ, ਜਦ ਆਸਾਮ ਵਿਚ ਗ਼ੁਲਾਮੀ ਦੀ ਪ੍ਰਥਾ ਪ੍ਰਚਲਤ ਸੀ। ਇਸ ਪ੍ਰਥਾ ਦੇ ਜੋ ਵੀ ਦੋਸ਼ ਹੋਣ, ਇਕ ਗੱਲ ਸਪਸ਼ਟ ਸੀ ਕਿ ਘਰ ਦੇ ਨੌਕਰਾਂ ਨੂੰ ਬੱਚਿਆਂ ਦੇ ਸਮਾਨ ਮੰਨਿਆ ਜਾਂਦਾ ਸੀ।

ਹੁਣ ਅਸੀਂ ਇਕ ਸਾਧਾਰਨ ਆਸਾਮੀ ਵਿਆਹ ਦੀ ਰਸਮ ਦਾ ਵਰਣਨ ਕਰਦੇ ਹਾਂ। ਲੜਕੇ ਵਾਲਿਆਂ ਵਲੋਂ, ਵਿਆਹ ਦੀ ਤਜਵੀਜ਼ ਪੇਸ਼ ਕਰਨ ਤੋਂ ਬਾਅਦ, ਦੋਵੇਂ ਧਿਰਾਂ ਲੜਕੇ-ਲੜਕੀ ਦੀਆਂ ਜਨਮ-ਪਤਰੀਆਂ ਮੰਗਵਾ ਲੈਂਦੇ ਹਨ ਅਤੇ ਜੋਤਸ਼ੀਆਂ ਦੁਆਰਾ ਉਨ੍ਹਾਂ ਦਾ ਮਿਲਾਨ ਕੀਤਾ ਜਾਂਦਾ ਹੈ। ਪਤਰੀਆਂ ਮਿਲ ਜਾਣ ਤਾਂ ਅੱਗੋਂ ਦੀਆਂ ਤਿਆਰੀਆਂ ਸ਼ੁਰੂ ਹੁੰਦੀਆਂ ਹਨ, ਜੇ ਨਹੀਂ, ਤਾਂ ਗੱਲ ਉਥੇ ਹੀ ਮੁੱਕ ਸਕਦੀ ਹੈ। ਰਿਸ਼ਤੇ

ਦੀ ਗੱਲਬਾਤ ਅਤੇ ਵਾਸਤਵਿਕ ਵਿਆਹ ਦੇ ਵਿਚਕਾਰ ਜੇ ਅਰਸਾ ਲੰਮਾ ਹੋਵੇ, ਤਾਂ ਲੜਕੀ ਦੀ ਉਂਗਲੀ ਵਿਚ, ਸੋਨੇ ਦੀ ਨਵੀਂ ਅੰਗੂਠੀ ਪਹਿਨਾ ਕੇ, ਰਿਸ਼ਤਾ ਪੱਕਾ ਕਰ ਲਿਆ ਜਾਂਦਾ ਹੈ। ਵਿਆਹ ਸੰਸਕਾਰ ਤੋਂ ਦੋ ਦਿਨ ਪਹਿਲਾਂ ਹੀ ਹੋਰ ਨਿੱਕੀਆਂ ਮੋਟੀਆਂ ਰਸਮਾਂ ਸ਼ੁਰੂ ਹੋ ਜਾਂਦੀਆਂ ਹਨ। ਪਹਿਲੇ ਦਿਨ ਜੋਰੋਂ ਦੀ ਰਸਮ ਕੀਤੀ ਜਾਂਦੀ ਹੈ, ਜਿਸ ਵਿਚ ਵਰ ਪੱਖ ਦੀਆਂ ਤੀਵੀਆਂ ਦੁਲਹਨ ਲਈ ਵਿਆਹ ਦੇ ਕਪੜੇ ਤੇ ਗਹਿਣੇ, ਵਾਜੇ ਗਾਜੇ ਨਾਲ ਉਹਦੇ ਘਰ ਲਿਜਾਂਦੀਆਂ ਹਨ। ਕਪੜਿਆਂ ਦੇ ਤਿੰਨ ਤੋਂ ਪੰਜ ਤੱਕ ਜੋੜੇ ਦਿਤੇ ਜਾਂਦੇ ਹਨ, ਜਿਨ੍ਹਾਂ ਵਿਚੋਂ ਇਕ ਲੜਕੀ ਦੀ ਮਾਂ ਲਈ ਹੁੰਦਾ ਹੈ। ਉਸ ਦਿਨ ਤੋਂ ਲੈ ਕੇ ਵਿਆਹ ਦੇ ਦਿਨ ਤੱਕ, ਵਰ ਅਤੇ ਕੰਨਿਆ ਨੂੰ ਹਰ ਰੋਜ਼ ਰਸਮੀ ਢੰਗ ਨਾਲ ਇਸ਼ਨਾਨ ਕਰਵਾਇਆ ਜਾਂਦਾ ਹੈ। ਇਸ ਰਸਮ ਨੂੰ ਨੌਵਾਣੀ ਕਹਿੰਦੇ ਹਨ। ਇਸ ਕੰਮ ਲਈ ਨਦੀ ਜਾਂ ਤਲਾਅ ਤੋਂ ਪਾਣੀ ਵੀ ਰਸਮੀ ਢੰਗ ਨਾਲ ਹੀ ਲਿਆਂਦਾ ਜਾਂਦਾ ਹੈ। 'ਪਾਣੀ ਟੋਲਾ' ਦੀ ਇਸ ਰਸਮ ਵੇਲੇ ਤੀਵੀਆਂ ਗੀਤ ਗਾਉਂਦੀਆਂ ਹੋਈਆਂ ਪਾਣੀ ਭਰਨ ਲਈ ਕਿਸੇ ਨਦੀ ਜਾਂ ਤਲਾਅ ਉੱਤੇ ਜਾਂਦੀਆਂ ਹਨ। ਦੂਜੇ ਦਿਨ ਦੀ ਰਾਤ ਨੂੰ ਅਧਿਵਾਸ ਕਿਹਾ ਜਾਂਦਾ ਹੈ। ਉਸ ਦਿਨ ਵਰ-ਕੰਨਿਆ ਅਤੇ ਉਨ੍ਹਾਂ ਦੇ ਮਾਤਾ-ਪਿਤਾ ਨੂੰ ਵਰਤ ਰੱਖਣਾ ਪੈਂਦਾ ਹੈ। ਵਿਆਹ ਸੰਸਕਾਰ ਲਈ ਇਸੇ ਦਿਨ ਪ੍ਰੋਹਿਤ ਨੂੰ ਨਿਯੁੱਕਤ ਕੀਤਾ ਜਾਂਦਾ ਹੈ। ਉਸੇ ਦਿਨ ਉਹ ਪਹਿਲੀ ਪੂਜਾ ਕਰਦਾ ਹੈ, ਜਿਸ ਵਿਚ ਦੇਵਤਿਆਂ ਨੂੰ ਕਈ ਤਰ੍ਹਾਂ ਦੀਆਂ ਦਾਲਾਂ ਅਤੇ ਛੋਲਿਆਂ ਦਾ ਚੜ੍ਹਾਵਾ ਚੜ੍ਹਾਇਆ ਜਾਂਦਾ ਹੈ ਜੋ ਮਗਰੋਂ ਪ੍ਰਸਾਦ ਦੇ ਰੂਪ ਵਿਚ ਵੰਡ ਦਿੱਤਾ ਜਾਂਦਾ ਹੈ। ਪ੍ਰਸਾਦ ਗ੍ਰਹਿਣ ਕਰਨ ਦੇ ਬਾਅਦ ਰਾਤ ਨੂੰ ਵਰ-ਕੰਨਿਆ ਕੇਵਲ ਵੈਸ਼ਨੋ ਭੋਜਨ ਹੀ ਖਾ ਸਕਦੇ ਹਨ। ਇਸ ਦੇ ਬਾਅਦ ਤੀਵੀਆਂ 'ਗਠੀਅਨ ਖੁੰਡ' ਦੀ ਰਸਮ ਸੁਰੂ ਕਰ ਦੇਂਦੀਆਂ ਹਨ। ਇਹ ਰਸਮ ਵਰ ਅਤੇ ਕੰਨਿਆ ਦੇ ਘਰ ਵੱਖੋ ਵੱਖਰੀ ਹੁੰਦੀ ਹੈ। ਹਲਦੀ ਦੇ ਨਾਲ ਕੁਝ ਸੁਗੰਧਿਤ ਬੂਟੀਆਂ ਮਿਲਾ ਕੇ ਪੀਹ ਲਈਆਂ ਜਾਦੀਆਂ ਹਨ। ਉਸ ਵਿਚ ਤੇਲ ਮਿਲਾ ਕੇ ਵਟਣਾ ਤਿਆਰ ਕੀਤਾ ਜਾਂਦਾ ਹੈ। ਇਹ ਵਟਣਾ ਵਰ ਜਾਂ ਕੰਨਿਆ ਦੇ ਸਿਰ ਉੱਤੇ ਮਲਿਆ ਜਾਂਦਾ ਹੈ। ਇਹ ਇਕ ਤਰ੍ਹਾਂ ਨਾਲ ਸੁਧੀਕਰਣ ਦੀ ਕਿਰਿਆ ਹੈ। ਇਸ ਦਿਨ ਰਾਤ ਦੇ ਭੋਜਨ ਤੋਂ ਬਾਅਦ, ਵਿਆਹ ਦੇ ਸੰਪੂਰਨ ਹੋ ਜਾਣ ਤੱਕ, ਵਰ-ਕੰਨਿਆ ਅਤੇ ਉਹਦੇ ਮਾਤਾ ਪਿਤਾ ਅੰਨ ਨੂੰ ਮੂੰਹ ਨਹੀਂ ਲਗਾਂਦੇ।

ਤੀਜੇ ਅਥਵਾ ਵਿਆਹ ਦੇ ਦਿਨ, ਸਵੇਰੇ ਪਹੁ-ਫੁਟਾਲੇ ਨਾਲ 'ਦਾਈਯਾਂ ਦੀਆ' ਰਸਮ ਕੀਤੀ ਜਾਂਦੀ ਹੈ। ਇਹ ਵੀ ਵਰ ਅਤੇ ਕੰਨਿਆ ਦੇ ਘਰ ਅਲਗ ਅਲਗ ਕੀਤੀ ਜਾਂਦੀ ਹੈ। ਵਰ ਜਾਂ ਕੰਨਿਆਂ ਨੂੰ ਸੌਣ ਵਾਲੇ ਕਮਰੇ ਦੀ ਦਹਿਲੀਜ਼ ਉੱਤੇ ਬਿਠਾਇਆ ਜਾਂਦਾ ਹੈ। ਘਰ ਦੀ ਕੋਈ ਬਜ਼ੁਰਗ ਇਸਤਰੀ ਉਹਦੇ ਸਾਹਮਣੇ ਬੈਠਦੀ ਹੈ, ਅਤੇ ਦੋਹਾਂ ਹੱਥਾਂ ਵਿਚ ਦੋ ਪਾਨ ਲੈ ਕੇ, ਉਨ੍ਹਾਂ ਨੂੰ ਦਹੀਂ ਦੇ ਭਾਂਡੇ ਵਿਚ ਡੁਬੋ ਕੇ, ਲੜਕੇ ਜਾਂ ਲੜਕੇ ਦੇ ਪੈਰ, ਹੱਥ, ਮੋਢੇ, ਗਲ ਅਤੇ ਮੱਥੇ ਉਤੇ ਛੁਹਾਂਦੀ ਹੈ। ਇਸ ਦੇ ਬਾਅਦ ਸੁਧੀਕਰਣ ਲਈ ਇਸ਼ਨਾਨ ਕਰਵਾਇਆ ਜਾਂਦਾ ਹੈ ਅਤੇ ਫਿਰ ਪਰਿਵਾਰ ਦੀਆਂ ਪਿਛਲੀਆਂ ਨੌਂ ਪੀੜ੍ਹੀਆਂ ਦਾ ਸਰਾਧ ਹੁੰਦਾ ਹੈ। ਸ਼ਾਮ ਨੂੰ ਬਰਾਤ ਲੈ ਕੇ, ਕੰਨਿਆ ਦੇ ਘਰ ਢੁਕਣ ਤੋਂ ਪਹਿਲਾਂ ਵਰ ਨੂੰ ਫਿਰ ਇਕ ਵਾਰ ਰਸਮੀ ਢੰਗ ਨਾਲ ਇਸ਼ਨਾਨ

ਕਰਾਇਆ ਜਾਂਦਾ ਹੈ । ਲਗਨ ਜਾਂ ਸ਼ੁਭ ਮਹੂਰਤ ਤੋਂ ਕੁਝ ਚਿਰ ਪਹਿਲਾਂ ਹੀ ਬਰਾਤ ਲੜਕੀ ਦੇ ਘਰ ਪਹੁੰਚ ਜਾਂਦੀ ਹੈ। ਲਾੜੇ ਦੀ ਸੱਸ ਸਜਾਏ ਹੋਏ ਦਰਵਾਜ਼ੇ 'ਤੇ ਉਸਦਾ ਸਵਾਗਤ ਕਰਦੀ ਹੈ । ਉਸ ਦੇ ਉਪਰ ਤੋਂ ਮੁੱਠੀਆਂ ਭਰ-ਭਰ ਕੇ ਚਾਵਲ ਵਾਰੇ ਜਾਂਦੇ ਹਨ ਤਾਂ ਕਿ ਉਸ ਦੇ ਨਾਲ ਆਈਆਂ ਦੁਸ਼ਟ ਰੂਹਾਂ ਦਾ ਨਿਵਾਰਣ ਹੋ ਜਾਵੇ । ਦੋਹਾਂ ਪੱਖਾਂ ਦੇ ਜਵਾਨ ਲੜਕੇ ਇਸ ਮੌਕੇ ਦੀ ਤਾਕ ਵਿਚ ਰਹਿੰਦੇ ਹਨ ਅਤੇ ਚਾਵਲ ਦੀਆਂ ਮੁੱਠੀਆਂ ਸੁੰਦਰ ਲੜਕੀਆਂ ਨੂੰ ਨਿਸ਼ਾਨਾ ਬਣਾ ਕੇ ਸੁਟਦੇ ਹਨ । ਫਿਰ ਵਰ ਨੂੰ ਸਜੇ ਹੋਏ ਮੰਡਪ ਵਿਚ ਲਿਜਾਇਆ ਜਾਂਦਾ ਹੈ । ਇਥੇ ਸਭ ਤੋਂ ਪਹਿਲਾਂ ਹੋਮ ਕੀਤਾ ਜਾਂਦਾ ਹੈ। ਤੀਵੀਆਂ ਸਾਰਾ ਸਮਾਂ ਇਕ ਤਰ੍ਹਾਂ ਦੀਆਂ ਸਿੱਠਣੀਆਂ ਗਾਉਂਦੀਆਂ ਰਹਿੰਦੀਆਂ ਹਨ ਜਿਨ੍ਹਾਂ ਵਿਚ ਦੂਜੇ ਧਿਰ ਦੇ ਲੋਕਾਂ ਉੱਤੇ ਕਟਾਖਸ਼ ਹੁੰਦਾ ਹੈ । ਆਮ ਤੌਰ ਤੇ ਲਾੜੇ-ਲਾੜੀ ਦੇ ਮਾਤਾ ਪਿਤਾ ਜਾਂ ਛੋਟੀਆਂ ਭੈਣ ਭਰਾਵਾਂ ਉੱਤੇ ਵਿਅੰਗ ਕਸਿਆ ਜਾਂਦਾ ਹੈ । ਮਹੂਰਤ ਵੇਲੇ ਕੰਨਿਆਂ ਨੂੰ ਵੀ ਮੰਡਪ ਵਿਚ ਲਿਜਾਇਆ ਜਾਂਦਾ ਹੈ ਅਤੇ ਪ੍ਰੋਹਿਤ ਵੈਦਿਕ ਵਿਧੀਆਂ ਦਾ ਆਰੰਭ ਕਰਦਾ ਹੈ । ਫਿਰ ਕੰਨਿਆ ਦਾ ਪਿਤਾ ਉਸ ਨੂੰ ਵਰ ਦੇ ਹਵਾਲੇ ਕਰ ਦਿੰਦਾ ਹੈ । ਬਰਾਤੀਆਂ ਅਤੇ ਮਹਿਮਾਨਾਂ ਦੀ ਮਠਿਆਈ ਅਤੇ ਕੁਝ ਹੋਰ ਚੀਜ਼ਾਂ ਨਾਲ ਖਾਤਰ ਕੀਤੀ ਜਾਂਦੀ ਹੈ । ਸਾਰੀਆਂ ਵਿਧੀਆਂ ਪੂਰੀਆਂ ਹੋਣ ਦੇ ਬਾਅਦ ਦੁਲਹਨ ਨੂੰ ਵਾਜੇ ਗਾਜੇ ਨਾਲ ਲਾੜੇ ਦੇ ਘਰ ਲਿਜਾਇਆ ਜਾਂਦਾ ਹੈ । ਜ਼ਰੂਰੀ ਨਹੀਂ ਕਿ ਦੁਲਹਨ ਉਸੇ ਦਿਨ ਤੋਂ ਹੀ ਸਹੁਰੇ ਘਰ ਰਹਿਣ ਲਗ ਪਏ, ਪਰ ਉਸ ਦਿਨ ਉਸ ਲਈ ਆਪਣੇ ਪਤੀ ਦੇ ਘਰ ਪੈਰ ਪਾਉਣੇ ਜ਼ਰੂਰੀ ਹੁੰਦੇ ਹਨ । ਅਕਸਰ ਕੁਝ ਘੰਟਿਆਂ ਦੇ ਬਾਅਦ ਹੀ, ਉਹ ਕੁਝ ਦਿਨਾਂ ਲਈ ਪੇਕੇ ਚਲੀ ਜਾਂਦੀ ਹੈ । ਪਰ ਜੇ ਕੰਨਿਆਂ ਦੇ ਸਹੁਰੇ ਦੂਰ ਦੁਰਾਡੇ ਇਲਾਕੇ ਵਿਚ ਰਹਿੰਦੇ ਹੋਣ ਤਾਂ ਉਹ ਉਸੇ ਦਿਨ ਤੋਂ ਸਹੁਰੇ ਘਰ ਰਹਿਣ ਲੱਗ ਪੈਂਦੀ ਹੈ । ਵਿਆਹ ਦੇ ਬਾਅਦ ਤੀਜੇ ਦਿਨ ਦੋ ਕਲਪਨਿਕ ਭਸਮਾਸੁਰ ਖੋਬਾ ਅਤੇ ਖੁਬਨੀ ਨੂੰ ਪ੍ਰਸੰਨ ਕਰਨ ਲਈ ਚੜ੍ਹਾਵਾ ਚੜ੍ਹਾਇਆ ਜਾਂਦਾ ਹੈ, ਤਾਂ ਜੋ ਵਿਆਹੁਤਾ ਜੀਵਨ ਦਾ ਮਾਰਗ ਸਾਫ਼ ਹੋ ਜਾਵੇ ।

ਆਸਾਮ ਵਿਚ ਦਾਜ ਵਿਚ ਨਕਦ ਰੁਪਏ ਦੇਣ ਲੈਣ ਦਾ ਰਿਵਾਜ਼ ਨਹੀਂ ਹੈ, ਪਰ ਲੜਕੀ ਦਾ ਪਿਉ ਵਿਆਹਤਾ ਜੀਵਨ ਵਿਚ ਲੋੜੀਂਦੀਆਂ ਸਭ ਚੀਜ਼ਾਂ ਦਿੰਦਾ ਹੈ । ਭਾਂਡੇ, ਬਿਸਤਰੇ, ਕਪੜੇ, ਗਹਿਣੇ ਆਦਿ ਤੋਂ ਇਲਾਵਾ ਕਰਘਾ (loom) ਵੀ ਦਿੱਤਾ ਜਾਂਦਾ ਹੈ । ਪਿੰਡ ਦੀਆ ਸਿੱਧੀਆਂ ਸਾਦੀਆਂ ਤੀਵੀਆਂ ਵਿਆਹ ਦੀ ਸਫਲਤਾ ਦਾ ਅੰਦਾਜ਼ਾ ਦਾਜ ਵਿਚ ਲੜਕੀ ਦੇ ਪਿਤਾ ਅਤੇ ਦੂਜੇ ਰਿਸ਼ਤੇਦਾਰਾਂ ਵਲੋਂ ਦਿੱਤੇ ਗਏ ਭਾਂਡਿਆਂ ਤੋਂ ਲਗਾਂਦੀਆਂ ਹਨ ।

ਬ੍ਰਾਹਮਣਾਂ ਅਤੇ ਕਾਯਸਥਾਂ ਵਿਚ ਬਾਲ-ਵਿਆਹ ਕੁਝ ਹੱਦ ਤੱਕ ਹੁਣ ਵੀ ਪ੍ਰਚਲਤ ਹੈ, ਖਾਸ ਤੌਰ ਤੇ ਪਿੰਡਾਂ ਵਿਚ । ਬ੍ਰਾਹਮਣਾਂ ਵਿਚ, ਕੰਨਿਆਂ ਦੇ ਵਿਆਹ ਨਾਲ ਸੰਬੰਧਿਤ ਭਰ ਜੋਬਨ, ਜੋਬਨ ਤੋਂ ਬਾਅਦ ਅਤੇ ਮਾਂ ਬਣਨ ਤੱਕ ਆਦਿ ਤਿੰਨੋਂ ਸੰਸਕਾਰ ਆਪਣੇ ਵਕਤ ਸਿਰ ਅਲਗ ਅਲਗ ਪੂਰੇ ਕੀਤੇ ਜਾਂਦੇ ਹਨ । ਉਨ੍ਹਾਂ ਵਿਚ ਵਿਧਵਾ ਵਿਆਹ ਦਾ ਵੀ ਰਿਵਾਜ਼ ਨਹੀਂ । ਭਾਵੇਂ ਦੂਜੀਆਂ ਜ਼ਾਤੀਆਂ ਵਿਚ ਉਸ ਉੱਤੇ ਹੁਣ ਉਤਨੀ ਪਾਬੰਦੀ ਨਹੀਂ ਰਹੀ । ਗ਼ੈਰ-ਬ੍ਰਾਹਮਣ ਜ਼ਾਤੀਆਂ ਵਿਚ ਵੀ ਵਿਧਵਾ ਦੇ ਵਿਆਹ ਵੇਲੇ ਉਪ੍ਰੋਕਤ

ਸਾਰੀਆਂ ਰਸਮਾਂ ਰੀਤਾਂ ਨਹੀਂ ਕੀਤੀਆਂ ਜਾਂਦੀਆਂ। ਵਿਆਹ ਦੇ ਨਾਲ ਇਤਨੀ ਪਵਿੱਤਰਤਾ ਜੋੜੀ ਜਾਂਦੀ ਹੈ ਕਿ ਉਸ ਨੂੰ ਇਕ ਧਾਰਮਿਕ ਸੰਸਕਾਰ ਮੰਨਿਆਂ ਜਾਂਦਾ ਹੈ। ਇਥੇ ਹੀ ਨਹੀਂ, ਇਹ ਤਾਂ ਜਨਮ-ਜਨਮਾਂਤਰਾਂ ਦਾ ਅਟੁੱਟ ਰਿਸ਼ਤਾ ਹੈ। ਇਸ ਲਈ ਤਲਾਕ ਦੀ ਕਲਪਨਾ ਹੀ ਨਹੀਂ ਕੀਤੀ ਜਾ ਸਕਦੀ। ਆਸਾਮ ਵਿਚ ਕਿਸੇ ਦੇ ਮਨ ਵਿਚ ਤਲਾਕ ਦਾ ਵਿਚਾਰ ਹੀ ਨਹੀਂ ਆਉਂਦਾ ਅਤੇ ਨਾ ਹੀ ਉਸ ਨੂੰ ਸਮਾਜਿਕ ਮਾਨਤਾ ਪ੍ਰਾਪਤ ਹੈ। ਆਮ ਤੌਰ ਤੇ ਇਕ ਪਤਨੀ ਬ੍ਰਤ ਦਾ ਨਿਯਮ ਹੈ, ਪਰ ਇਕਾ ਦੁਕਾ ਉਦਾਹਰਣ ਇਕ ਤੋਂ ਵਧ ਵਿਆਹ ਕਰਾਉਣ ਦੇ ਵੀ ਮਿਲ ਜਾਂਦੇ ਹਨ।

ਆਸਾਮ ਦੇ ਕੁਝ ਪਿੰਡਾਂ ਵਿਚ ਇਕ ਅਜਿਹੀ ਪ੍ਰਥਾ ਵੀ ਪ੍ਰਚਲਤ ਹੈ ਕਿ ਕੋਈ ਆਦਮੀ ਕਿਸੇ ਵਿਧਵਾ ਦੇ ਘਰ ਜਾ ਕੇ, ਉਸ ਦੇ ਪਤੀ ਦੇ ਰੂਪ ਵਿਚ ਰਹਿਣਾ ਸ਼ੁਰੂ ਕਰ ਦੇਂਦਾ ਹੈ। ਇਸ ਤਰ੍ਹਾਂ ਦੇ ਆਦਮੀ ਨੂੰ 'ਢੌਕਾ' ਅਤੇ 'ਚਪਾਨੀਆਂ' ਕਹਿੰਦੇ ਹਨ। ਅਜਿਹੇ ਆਦਮੀ ਨੂੰ ਬੜੀ ਹਿਕਾਰਤ ਦੀ ਨਜ਼ਰ ਨਾਲ ਵੇਖਿਆ ਜਾਂਦਾ ਹੈ। ਇਥੋਂ ਤਕ ਕਿ ਉਸ ਲਈ ਵਰਤੇ ਜਾਂਦੇ ਦੋਵੇਂ ਸ਼ਬਦਾਂ ਢੌਕਾ ਅਤੇ ਚਪਾਨੀਆਂ ਬੜੇ ਹੀ ਘਟੀਆ ਅਤੇ ਇਕ ਗਾਲ ਦੇ ਤੁਲ ਮੰਨੇ ਜਾਂਦੇ ਹਨ। ਇਸ ਦੇ ਉਲਟ, ਕੋਈ ਰੰਡਾ ਆਦਮੀ ਜੇ ਕਿਸੇ ਵਿਧਵਾ ਨੂੰ ਆਪਣੇ ਘਰ ਵਿਚ ਪਤਨੀ ਦੇ ਰੂਪ ਵਿਚ ਲੈ ਆਏ ਤਾਂ ਉਸ ਸੰਬੰਧ ਨੂੰ ਸਮਾਜਿਕ ਮਾਨਤਾ ਪ੍ਰਾਪਤ ਹੈ। ਅਜਿਹੀ ਇਸਤਰੀ ਨੂੰ 'ਬਟਾਲੂ' ਕਹਿੰਦ ਹਨ। ਅਜਿਹੇ ਰਿਸ਼ਤੇ ਵਿਚ ਵਿਆਹ ਦਾ ਕੋਈ ਲੰਬਾ ਚੌੜਾ ਅਡੰਬਰ ਰਚਣ ਦੀ ਥਾਂ, ਕੁਝ ਖਾਸ ਰਸਮਾਂ ਹੀ ਨਿਭਾ ਲਈਆਂ ਜਾਂਦੀਆਂ ਹਨ। ਪਰ ਇਹ ਪ੍ਰਥਾ ਬਹੁਤੀ ਪ੍ਰਚਲਤ ਨਹੀਂ ਅਤੇ ਕੁਝ ਲੋਕਾਂ ਦੀ ਧਾਰਨਾ ਹੈ ਕਿ ਇਹ ਰੀਤਾਂ ਅਤੀਤ ਦੀਆਂ ਕਬਾਇਲੀ ਰਸਮਾਂ ਦੀ ਰਹਿੰਦ-ਖੂੰਹਦ ਹੀ ਮੰਨੀਆਂ ਜਾ ਸਕਦੀਆਂ ਹਨ। 'ਢੌਕਾ' ਦੀ ਹੀਣੀ ਸਮਾਜਿਕ ਪੱਧਰ ਬੋਡੋ ਕਬੀਲੇ ਦੀ ਇਕ ਪ੍ਰਥਾ ਦੇ ਅਧਿਅਨ ਦੀ ਬੜੀ ਦਿਲਚਸਪ ਸਮਗਰੀ ਪੇਸ਼ ਕਰਦੀ ਹੈ। ਜਦੋਂ ਕੋਈ ਮਰਦ, ਕਿਸੇ ਵਿਧਵਾ ਦੇ ਨਾਲ ਰਹਿਣ ਦੇ ਵਿਚਾਰ ਨਾਲ, ਰਾਤ ਵੇਲੇ ਉਸ ਦੇ ਘਰ ਆਉਂਦਾ ਹੈ, ਤਾਂ ਉਹ ਇਕ ਕਟੋਰੇ ਵਿਚ ਧਾਨ ਦੀ ਸ਼ਰਾਬ ਅਤੇ ਦੂਜੇ ਵਿਚ ਕੁੱਕੜ ਦਾ ਭੁੰਨਿਆ ਮਾਸ ਭਰ ਕੇ, ਆਪਣੇ ਸੌਣ ਵਾਲੇ ਕਮਰੇ ਦੀ ਦਹਿਲੀਜ਼ ਉੱਤੇ ਰੱਖ ਦੇਂਦੀ ਹੈ ਅਤੇ ਉਹ ਖ਼ੁਦ ਇਕ ਹੱਥ ਵਿਚ ਸੋਟੀ ਅਤੇ ਦੂਜੇ ਹੱਥ ਵਿਚ ਦੀਵਾ ਲੈ ਕੇ ਦਰਵਾਜ਼ੇ ਦੇ ਓਹਲੇ ਬੈਠ ਜਾਂਦੀ ਹੈ। ਮਰਦ ਬਿੱਲੀ ਦੇ ਵਾਂਗ ਮਿਆਉਂ-ਮਿਆਉਂ ਕਰਦਾ ਹੋਇਆ ਸੱਤ ਵਾਰ ਘਰ ਦਾ ਚੱਕਰ ਲਗਾਦਾ ਹੈ, ਪਰ ਜਿਉਂ ਹੀ ਉਹ ਦਰਵਾਜ਼ੇ ਦੇ ਅੰਦਰ ਵੜਨ ਦੀ ਕੋਸ਼ਿਸ਼ ਕਰਦਾ ਹੈ, ਤੀਵੀਂ ਉਸ ਨੂੰ ਸੋਟੀ ਨਾਲ ਦੁਰਕਾਰ ਦੇਂਦੀ ਹੈ। ਸੱਤਵੀਂ ਵਾਰ ਉਹ ਉਸ ਤੋਂ ਪੁੱਛਦੀ ਹੈ ਕਿ ਉਹ ਉਸ ਦੇ ਬੱਚਿਆਂ ਦਾ ਪਿਤਾ ਹੈ ਜਾਂ ਨਹੀਂ, ਅਤੇ ਉਸ ਦੇ ਹਾਂ ਕਹਿਣ ਤੇ ਹੀ ਉਸ ਨੂੰ ਅੰਦਰ ਦਾਖਲ ਹੋਣ ਦਿੱਤਾ ਜਾਂਦਾ ਹੈ। ਫਿਰ ਉਸ ਨੂ ਖਾਣ ਪੀਣ ਦੀ ਖੁੱਲ੍ਹ ਮਿਲਦੀ ਹੈ ਅਤੇ ਕੁਝ ਰਸਮਾਂ ਦੇ ਬਾਅਦ ਉਸ ਨੂੰ ਘਰ ਦੇ ਨਵੇਂ ਮਾਲਕ ਦੇ ਰੂਪ ਵਿਚ ਸਵੀਕਾਰ ਕਰ ਲਿਆ ਜਾਦਾ ਹੈ। ਇਸਤਰੀ ਉਸ ਨੂੰ ਆਪਣੇ ਮਰੇ ਪਤੀ ਦਾ ਹੀ ਜੀਵਨ ਰੂਪ ਮੰਨ ਕੇ ਗ੍ਰਹਿਣ ਕਰਦੀ ਹੈ। ਢੌਕਾ ਨੂੰ, ਆਪਣੇ ਮੂਲ ਪਰਿਵਾਰ ਨੂੰ, ਹਮੇਸ਼ਾ ਲਈ ਛੱਡ ਦੇਣਾ ਪੈਂਦਾ ਹੈ ਅਤੇ ਉਸ ਜਾਇਦਾਦ ਉੱਤੇ ਵ

ਆਪਣੇ ਅਧਿਕਾਰ ਤਜ ਦੇਣੇ ਪੈਂਦੇ ਹਨ । ਸ੍ਰੀ ਭਬੇਂਦਰ ਨਾਰਜੀ, ਜੋ ਖੁਦ ਬੋਡੋ ਕਬੀਲੇ ਦੇ ਹਨ, ਦਾ ਕਹਿਣਾ ਹੈ ਕਿ ਇਹ ਪ੍ਰਥਾ ਕਿਸੇ ਯੁੱਗ ਵਿਚ ਪ੍ਰਚਲਤ ਮਾਤ੍ਰੀ ਪ੍ਰਧਾਨ ਪਰਿਵਾਰ ਪ੍ਰਬੰਧ ਦੀ ਰਹਿੰਦ ਜਾਪਦੀ ਹੈ । ਢੋਕਾ ਪ੍ਰਥਾ ਦੀ ਗੱਲ ਛੱਡ ਦਿਓ, ਬੋਡੋ ਕਬੀਲਾ ਆਪਣੀਆਂ ਵਿਧਵਾਵਾਂ ਦੀ ਦੇਖ ਭਾਲ ਅਤੇ ਸੁਰਖਿਆ ਪ੍ਰਤੀ ਬੜਾ ਸੁਚੇਤ ਹੈ । ਕਿਸੇ ਬੋਡੋ ਵਿਧਵਾ ਦੀ ਪੁਨਰ-ਵਿਆਹ ਲਈ ਰਜ਼ਾਮੰਦੀ ਪ੍ਰਾਪਤ ਕਰਨੀ ਸੌਖੀ ਗੱਲ ਨਹੀਂ । ਸੰਬੰਧਿਤ ਮਰਦ ਬਾਰੇ ਬੜੀ ਜਾਂਚ ਪੜਤਾਲ ਕੀਤੀ ਜਾਂਦੀ ਹੈ ਜਿਸ ਦੇ ਫਲਸਰੂਪ ਅਕਸਰ ਉਹਦੇ ਪੱਲੇ ਝਿੜਕਾਂ ਦੇ ਸਿਵਾਏ ਕੁਝ ਨਹੀਂ ਪੈਂਦਾ । ਇਸੇ ਸੰਬੰਧ ਵਿਚ ਇਕ ਕਹਾਵਤ ਪ੍ਰਚਲਤ ਹੈ । ਪੁਰਾਣੇ ਮਕਾਨ ਨੂੰ ਛੂਹਣਾ ਤੇ ਵਿਧਵਾ ਦੇ ਘਰ ਦੇ ਗੇੜੇ ਕਢਣਾ ਅਕਲਮੰਦੀ ਨਹੀਂ ।

ਬੋਡੋ ਵਿਆਹ ਦੀ ਸਮਾਜਿਕ ਤੌਰ ਤੇ ਪ੍ਰਵਾਣਿਤ ਪ੍ਰਣਾਲੀ ਸਭ ਪਿੰਡਾਂ ਵਿਚ ਇਕੋ ਜਿਹੀ ਹੈ, ਭਾਵੇਂ ਛੋਟੀਆਂ ਮੋਟੀਆਂ ਰਸਮਾਂ ਹਰ ਕਬੀਲੇ ਵਿਚ ਵੱਖਰੀਆਂ ਵੀ ਮਿਲਦੀਆਂ ਹਨ । ਇਹ ਗੱਲ ਬਜ਼ੁਰਗਾਂ ਨੂੰ ਪਸੰਦ ਨਹੀਂ ਕਿ ਜਵਾਨ ਲੜਕੀਆਂ ਆਪਣਾ ਜੀਵਨ ਸਾਥੀ ਖ਼ੁਦ ਚੁਣਨ । ਵਿਆਹ ਦੀ ਗੱਲਬਾਤ ਦਾ ਆਰੰਭ ਬਜ਼ੁਰਗ ਖ਼ੁਦ ਹੀ ਆਪਣੀ ਪਸੰਦ ਤੋਂ ਬਾਅਦ ਕਰਦੇ ਹਨ । ਜੋਤਸ਼ੀਆਂ ਤੋਂ ਸਲਾਹ ਨਹੀਂ ਲਈ ਜਾਂਦੀ । ਇਸ ਦੇ ਬਾਅਦ ਕਿਸੇ ਸ਼ੁਭ ਦਿਨ ਲੜਕੀ ਵੇਖਣ ਲਈ ਜਾਂਦੇ ਹਨ । ਲੜਕੀ ਦੇ ਸ਼ੀਲ ਸੁਭਾਅ ਦੀ ਪਰਖ, ਕਬੀਲੇ ਦੇ ਆਪਣੇ ਪ੍ਰਵਾਨ ਆਦਰਸ਼ਾਂ ਦੀ ਕਸਵਟੀ 'ਤੇ ਕੀਤੀ ਜਾਂਦੀ ਹੈ । ਜੇ ਲੜਕੀ ਪਸੰਦ ਆ ਜਾਵੇ ਤਾਂ ਵਾਪਸ ਪਰਤਣ ਵੇਲੇ, ਉਸ ਦੇ ਘਰ ਦੀ ਛੱਪਰ ਵਿਚ ਚਾਂਦੀ ਦੀਆਂ ਦੋ ਚੂੜੀਆਂ ਜਾਂ ਸ਼ਰਾਬ ਦੀਆਂ ਦੋ ਬੋਤਲਾਂ ਲਟਕਾ ਦਿਤੀਆਂ ਜਾਂਦੀਆਂ ਹਨ । ਇਸ ਦੇ ਬਾਅਦ ਜੇ ਹਫਤੇ ਦੇ ਅੰਦਰ, ਉਹ ਚੂੜੀਆਂ ਜਾਂ ਬੋਤਲਾਂ ਵਾਪਸ ਨਾ ਭੇਜੀਆਂ ਜਾਣ ਤਾਂ ਇਸ ਨੂੰ ਲੜਕੀ ਦੇ ਪਰਿਵਾਰ ਵਲੋਂ ਪ੍ਰਵਾਨਗੀ ਸਮਝ ਲਿਆ ਜਾਂਦਾ ਹੈ । ਲੜਕੀ ਜੇ ਲੜਕੇ ਦੇ 'ਖੇਲ' (ਗੋਸ਼ਟੀ ਜਾਂ ਕਬੀਲੇ ਦੀ ਸ਼ਾਖ ਜਾਂ ਫਿਰਕਾ) ਨਾਲੋਂ ਵੱਖਰੇ ਖੇਲ ਦੀ ਹੋਵੇ, ਤਾਂ ਲੜਕੇ ਵਾਲੇ ਨੂੰ ਲੜਕੀ ਵਾਲਿਆਂ ਦੇ ਰਸਮ ਰਿਵਾਜ ਦੀ ਪਾਲਣਾ ਕਰਨੀ ਪੈਂਦੀ ਹੈ ਤਾਂ ਜੋ ਨਵੀਂ ਵਿਆਹੀ ਦੁਲਹਨ ਦੀ ਸਥਿਤੀ ਕਿਧਰੇ ਵੀ ਹਾਸੋਹੀਣੀ ਨਾ ਬਣੇ । ਵਿਆਹ ਤੋਂ ਪਹਿਲਾਂ ਲੜਕਾ ਇਕ ਵਾਰ ਕੰਨਿਆਂ ਦੇ ਘਰ ਜਾਂਦਾ ਹੈ ਤਾਂ ਜੋ ਲੜਕੀ ਦੇ ਪਰਿਵਾਰ ਦੇ ਸਭ ਲੋਕ ਉਸ ਨੂੰ ਚੰਗੀ ਤਰ੍ਹਾਂ ਵੇਖ ਪਰਖ ਲੈਣ । ਘਰ ਦੇ ਦੂਜੇ ਲੋਕ ਤਾਂ ਵੇਖਦੇ ਹੀ ਹਨ, ਪਰ ਦਰਅਸਲ ਇਸ ਪ੍ਰਥਾ ਦੁਆਰਾ ਭਾਵੀ ਪਤੀ-ਪਤਨੀ ਨੂੰ ਇਕ ਦੂਜੇ ਨੂੰ ਵੇਖਣ ਅਤੇ ਜਾਣਨ ਦਾ ਮੌਕਾ ਦਿੱਤਾ ਜਾਂਦਾ ਹੈ । ਲੜਕੀ ਲੜਕੇ ਨੂੰ ਝੁਕ ਕੇ ਨਮਸਕਾਰ ਕਰਦੀ ਹੈ ਅਤੇ ਉਸ ਨੂੰ ਆਪਣੇ ਹੱਥਾਂ ਦੇ ਬਣੇ ਹੋਏ ਰੁਮਾਲ ਅਤੇ ਤੌਲੀਏ ਭੇਂਟ ਕਰਦੀ ਹੈ । ਜੇ ਉਹ ਅਜਿਹਾ ਨਹੀਂ ਕਰਦੀ ਤਾਂ ਸਮਝ ਲਿਆ ਜਾਂਦਾ ਹੈ ਕਿ ਲੜਕਾ ਉਸ ਨੂੰ ਪਸੰਦ ਨਹੀਂ, ਤਾਂ ਰਿਸ਼ਤੇ ਦੀ ਗੱਲ ਉੱਥੇ ਹੀ ਸਮਾਪਤ ਹੋ ਜਾਂਦੀ ਹੈ । ਫਿਰ ਆਮ ਪ੍ਰਚਲਤ ਆਸਾਮੀ ਢੰਗ ਨਾਲ 'ਜੋਰੋਂ' ਦੀ ਰੀਤ ਪੂਰੀ ਕੀਤੀ ਜਾਂਦੀ ਹੈ । ਫ਼ਰਕ ਸਿਰਫ ਇਤਨਾ ਹੈ ਕਿ ਇਥੇ ਵਰ ਪੱਖ ਦੀ ਥਾਂ ਲੜਕੀ ਵਾਲਿਆਂ ਦੇ ਪੂਰੇ ਪਿੰਡ ਨੂੰ ਜ਼ੁਮਾਈ (ਸ਼ਰਾਬ) ਜਾਂ ਚਾਹ ਦੀ ਦਾਅਵਤ ਦਿੱਤੀ ਜਾਂਦੀ ਹੈ । ਹਿੰਦੂ ਧਰਮ

ਸਵੀਕਾਰ ਕਰ ਲੈਣ ਵਾਲੇ ਬੋਡੋ, ਆਰੀਆ ਵਿਧੀਆਂ ਦੇ ਅਨੁਸਾਰ ਵਿਆਹ ਸੰਸਕਾਰ ਸੰਪੂਰਨ ਕਰਨ ਲਈ, ਪ੍ਰੋਹਿਤ ਨੂੰ ਨਿਯੁੱਕਤ ਕਰਦੇ ਹਨ, ਜਦੋਂ ਕਿ ਗ਼ੈਰ-ਹਿੰਦੂ ਕਬੀਲੇ ਆਪਣੀਆਂ ਲੰਮੀਆਂ ਚੌੜੀਆਂ ਰਸਮਾਂ ਰੀਤਾਂ ਦੀ ਪਾਲਣਾ ਕਰਦੇ ਹਨ। ਵਿਆਹ ਵੇਲੇ ਬਹੁਤ ਜ਼ੋਰ ਖਾਣ ਪੀਣ ਅਤੇ ਨੱਚਣ-ਗਾਉਣ ਉੱਤੇ ਦਿੱਤਾ ਜਾਂਦਾ ਹੈ। ਬਰਾਤ ਦੇ ਨਾਲ ਦੋ ਮਰਦ ਨਾਚੇ ਵੀ ਲੜਕੇ ਵਾਲਿਆਂ ਦੇ ਘਰ ਲਿਜਾਏ ਜਾਂਦੇ ਹਨ। ਵਿਆਹ ਕੇ ਦੁਲਹਨ ਨੂੰ ਜਦੋਂ ਵਰ ਦੇ ਘਰ ਤਕ ਕੰਨਿਆਂ ਪੱਖ ਦੇ ਜੋ ਮਰਦ ਤੇ ਇਸਤਰੀਆਂ ਜਾਂਦੀਆਂ ਹਨ, ਉਨ੍ਹਾਂ ਨੂੰ ਦਾਅਵਤ ਦਿੱਤੀ ਜਾਂਦੀ ਹੈ। ਫਿਰ ਉਹ ਆਪਣੇ ਪਿੰਡ ਪਰਤ ਜਾਂਦੇ ਹਨ।

ਬੋਡੋ ਇਹ ਗੱਲ ਬਿਲਕੁਲ ਪਸੰਦ ਨਹੀਂ ਕਰਦੇ ਕਿ ਉਨ੍ਹਾਂ ਦੇ ਗਭਰੂ ਤੇ ਮੁਟਿਆਰਾਂ ਦੂਜੀਆਂ ਜਾਤੀਆਂ ਵਿਚ ਵਿਆਹ ਕਰਨ। ਵਿਆਹ ਲਈ ਮਾਘ ਅਤੇ ਚੇਤਰ ਦੇ ਮਹੀਨੇ ਅਤੇ ਮੰਗਲ ਤੇ ਸਨਿਚਰਵਾਰ ਸ਼ੁਭ ਨਹੀਂ ਮੰਨੇ ਜਾਦੇ। ਸਭ ਤੋਂ ਸ਼ੁਭ ਦਿਨ ਐਤਵਾਰ ਹੈ। ਇਸ ਕਬੀਲੇ ਵਿਚ ਕੰਨਿਆ ਦਾ ਰੁਪਿਆ ਵਸੂਲਣ ਦੀ ਪ੍ਰਥਾ ਹੈ। ਵਿਆਹ ਤੋਂ ਪਹਿਲਾਂ ਹੀ ਕੰਨਿਆ ਦੀ ਕੀਮਤ ਨਿਸਚਿਤ ਕਰ ਲਈ ਜਾਂਦੀ ਹੈ। ਕਈ ਵਾਰ ਕੋਈ ਜਵਾਈ, ਜਿਸ ਦੇ ਆਪਣੇ ਮਾਪੇ ਜਾਂ ਘਰ ਬਾਹਰ ਨਹੀਂ ਹੁੰਦਾ, ਉਹ ਵਿਆਹ ਮਗਰੋਂ ਦੁਲਹਨ ਦੇ ਪਰਿਵਾਰ ਦੇ ਨਾਲ ਹੀ ਰਹਿਣ ਲਗਦਾ ਹੈ। ਉਨ੍ਹਾਂ ਨੂੰ ਘਰ ਜਵਾਈ ਕਿਹਾ ਜਾਂਦਾ ਹੈ। ਇਹ ਪ੍ਰਥਾ ਭਾਵੇਂ ਵਿਰਲੀ ਹੈ, ਪਰ ਇਸ ਦੀਆਂ ਇਕਾ ਦੁਕਾ ਉਦਾਹਰਣਾਂ ਆਸਾਮ ਦੇ ਦੂਜੇ ਕਬੀਲਿਆਂ ਵਿਚ ਵੀ ਮਿਲਦੀਆਂ ਹਨ। ਕਦੇ ਕੋਈ ਬੋਡੋ ਲੜਕੀ, ਆਪਣੇ ਤੌਰ ਤੇ ਹੀ ਆਪਣੇ ਮਨਪਸੰਦ ਪ੍ਰੇਮੀ ਦੇ ਘਰ, ਵਿਆਹ ਕਰਨ ਦੇ ਵਿਚਾਰ ਨਾਲ ਪਹੁੰਚ ਜਾਦੀ ਹੈ। ਇਸ ਹਾਲਤ ਵਿਚ ਲੜਕੇ ਦੇ ਮਾਪੇ ਲੜਕੀ ਦੇ ਮਾਤਾ-ਪਿਤਾ ਨੂੰ ਇਸ ਗੱਲ ਦੀ ਸੂਚਨਾ ਦੇ ਦੇਦੇ ਹਨ। ਇਸ ਦੇ ਬਾਵਜੂਦ ਵੀ ਜੇ ਉਹ ਕੋਈ ਕਦਮ ਨਾ ਚੁਕਣ, ਤਾਂ ਪੰਚਾਇਤ ਦੁਆਰਾ ਉਨ੍ਹਾਂ ਉੱਤੇ ਜੁਰਮਾਨਾ ਕੀਤਾ ਜਾਂਦਾ ਹੈ। ਲੜਕੀ ਵਾਲੇ ਉਸ ਨੂੰ ਵਾਪਸ ਲੈ ਜਾਂਦੇ ਹਨ ਅਤੇ ਛੇਤੀ ਹੀ ਉਸ ਦਾ ਉਸੇ ਲੜਕੇ ਦੇ ਨਾਲ ਮਰਿਆਦਾ ਪੂਰਵਕ ਵਿਆਹ ਕਰ ਦਿੱਤਾ ਜਾਂਦਾ ਹੈ। ਕਈ ਅਜਿਹੇ ਵੀ ਉਦਾਹਰਣ ਮੌਜੂਦ ਹਨ, ਜਦੋਂ ਲੜਕੇ ਜਾਂ ਲੜਕੀ ਦਾ, ਉਸ ਦੀ ਮਰਜ਼ੀ ਵਿਰੁੱਧ ਜ਼ਬਰਦਸਤੀ ਵਿਆਹ ਕਰਵਾ ਦਿੱਤਾ ਜਾਂਦਾ ਹੈ ਜਾਂ ਉਸ ਨੂੰ ਉਧਾਲ ਲਿਆ ਜਾਂਦਾ ਹੈ। ਪਰ ਇਸ ਤਰ੍ਹਾਂ ਦੀਆਂ ਅਨੋਖੀਆਂ ਘਟਨਾਵਾਂ ਨੂੰ ਨਿੰਦਿਆ ਜਾਂਦਾ ਹੈ ਅਤੇ ਨਫ਼ਰਤ ਦੀ ਨਜ਼ਰ ਨਾਲ ਵੇਖਿਆ ਜਾਂਦਾ ਹੈ।

ਭਾਵੇਂ ਅਹੋਮਾਂ ਨੂੰ ਆਸਾਮ ਵਿਚ ਆ ਕੇ ਵਸਣ ਮਗਰੋਂ, ਸਥਾਨਿਕ ਇਸਤਰੀਆਂ ਨੂੰ ਪਰਵਾਨ ਕਰਨਾ ਪਿਆ ਸੀ; ਪਰ ਉਹ ਆਪਣੇ ਕਬੀਲੇ ਅਤੇ ਫਿਰਕਿਆਂ (ਫਾਈਡ ਜਾਂ ਵੰਸ਼) ਦੇ ਨੇਮਾਂ ਦੀ ਪਾਲਣਾ ਬੜੀ ਕਠੋਰਤਾ ਨਾਲ ਕਰਦੇ ਰਹੇ। ਇਕੋ ਹੀ ਵੰਸ਼ ਵਿਚ ਵਿਆਹ ਵਰਜਿਤ ਸੀ। ਜੇ ਕਿਸੇ ਤਰ੍ਹਾਂ ਇਸ ਕਿਸਮ ਦਾ ਵਿਆਹ ਹੋ ਵੀ ਜਾਵੇ, ਤਾਂ ਉਸ ਤੋਂ ਪੈਦਾ ਹੋਈ ਸੰਤਾਨ ਨੂੰ ਸਮਾਜਿਕ ਪ੍ਰਤਿਸ਼ਠਾ ਪ੍ਰਾਪਤ ਨਹੀਂ ਹੁੰਦੀ ਸੀ। ਉਹ ਲੋਕ ਅੱਜ ਵੀ ਇਨ੍ਹਾਂ ਗੱਲਾਂ ਦੇ ਅਨੁਸਾਰੀ ਹਨ। ਪਰ ਅੱਜ ਵੀ ਉਧਾਲੇ ਜਾਂ ਜਬਰੀ ਵਿਆਹ ਦੀਆਂ ਉਦਾਹਰਣਾਂ ਮਿਲਦੀਆਂ ਹਨ, ਜੋ ਉਸ ਸਮਾਜ

ਦੇ ਅਤੀਤ ਦੇ ਅਵਸ਼ੇਸ਼ ਹਨ। ਅਹੋਮ ਸਮਾਜ ਵਿਚ ਵਿਆਹ ਦੀ ਜੋ ਪ੍ਰਣਾਲੀ ਸਵੀਕਾਰ ਕੀਤੀ ਜਾਂਦੀ ਹੈ, ਉਸ ਨੂੰ ਸਕਲਾਂਗ (ਵਿਆਹ) ਕਿਹਾ ਜਾਂਦਾ ਹੈ। ਇਸ ਦੀਆਂ ਬਹੁਤ ਸਾਰੀਆਂ ਰਸਮਾਂ, ਆਸਾਮ ਦੇ ਦੂਜੇ ਸਮਾਜਾਂ ਦੁਆਰਾ ਪ੍ਰਵਾਨ ਪ੍ਰਥਾਵਾਂ ਦੇ ਨਾਲ ਮਿਲਦੀਆਂ ਜੁਲਦੀਆਂ ਹਨ। ਅਹੋਮਾਂ ਦੇ ਵਿਆਹ ਵਿਚ ਜੋਰੋਂ ਦੀ ਰਸਮ ਇਕ ਦਿਨ ਪਹਿਲਾਂ ਕੀਤੀ ਜਾਂਦੀ ਹੈ ਅਤੇ ਜਿਸ ਵਿਚ ਦੁਲਹਨ ਨੂੰ ਵੱਡਮੁਲੇ ਵਸਤਰ ਅਤੇ ਗਹਿਣੇ ਦਿਤੇ ਜਾਂਦੇ ਹਨ, ਅਤੇ ਆਸਾਮੀ ਹਿੰਦੂਆਂ ਵਿਚ ਪ੍ਰਚਲਤ ਜੋਰੋਂ ਦੀ ਰਸਮ ਵਿਚ ਕੋਈ ਖਾਸ ਫਰਕ ਨਹੀਂ। ਇਸੇ ਤਰ੍ਹਾਂ 'ਦਈਯਨ' ਅਤੇ 'ਗਾਥੀਯਨ' ਦੀਆਂ ਰਸਮਾਂ ਵੀ ਸਭ ਸਮਾਜਾਂ ਵਿਚ ਇਕੋ ਜਿਹੀਆਂ ਪ੍ਰਚਲਤ ਹਨ। ਪਰੰਤੂ ਕਈ ਗੱਲਾਂ ਵਿਚ ਅਹੋਮ ਦੇ 'ਸਕਲਾਂਗ' ਨੇ ਆਪਣੀਆਂ ਕੁਝ ਵਿਸ਼ਿਸ਼ਟਤਾਵਾਂ ਵੀ ਸੁਰਖਿਅਤ ਰੱਖੀਆਂ ਹਨ। ਕੋਈ ਚੰਗੀ ਲੜਕੀ ਨਜ਼ਰ ਹੇਠ ਆ ਜਾਵੇ, ਤਾਂ ਵਰ ਪੱਖ ਦੇ ਲੋਕ ਉਸ ਦਾ ਹੱਥ ਮੰਗਣ ਲਈ ਉਸਦੇ ਘਰ ਜਾਂਦੇ ਹਨ। ਉਹ ਆਪਣੇ ਨਾਲ ਪਾਨ, ਸੁਪਾਰੀ, ਚਾਵਲ, ਮੱਛੀ, ਕੁੱਕੜ, ਬੱਤਖ ਆਦਿ ਦੀਆਂ ਸੁਗਾਤਾਂ ਲਿਜਾਂਦੇ ਹਨ ਜਿਨ੍ਹਾਂ ਨੂੰ 'ਸੋਧਾਨੀ ਭਾਰ' ਕਹਿੰਦੇ ਹਨ। ਲੜਕੀ ਜਾਂ ਉਸ ਦੇ ਪਰਿਵਾਰ ਵਿਚ ਕੋਈ ਇਤਰਾਜ ਵਾਲੀ ਗੱਲ ਵਿਖਾਈ ਨਾ ਦੇਵੇ ਤਾਂ ਕੋਈ ਸ਼ੁਭ ਦਿਨ ਨਿਸਚਿਤ ਕਰਕੇ ਲੜਕੀ ਦੇ ਪੂਰੇ ਪਰਿਵਾਰ ਨੂੰ ਸੱਦਿਆ ਜਾਂਦਾ ਹੈ, ਤਾਂ ਜੋ ਸਭ ਰਿਸ਼ਤੇਦਾਰ ਲੜਕੇ ਦੀ ਰਹਿਣੀ-ਬਹਿਣੀ ਅਤੇ ਚਾਲ ਚਲਣ ਵੇਖ ਲੈਣ। ਉਨ੍ਹਾਂ ਦੀ ਦਿਲ ਖੋਲ੍ਹ ਕੇ ਖਾਤਰ ਕੀਤੀ ਜਾਂਦੀ ਹੈ। ਸਭ ਗੱਲਾਂ ਠੀਕ-ਠਾਕ ਹੋਣ 'ਤੇ ਵਿਆਹ ਦੀ ਤਾਰੀਖ਼ ਨਿਸਚਤ ਕੀਤੀ ਜਾਂਦੀ ਹੈ। 'ਸਕਲਾਂਗ' ਵਿਆਹ ਵਿਚ ਵਰ-ਕੰਨਿਆਂ ਦੇ ਰਸਮੀ ਇਸ਼ਨਾਨ ਲਈ, ਨਦੀ ਤੋਂ ਪਾਣੀ ਲਿਆਉਣ ਦੀ ਰੀਤ, ਵਿਆਹ ਤੋਂ ਤਿੰਨ, ਪੰਜ, ਸੱਤ ਜਾਂ ਨੌਂ ਦਿਨ ਪਹਿਲਾਂ ਸ਼ੁਰੂ ਹੋ ਜਾਂਦੀ ਹੈ। 'ਸਕਲਾਂਗ' ਵਿਆਹ ਦੇ ਮੰਤਰ ਅਹੋਮ ਪ੍ਰੋਹਿਤ ਆਪਣੇ ਧਰਮ ਗ੍ਰੰਥਾਂ ਵਿਚੋਂ ਪੜ੍ਹਦੇ ਹਨ। ਹੇਠਾਂ 'ਸਕਲਾਂਗ' ਵਿਆਹ ਦਾ ਇਕ ਜੀਵਨ ਚਿੱਤਰ ਪੀ. ਆਰ. ਗਾਰਡਨ ਦੇ ਸ਼ਬਦਾਂ ਵਿਚ ਪੇਸ਼ ਕੀਤਾ ਜਾਂਦਾ ਹੈ :

''ਵਰ ਬਾਹਰਲੇ ਬਰਾਮਦੇ ਵਿਚ ਆ ਕੇ ਬੈਠਦਾ ਹੈ। ਫਿਰ ਕੰਨਿਆਂ ਨੂੰ ਬਾਹਰ ਲਿਜਾਇਆ ਜਾਂਦਾ ਹੈ। ਉਹ ਵਰ ਦੇ ਦੁਆਲੇ ਸੱਤ ਫੇਰੇ ਲੈਂਦੀ ਹੈ ਅਤੇ ਫਿਰ ਉਸ ਦੇ ਕੋਲ ਬੈਠ ਜਾਂਦੀ ਹੈ। ਇਸ ਦੇ ਬਾਅਦ ਦੋਵੇਂ ਇਕ ਕਮਰੇ ਵਿਚ ਜਾਂਦੇ ਹਨ, ਜਿਸ ਨੂੰ ਪਰਦਾ ਲਗਾ ਕੇ ਮਹਿਮਾਨਾਂ ਤੋਂ ਵੱਖਰਾ ਕੀਤਾ ਗਿਆ ਹੁੰਦਾ ਹੈ। ਇਥੇ ਪੱਲੇ ਦਾ ਇਕ ਸਿਰਾ ਲੜਕੀ ਦੇ ਗਲੇ ਵਿਚ ਅਤੇ ਦੂਜਾ ਵਰ ਦੇ ਲੱਕ ਨਾਲ ਬੰਨ੍ਹ ਦਿੱਤਾ ਜਾਂਦਾ ਹੈ। ਫਿਰ ਉਹ ਕਮਰੇ ਦੇ ਇਕ ਕੋਨੇ ਵਿਚ ਜਾਂਦੇ ਹਨ, ਜਿਥੇ ਪਾਣੀ ਨਾਲ ਭਰੇ ਨੌਂ ਘੜੇ ਕੇਲੇ ਦੇ ਪੱਤਿਆਂ ਤੇ ਰੱਖੇ ਹੁੰਦੇ ਹਨ। ਵਿਆਹ ਕਰਵਾਣ ਵਾਲਾ ਪ੍ਰੋਹਿਤ ਸ਼ਿਰਿੰਗ ਫੁਕਨ 'ਸਕਲਾਂਗ ਪੁਥੀ' ਵਿਚੋਂ ਵਿਆਹ ਦੇ ਮੰਤਰ ਪੜ੍ਹਦਾ ਹੈ। ਫਿਰ ਦੁੱਧ, ਸ਼ਹਿਦ ਅਤੇ ਚਾਵਲਾਂ ਦੇ ਸ਼ੋਰਬੇ ਨਾਲ ਭਰੇ ਤਿੰਨ ਪਿਆਲੇ ਲਿਆਏ ਜਾਂਦੇ ਹਨ ਜਿਨ੍ਹਾਂ ਨੂੰ ਵਰ ਅਤੇ ਕੰਨਿਆ ਸੁੰਘਦੇ ਹਨ। ਫਿਰ ਕੁਝ ਧਾਨ ਇਕ ਟੋਕਰੀ ਵਿਚ ਲਿਆਇਆ ਜਾਂਦਾ ਹੈ। ਵਰ ਅਤੇ ਕੰਨਿਆਂ ਪਹਿਲਾਂ ਇਕ ਦੂਜੇ ਨਾਲ

ਆਪਣੇ ਚਾਕੂ ਵਟਾਂਦੇ ਹਨ, ਫਿਰ ਉਹ ਆਪੋ ਆਪਣੀ ਅੰਗੂਠੀ ਟੋਕਰੀ ਵਿਚ ਸੁਟ ਕੇ ਧਾਨ ਵਿਚ ਛੁਪਾ ਦੇਂਦੇ ਹਨ। ਫਿਰ ਦੋਵੇਂ ਇਕ ਦੂਜੇ ਦੀ ਅੰਗੂਠੀ ਢੂੰਡਦੇ ਆਪੋ ਆਪਣੀ ਉਂਗਲੀ ਵਿਚ ਪਹਿਨ ਲੈਂਦੇ ਹਨ। ਚਾਕੂਆਂ ਅਤੇ ਅੰਗੂਠੀਆਂ ਦਾ ਇਹ ਵਟਾਂਦਰਾ ਰਸਮ ਦਾ ਜ਼ਰੂਰੀ ਅੰਗ ਹੁੰਦਾ ਹੈ। ਫਿਰ ਦੋਵੇਂ ਬਾਹਰ ਜਾ ਕੇ ਮਾਤਾ ਪਿਤਾ ਅਤੇ ਦੂਜੇ ਬਜ਼ੁਰਗਾਂ ਨੂੰ ਸੇਵਾ (ਸਤਿਕਾਰ) ਭੇਟ ਕਰਦੇ ਹਨ ਅਤੇ ਵਿਆਹ ਵਿਧੀ ਪੂਰੀ ਹੋ ਜਾਂਦੀ ਹੈ।

ਵਿਆਹ ਤੋਂ ਦੋ ਤਿੰਨ ਦਿਨ ਪਹਿਲਾਂ ਪ੍ਰੋਹਿਤ ਨਦੀ ਜਾਂ ਤਲਾਅ ਦੇ ਕੰਢੇ ਜਾ ਕੇ ਖੇਖਮ ਦੇਵਤੇ ਦੀ ਪੂਜਾ ਕਰਦਾ ਹੈ ਅਤੇ ਚਾਵਲ, ਆੜੇ ਤੇ ਪਾਨ ਸੁਪਾਰੀ ਦਾ ਚੜ੍ਹਾਵਾ ਚਾੜ੍ਹਦਾ ਹੈ। ਉਸ ਤੋਂ ਬਾਅਦ ਉਹ ਜੋਕਾਈ—ਬਾਂਸ ਦੇ ਟੋਕਰੀਨੁਮਾ ਜਾਲ ਨੂੰ, ਤਿੰਨ ਵਾਰ ਪਾਣੀ ਵਿਚ ਡੋਬ ਕੇ, ਮੱਛੀ ਫੜਨ ਦੀ ਕੋਸ਼ਿਸ਼ ਕਰਦਾ ਹੈ। ਜੇ ਮੱਛੀ ਫੜੀ ਜਾਵੇ, ਤਾਂ ਉਸ ਨੂੰ ਰਿੰਨ੍ਹ ਪਕਾ ਕੇ ਵਰ ਤੇ ਕੰਨਿਆ ਨੂੰ ਖਵਾਇਆ ਜਾਂਦਾ ਹੈ। ਇਹ ਪ੍ਰਥਾ ਕੇਵਲ ਪ੍ਰਤੀਕ ਮਾਤਰ ਹੀ ਹੈ ਅਤੇ ਇਸ ਦਾ ਉਦੇਸ਼ ਦੁਖਮਈ ਘਟਨਾਵਾਂ ਦਾ ਨਿਵਾਰਣ ਕਰਨਾ ਹੁੰਦਾ ਹੈ। ਰਸਮੀ ਇਸ਼ਨਾਨ ਉਸ ਪਾਣੀ ਨਾਲ ਕਰਵਾਇਆ ਜਾਂਦਾ ਹੈ, ਜਿਸ ਉਤੇ ਮੰਤਰ ਫੂਕਿਆ ਹੁੰਦਾ ਹੈ ਤੇ ਜਿਸ ਨੂੰ ਕਈ ਜੜ੍ਹੀ ਬੂਟੀਆਂ ਨਾਲ ਪਹਿਲਾਂ ਸ਼ੁੱਧ ਕਰ ਲਿਆ ਜਾਂਦਾ ਹੈ। ਵਿਆਹ ਤੋਂ ਇਕ ਦਿਨ ਪਹਿਲਾਂ ਦੇਵਬਨ (deoban) ਦੀ ਰੀਤ ਦੁਆਰਾ ਵਿਵਿਧ ਅਹੋਮ ਦੇਵਤਿਆਂ ਦੀ ਪੂਜਾ ਕੀਤੀ ਜਾਂਦੀ ਹੈ। ਪ੍ਰੋਹਿਤ ਦੀ ਵੀ ਚਾਵਲ ਅਤੇ ਪਾਨ ਸੁਪਾਰੀ ਨਾਲ ਪੂਜਾ ਕੀਤੀ ਜਾਂਦੀ ਹੈ। ਨਵੇਂ ਵਿਆਹੇ ਜੋੜੇ ਨੂੰ ਪ੍ਰੋਹਿਤ, ਪਤੀ ਪਤਨੀ ਦੇ ਕਰਤਵ ਅਤੇ ਅਧਿਕਾਰ, ਅਥਵਾ ਵਿਆਹੁਤਾ ਜੀਵਨ ਦੀਆਂ ਜ਼ਿਮੇਂਵਾਰੀਆਂ ਸੰਬੰਧੀ ਅਹੋਮ ਪਾਵਨ ਗ੍ਰੰਥਾਂ ਉੱਤੇ ਆਧਾਰਿਤ ਉਪਦੇਸ਼ ਵੀ ਦੇਂਦਾ ਹੈ। ਦੋਹਾਂ ਪਰਿਵਾਰਾਂ ਦੀਆਂ ਪਿਛਲੀਆਂ ਸਤ ਪੀੜ੍ਹੀਆਂ ਦਾ ਇਤਿਹਾਸ ਉਨ੍ਹਾਂ ਨੂੰ ਸੁਣਾਇਆ ਜਾਂਦਾ ਹੈ। ਇਸ ਉਪਰੰਤ ਪੰਚਾਮ੍ਰਿਤ ਪਿਲਾ ਕੇ ਦੋਹਾ ਨੂੰ ਕੰਨਿਆ ਦੇ ਘਰ ਲਿਜਾਇਆ ਜਾਂਦਾ ਹੈ, ਜਿਥੇ ਅੰਗੂਠੀਆਂ ਦੀ ਅਦਲਾ-ਬਦਲੀ ਅਤੇ ਪਾਸੇ ਜਾਂ ਕੌਡੀਆਂ ਦੀ ਖੇਡ ਦੀਆਂ ਰੀਤਾ ਕੀਤੀਆਂ ਜਾਂਦੀਆ ਹਨ।

ਆਸਾਮ ਦੇ ਕਬਾਇਲੀ ਸਮਾਜਾਂ ਵਿਚ ਵਿਆਹ ਨਾਲ ਸੰਬੰਧਿਤ ਕੁਝ ਪ੍ਰਥਾਵਾਂ ਬੜੀਆਂ ਅਜੀਬ ਪ੍ਰਤੀਤ ਹੁੰਦੀਆਂ ਹਨ। ਉਨ੍ਹਾਂ ਵਿਚੋਂ ਕੁਝ ਇਹ ਹਨ—ਕੰਨਿਆ ਦੇ ਪੈਸੇ ਵਟਣਾ, ਘਰ ਜਵਾਈ ਦੀ ਪ੍ਰਥਾ ਅਤੇ ਸੁਗੋਤਰੇ ਵਿਆਹਾਂ ਉੱਤੇ ਪਾਬੰਦੀ, ਇਸੇ ਕਿਸਮ ਦੀਆਂ ਕੁਝ ਪਰੰਪਰਾਵਾ ਹਨ। ਮੀਰੀਆਂ ਦੀ ਧਾਰਨਾ ਹੈ ਕਿ ਜਦੋਂ ਤੱਕ ਆਕਾਸ਼ ਵਿਚ ਚੰਨ ਸੂਰਜ ਹਨ, ਇਕੋ ਹੀ ਖੇਲ (ਵੰਸ਼ ਜਾਂ ਗੋਤਰ) ਵਿਚ ਵਿਆਹ ਕਰਨ ਦੀ ਆਗਿਆ ਨਹੀਂ ਦਿੱਤੀ ਜਾ ਸਕਦੀ ਕਿਉਂਕਿ ਇਕੋ ਹੀ ਖੇਲ ਦੇ ਲੜਕੇ ਅਤੇ ਲੜਕੀਆਂ ਆਪੋ ਵਿਚ ਭੈਣ ਭਰਾ ਹੁੰਦੇ ਹਨ। ਮੀਰੀਆਂ ਵਿਚ ਵਿਆਹ ਦੀ ਵਿਧੀ ਆਸਾਮ ਦੇ ਹਿੰਦੂਆਂ ਦੀ ਪ੍ਰਥਾ ਨਾਲ ਕਾਫੀ ਹੱਦ ਤੱਕ ਮਿਲਦੀ ਜੁਲਦੀ ਹੈ। ਜੋਰੋਂ ਦੀ ਰਸਮ ਤਾਂ ਬਿਲਕੁਲ ਮਿਲਦੀ ਜੁਲਦੀ ਹੈ। ਉਧਾਲੇ ਦੁਆਰਾ ਹੋਣ ਵਾਲੇ ਵਿਆਹਾਂ ਦੇ ਨੇਮ ਵੀ ਇਕੋ ਜਿਹੇ ਹਨ। ਵਿਆਹ ਸੰਬੰਧੀ ਕਿਸੇ ਵੀ ਮਤਭੇਦ ਦਾ

ਫੈਸਲਾ ਕੇਬਾਂਗ ਦੁਆਰਾ ਹੁੰਦਾ ਹੈ, ਜੋ ਬਜ਼ੁਰਗਾਂ ਦੀ ਪੰਚਾਇਤ ਹੈ। ਦਿਉਰੀਆਂ ਵਿਚ ਵਿਆਹ ਸਿਰਫ ਵਿਸ਼ੇਸ਼ ਨਿਸਚਿਤ ਫਿਰਕਿਆਂ ਵਿਚ ਹੀ ਕਰਨ ਦੀ ਆਗਿਆ ਹੈ। ਦਿਉਰੀ ਵਿਧਵਾ ਬਿਨਾਂ ਕਿਸੇ ਲੰਮੇ ਚੌੜੇ ਪਰਪੰਚ ਦੇ ਪੁਨਰ ਵਿਆਹ ਕਰ ਸਕਦੀ ਹੈ, ਪਰ ਤਲਾਕ ਦੀ ਮਨਾਹੀ ਹੈ। ਕੰਨਿਆ ਨੂੰ ਵੇਚ ਕੇ ਰੁਪਏ ਲੈਣ ਦੀ ਇਕ ਅੱਧ ਮਿਸਾਲ ਹੀ ਮਿਲਦੀ ਹੈ। ਕੰਨਿਆ ਦੇ ਗਭਰੇਟ ਹੋਣ ਵੇਲੇ, 'ਤੋਲਾਨੀ ਬੀਆ' ਨਾਂ ਦੀ ਜੋ ਰੀਤ ਦੂਜੇ ਆਸਾਮੀ ਕਬੀਲਿਆਂ ਵਿਚ ਪ੍ਰਚਲਤ ਹੈ, ਦਿਉਰੀਆਂ ਵਿਚ ਨਹੀਂ ਕੀਤੀ ਜਾਂਦੀ। ਉਨ੍ਹਾਂ ਵਿਚ ਇਕ ਹੋਰ ਪ੍ਰਥਾ ਬੜੀ ਵਿਲੱਖਣ ਹੈ। ਮਰਦ ਆਪਣੇ ਛੋਟੇ ਭਰਾ ਦੀ ਪਤਨੀ ਤੋਂ ਹਮੇਸਾ ਦੂਰ ਰਹਿੰਦਾ ਹੈ। ਇਥੋਂ ਤੱਕ ਕਿ ਉਸਦੇ ਪੇਕੇ ਤੋਂ ਦਾਜ ਵਿਚ ਆਏ ਹੋਏ ਭਾਂਡਿਆ ਦੀ ਵੀ ਆਪਣੇ ਲਈ ਵਰਤੋਂ ਨਹੀਂ ਕਰਦਾ।

ਮਿਕਰਾਂ ਵਿਚ ਵੀ ਇਕੋ ਫਿਰਕੇ ਦੇ ਅੰਦਰ ਵਿਆਹ ਵਰਜਿਤ ਹੈ। ਜੇ ਕੋਈ ਮਰਦ ਕਿਸੇ ਕੰਵਾਰੀ ਕੰਨਿਆ ਨਾਲ ਲਿੰਗ-ਸੰਬੰਧ ਜੋੜ ਲਏ ਤਾਂ ਪਿੰਡ ਦੇ ਬਜ਼ੁਰਗਾਂ (ਗਾਉਂ-ਬੂੜ੍ਹਾ) ਦੁਆਰਾ ਉਸ ਨੂੰ ਦੰਡ ਦਿੱਤਾ ਜ਼ਾਂਦਾ ਹੈ। ਜੇ ਮਰਦ ਵਿਆਹਿਆ ਹੋਵੇ ਤਾਂ ਇਹ ਦੰਡ ਹੋਰ ਵੀ ਕਠੋਰ ਕਰ ਦਿੱਤਾ ਜਾਂਦਾ ਹੈ। ਬਿਨਾਂ ਉਚਿਤ ਕਾਰਨਾਂ ਦੇ ਕੋਈ ਆਦਮੀ ਆਪਣੀ ਪਤਨੀ ਨੂੰ ਤਿਆਗ ਨਹੀਂ ਸਕਦਾ। ਮਿਕਰ ਸਮਾਜ ਕਿਸੇ ਵੀ ਇਸਤਰੀ ਦਾ ਜੀਵਨ ਬਰਬਾਦ ਹੁੰਦਾ ਨਹੀਂ ਵੇਖ ਸਕਦਾ। ਵਿਆਹ ਸੰਬੰਧੀ ਮਤਭੇਦ ਜਾਂ ਅਪਰਾਧ ਦੇ ਮਾਮਲਿਆਂ ਵਿਚ ਫੈਸਲੇ ਦੂਜੇ ਕਬੀਲਿਆਂ ਵਾਂਗ ਮਿਕਰਾਂ ਵਿਚ ਵੀ ਪਿੰਡ ਦੇ ਬਜ਼ੁਰਗਾ ਦੀ ਪੰਚਾਇਤ ਦੁਆਰਾ ਹੁੰਦੇ ਹਨ ਅਤੇ ਅਪਰਾਧੀ ਨੂੰ ਕਬੀਲੇ ਵਿਚ ਪ੍ਰਚਲਤ ਦੰਡ ਵਿਧਾਨ ਅਨੁਸਾਰ ਸਜਾ ਦਿੱਤੀ ਜਾਂਦੀ ਹੈ। ਇਸ ਕਿਸਮ ਦੀ ਕਠੋਰਤਾ ਦੇ ਬਾਵਜੂਦ ਵੀ ਮਿਕਰਾਂ ਦਾ ਸਮਾਜਿਕ ਜੀਵਨ ਆਮ ਤੌਰ ਤੇ ਖੁਲ੍ਹਾ ਡੁੱਲ੍ਹਾ ਹੈ। ਉਨ੍ਹਾਂ ਵਿਚ ਪਰਦੇ ਦਾ ਉੱਕਾ ਰਿਵਾਜ਼ ਨਹੀਂ। ਮਰਦ ਅਤੇ ਇਸਤਰੀ ਨੂੰ ਜੀਵਨ ਦੇ ਪੰਧ ਵਿਚ ਬਰਾਬਰ ਦੇ ਹੱਕਾਂ ਵਾਲੇ ਸਾਥੀ ਮੰਨਿਆਂ ਜਾਂਦਾ ਹੈ। ਪਿੰਡ ਦੇ ਲੜਕੇ ਲੜਕੀਆਂ ਆਜ਼ਾਦੀ ਨਾਲ ਮਿਲਜੁਲ ਸਕਦੇ ਹਨ। ਮਾਮੇ ਦੀ ਲੜਕੀ ਨਾਲ ਵਿਆਹ ਦੀ ਪ੍ਰਥਾ ਮੌਜੂਦ ਹੈ। ਵਿਆਹ ਦੀ ਪੇਸ਼ਕਸ਼ ਦੇ ਆਉਣ 'ਤੇ ਪਹਿਲਾਂ ਕੰਨਿਆ ਤੇ ਉਸ ਦੀ ਵੱਡੀ ਭਰਜਾਈ ਰਲ ਕੇ ਉਸ ਬਾਰੇ ਵਿਚਾਰ ਕਰਦੀਆਂ ਹਨ। ਉਸ ਦੇ ਬਾਅਦ ਹੀ 'ਸੋਧਾਨੀ ਭਾਰ' ਆਦਿ ਰਸਮਾਂ ਦੁਆਰਾ ਪ੍ਰਸਤਾਵ ਦੀ ਰਸਮੀ ਪ੍ਰਵਾਨਗੀ ਦਿੱਤੀ ਜਾਂਦੀ ਹੈ ਜਿਵੇਂ ਕਿ ਅਹੋਮਾਂ ਵਿਚ ਹੁੰਦਾ ਹੈ। ਇਸ ਉਪਰੰਤ ਇਸ ਗੱਲ ਦਾ ਫੈਸਲਾ ਹੁੰਦਾ ਹੈ ਕਿ ਲੜਕਾ ਘਰ-ਜਵਾਈ ਦੇ ਰੂਪ ਵਿਚ ਸਹੁਰੇ ਘਰ ਰਹੇਗਾ ਜਾਂ ਲੜਕੀ ਉਸ ਦੇ ਘਰ ਜਾਵੇਗੀ। ਫਿਰ ਕਿਧਰੇ ਵਿਆਹ ਦੀ ਤਾਰੀਖ ਨਿਸਚਿਤ ਹੁੰਦੀ ਹੈ। ਵਿਆਹ ਦੇ ਦਿਨਾਂ ਵਿਚ ਹਰ ਮੌਕੇ ਤੇ ਦੋ ਤਰ੍ਹਾਂ ਦੀ ਸ਼ਰਾਬ ਨਾਲ ਭਰੇ ਹੋਏ ਤੂੰਬੇ ਦੇ ਘੜੇ ਦੁਲਹਨ ਦੇ ਘਰ ਪਹੁੰਚਾਏ ਜਾਂਦੇ ਹਨ। ਮਿਕਰਾਂ ਦੇ ਵਿਆਹ ਦੀਆਂ ਸਾਰੀਆਂ ਰੀਤਾਂ ਗੀਤਾਂ ਦੀ ਲੈਅ ਵਿਚ ਕੀਤੀਆਂ ਜਾਦੀਆਂ ਹਨ। ਉਨ੍ਹਾਂ ਦੇ ਧਾਰਮਿਕ ਕਰਮ-ਕਾਂਡਾਂ ਵਾਂਗ ਉਨ੍ਹਾਂ ਦੇ ਵਿਆਹ ਦੀ ਕੋਈ ਰਸਮ ਵੀ ਗੀਤਾਂ ਦੇ ਬਗੈਰ ਪੂਰੀ ਨਹੀਂ ਹੁੰਦੀ।

ਆਸਾਮ ਦੀਆਂ ਕਬਾਇਲੀ ਜਾਤੀਆਂ ਵਿਚ ਰਾਭਾ ਦੀਆਂ ਆਪਣੀਆਂ ਖਾਸ ਵਿਲੱਖਣਤਾਵਾਂ ਹਨ । ਉਦਾਹਰਣ ਵਜੋਂ ਉਨ੍ਹਾਂ ਵਿਚ ਵਿਧਵਾ ਵਿਆਹ ਅਤੇ ਤਲਾਕ ਦੋਹਾਂ ਲਈ ਆਸਾਨੀ ਨਾਲ ਆਗਿਆ ਮਿਲ ਜਾਂਦੀ ਹੈ । ਤਲਾਕ ਦੀ ਮੰਗ ਪਿੰਡ ਦੇ ਪੰਚਾਂ ਦੇ ਸਾਹਮਣੇ ਪਤੀ ਅਤੇ ਪਤਨੀ ਦੋਹਾਂ ਨੂੰ ਇਕੋ ਵੇਲੇ ਕਰਨੀ ਪੈਂਦੀ ਹੈ । ਤਲਾਕ ਦੀ ਰਸਮ ਬੜੀ ਸਰਲ ਹੈ । ਉਸ ਨੂੰ 'ਫਾਲ' ਕਹਿੰਦੇ ਹਨ । ਖਾਣ ਵਾਲੇ ਪਾਨ ਨੂੰ ਵਿਚੋਂ ਚੀਰ ਕੇ ਦੋ ਟੁੱਕੜੇ ਕਰ ਦੇਣ ਨਾਲ ਹੀ ਤਲਾਕ ਹੋ ਜਾਂਦਾ ਹੈ । ਪਤੀ-ਪਤਨੀ ਪਿਠ ਮਿਲਾ ਕੇ ਖੜੇ ਹੋ ਜਾਂਦੇ ਹਨ । ਦੋਵੇਂ ਇਕ ਪਾਨ ਦੇ ਪੱਤੇ ਨੂੰ ਉਂਗਲੀਆਂ ਫੜ ਕੇ ਰੱਖਦੇ ਹਨ । ਪੰਚਾਂ ਦਾ ਇਸ਼ਾਰਾ ਮਿਲਦੇ ਹੀ ਝਟਕੇ ਨਾਲ ਪਾਨ ਨੂੰ ਚੀਰਿਆ ਕਿ ਦੋਵੇਂ ਹਮੇਸ਼ਾ ਲਈ ਅੱਡ ਹੋ ਗਏ । ਪਰੰਤੂ ਇਹਦੇ ਨਾਲ ਵੀ ਇਕ ਲੋਕ-ਵਿਸ਼ਵਾਸ ਜੁੜਿਆ ਹੋਇਆ ਹੈ । ਧਾਰਨਾ ਹੈ ਕਿ ਜਿਸ ਦੇ ਹੱਥ ਵਿਚ ਪਾਨ ਦਾ ਵੱਡਾ ਅੱਧਾ ਹਿੱਸਾ ਆਵੇ, ਉਸ ਨੂੰ ਛੇਤੀ ਹੀ ਵਿਆਹ ਕਰਨ ਦਾ ਮੌਕਾ ਮਿਲ ਜਾਂਦਾ ਹੈ । ਜੇ ਦੋਹਾਂ ਵਿਚੋਂ ਕੋਈ ਇਕ ਪੱਖ ਤਲਾਕ ਲਈ ਰਜ਼ਾਮੰਦ ਨਾ ਹੋਵੇ, ਤਾਂ ਦੂਜੇ ਪੱਖ ਨੂੰ ਹਰਜਾਨੇ ਦੇ ਰੂਪ ਵਿਚ ਕੁਝ ਰਕਮ ਦੇਣੀ ਪੈਂਦੀ ਹੈ । ਕੰਨਿਆਂ ਵੇਚਣ ਦੀ ਪ੍ਰਥਾ ਰਾਭਾ ਵਿਚ ਵੀ ਹੈ । ਪਰ ਉਹ ਦੁਲਹਨ ਦੇ ਘਰ ਬੜੀ ਸਜਧਜ ਨਾਲ ਜਾਂਦੇ ਹਨ । ਗੋਡਿਆਂ ਤਕ ਲੰਮਾ ਜਾਮਾ, ਸਫੈਦ ਰੰਗ ਦੀ ਟੋਪੀ ਅਤੇ ਹੱਥ ਵਿਚ ਢਾਲ ਤੇ ਤਲਵਾਰ । ਡਾ. ਬੀ. ਐਮ. ਦਾਸ ਦੇ ਮੱਤ ਅਨੁਸਾਰ ਰਾਭਾ ਕਬੀਲਾ ਪਹਿਲਾ ਮਾਤ੍ਰ ਵੰਸ਼ ਪ੍ਰਧਾਨ ਸੀ ਪਰੰਤੂ ਬਾਅਦ ਵਿਚ ਉਸਨੇ ਪਿਤ੍ਰ-ਵੰਸੀ ਪ੍ਰਣਾਲੀ ਸਵੀਕਾਰ ਕਰ ਲਈ । ਅੱਜ ਉਨ੍ਹਾਂ ਦੀਆਂ ਪ੍ਰਥਾਵਾਂ ਵਿਚ ਇਨ੍ਹਾਂ ਦੋਹਾਂ ਪ੍ਰਣਾਲੀਆਂ ਦੀ ਰਹਿੰਦ-ਖੂੰਹਦ ਵਿਖਾਈ ਦੇਂਦੀ ਹੈ । ਬੱਚਾ ਮਾਂ ਦੀ ਕੁਲ ਦਾ ਗੋਤਰ ਗ੍ਰਹਿਣ ਕਰਦਾ ਹੈ । ਪਰੰਤੂ ਵਿਰਸਾ ਪਿਤਾ ਤੋਂ ਪੁੱਤਰ ਵਲ ਚਲਦਾ ਹੈ ਅਤੇ ਸਾਰੀਆਂ ਧਾਰਮਿਕ ਅਤੇ ਸਮਾਜਿਕ ਰੀਤਾਂ ਰਸਮਾਂ ਵੇਲੇ ਪਿਤਾ ਦੇ ਪਰਿਵਾਰ ਦਾ ਮੁਖੀਆ ਹੁੰਦਾ ਹੈ । ਕਦੇ ਕਦੇ ਮਰਦ ਘਰ-ਜਵਾਈ ਦੇ ਤੌਰ 'ਤੇ ਪਤਨੀ ਦੇ ਘਰ ਜਾ ਕੇ ਰਹਿੰਦਾ ਹੈ, ਪਰ ਆਮ ਤੌਰ ਤੇ ਪਤਨੀ ਹੀ ਪਤੀ ਦੇ ਘਰ ਜਾਂਦੀ ਹੈ । ਇਕੋ ਹੀ ਫ਼ਿਰਕੇ ਜਾਂ ਖੇਲ ਦੇ ਅੰਦਰ ਵਿਆਹ ਦੀ ਮਨਾਹੀ ਹੁੰਦੀ ਹੈ । ਖਾਕਸੀ ਪੂਜਾ ਦੇ ਉਤਸਵ ਦੇ ਦਿਨੀਂ ਰਾਭਾ ਸਮਾਜ ਆਪਣੇ ਗਭਰੂਆਂ ਤੇ ਮੁਟਿਆਰਾਂ ਨੂੰ ਆਪਸ ਵਿਚ ਮਿਲਣ ਜੁਲਣ ਦੀ, ਗਾਉਣ ਵਜਾਣ ਦੀ ਅਤੇ ਸਾਰੀ ਰਾਤ ਨੱਚਦੇ-ਟੱਪਦੇ ਰਹਿਣ ਦੀ ਪੂਰੀ ਖੁਲ੍ਹ ਦੇਂਦਾ ਹੈ । ਇਸੇ ਦੌਰਾਨ ਉਨ੍ਹਾਂ ਨੂੰ ਆਪਣਾ ਜੀਵਨ ਸਾਥੀ ਚੁਣਨ ਦੀ ਵੀ ਪੂਰੀ ਆਜ਼ਾਦੀ ਹੁੰਦੀ ਹੈ ।

ਲਾਲੁੰਗਾ ਵਿਚ ਪ੍ਰਚਲਤ ਕੁਝ ਪ੍ਰਥਾਵਾਂ ਅਜਿਹੀਆਂ ਵੀ ਹਨ, ਜਿਨ੍ਹਾਂ ਦੁਆਰਾ ਉਸ ਸਮਾਜ ਵਿਚ ਇਸਤਰੀ ਦੇ ਮਹੱਤਵਪੂਰਨ ਸਥਾਨ ਉੱਤੇ ਰੋਸ਼ਨੀ ਪੈਂਦੀ ਹੈ । ਅੱਜ ਇਹ ਨਿਸਚੇ ਨਾਲ ਕਹਿਣਾ ਕਠਿਨ ਹੈ ਕਿ ਕਿਸੇ ਯੁੱਗ ਵਿਚ ਇਹ ਸਮਾਜ ਵੀ ਮਾਤ੍ਰਕੁਲੀਨ ਸੀ ਜਾਂ ਨਹੀਂ । ਉਨ੍ਹਾਂ ਦੀ ਰਿਹਾਇਸ਼ ਮਾਤ੍ਰ-ਵੰਸ਼ ਪ੍ਰਧਾਨ ਸਿੰਤੇਂਗੀ ਦੇ ਨਿਵਾਸ ਅਸਥਾਨ ਦੇ ਲੇਹ ਲਾਗੇ ਦੇ ਇਲਾਕੇ ਵਿਚ ਹੈ ਅਤੇ ਦੋਵੇਂ ਕਬੀਲਿਆਂ ਦੇ ਵਿਚਕਾਰ ਹਮੇਸ਼ਾ ਤੋਂ ਬੜੇ ਸੰਘਣੇ ਸੰਬੰਧ ਰਹੇ ਹਨ । ਲਾਲੁੰਗਾ ਦੀਆਂ ਤੀਵੀਆਂ ਨਾਲ ਸੰਬੰਧ

ਰੱਖਣ ਵਾਲੀਆਂ ਧਾਰਮਿਕ ਰੀਤਾਂ ਪ੍ਰੋਹਤਣੀ ਦੁਆਰਾ ਕਰਵਾਈਆਂ ਜਾਂਦੀਆਂ ਹਨ। ਪੁਰਾਣੇ ਵੇਲਿਆਂ ਵਿਚ ਜਦੋਂ ਲਾਲੁੰਗਾ ਵਿਚ ਰਾਜ-ਪ੍ਰਥਾ ਪ੍ਰਚਲਤ ਸੀ, ਰਾਜਕੁਮਾਰੀਆਂ ਦੇ ਪੁੱਤਰ ਹੀ ਰਾਜਾ ਬਣ ਸਕਦੇ ਸਨ। ਅੱਜ ਵੀ ਲਾਲੁੰਗ ਕਬੀਲੇ ਦੇ ਜੋ ਬਾਰ੍ਹਾਂ ਫ਼ਿਰਕੇ ਹਨ, ਉਨ੍ਹਾਂ ਦਾ ਉਦਭਵ ਕਿਸੇ ਯੁੱਗ ਦੀਆਂ ਬਾਰ੍ਹਾਂ ਰਾਜਕੁਮਾਰੀਆਂ ਨੂੰ ਮੰਨਿਆ ਜਾਂਦਾ ਹੈ। ਕੰਵਾਰੀਆਂ ਰਹਿਣ ਵਾਲੀਆਂ ਲਾਲੁੰਗ ਤੀਵੀਆਂ ਅਤੇ ਅਜਿਹੀਆਂ ਲੜਕੀਆਂ ਨੂੰ ਜਿਨ੍ਹਾਂ ਦੇ ਪਤੀ ਘਰ ਜਵਾਈ ਦੇ ਰੂਪ ਵਿਚ ਉਨ੍ਹਾਂ ਦੇ ਪੇਕੇ ਘਰ ਵਿਚ ਰਹਿੰਦੇ ਹਨ, ਪੈਤ੍ਰਕ ਸੰਪਤੀ ਵਿਚ ਕੁਝ ਹਿੱਸਾ ਵਿਰਸੇ ਦੇ ਰੂਪ ਵਿਚ ਮਿਲਦਾ ਹੈ। ਇਸ ਹਾਲਤ ਵਿਚ ਘਰ ਜਵਾਈ ਦਾ ਆਪਣੇ ਪਿਤਾ ਦੀ ਜਾਇਦਾਦ ਤੇ ਕੋਈ ਹੱਕ ਨਹੀਂ ਰਹਿੰਦਾ। ਲਾਲੁੰਗਾਂ ਨੇ ਹਿੰਦੂ ਧਰਮ ਸਵੀਕਾਰ ਕਰ ਲਿਆ ਹੈ ਅਤੇ ਉਨ੍ਹਾਂ ਦੇ ਵਿਆਹ ਸੰਬੰਧੀ ਰੀਤੀ ਰਿਵਾਜ ਹਿੰਦੂ ਪ੍ਰਥਾਵਾਂ ਦੇ ਵਾਂਗ ਹੀ ਹਨ, ਸਿਰਫ ਹਵਨ ਨਹੀਂ ਹੁੰਦਾ। ਫ਼ਿਰਕੇ ਦੇ ਅੰਦਰ ਵਿਆਹ ਦਾ ਰਿਸ਼ਤਾ ਨਹੀਂ ਹੋ ਸਕਦਾ ਅਤੇ ਇਸ ਨੇਮ ਨੂੰ ਭੰਗ ਕਰਨ ਵਾਲੇ ਨੂੰ ਪਿੰਡ ਵਿਚੋਂ ਕੱਢ ਦਿੱਤਾ ਜਾਂਦਾ ਹੈ। ਅੱਜ ਕੱਲ੍ਹ ਇਹ ਸਖਤੀ ਕੁਝ ਢਿੱਲੀ ਪੈ ਗਈ ਹੈ, ਅਤੇ ਥੋੜ੍ਹਾ ਬਹੁਤ ਰਸਮੀ ਪਛਤਾਵੇ ਦੇ ਬਾਅਦ ਇਨ੍ਹਾਂ ਲੋਕਾਂ ਨੂੰ ਕਬੀਲੇ ਵਿਚ ਵਾਪਸ ਲੈ ਲਿਆ ਜਾਂਦਾ ਹੈ।

ਪੂਰਬੀ ਭਾਰਤ ਦੇ ਸਾਰੇ ਪਹਾੜੀ ਕਬੀਲਿਆਂ ਵਿਚ ਨੇਫਾ ਦੇ ਮਿਸ਼ੀਮ ਦੰਡ-ਵਿਧਾਨ ਦੇ ਮਾਮਲੇ ਵਿਚ ਸ਼ਾਇਦ ਸਭ ਤੋਂ ਵੱਧ ਕਠੋਰ ਹਨ। ਮਿਸ਼ੀਮ ਕਬੀਲੇ ਵਿਚ ਕਿਸੇ ਦੀ ਹੱਤਿਆ ਹੋ ਜਾਵੇ ਤਾਂ ਉਸ ਦੇ ਫਿਰਕੇ ਦਾ ਕੋਈ ਵੀ ਆਦਮੀ ਕਾਤਲ ਨੂੰ ਮਾਰ ਕੇ ਬਦਲਾ ਲੈ ਸਕਦਾ ਹੈ। ਮਰਨ ਵਾਲਾ ਆਦਮੀ ਜੇ ਗ਼ੁਲਾਮ ਹੋਵੇ ਤਾਂ ਕਾਤਲ ਦੇ ਕਬੀਲੇ 'ਤੇ 'ਪੰਜ ਮਿਥਨ' ਦਾ ਜੁਰਮਾਨਾ ਕੀਤਾ ਜਾਂਦਾ ਹੈ। ਜੇ ਗ਼ੁਲਾਮ ਦੀ ਹੱਤਿਆ ਉਸ ਦੇ ਮਾਲਕ ਨੇ ਹੀ ਕੀਤੀ ਹੋਵੇ ਤਾਂ ਜੁਰਮਾਨਾ ਲਗਾਉਣ ਦੀ ਲੋੜ ਨਹੀਂ ਸਮਝੀ ਜਾਂਦੀ। ਜੇ ਕੋਈ ਤੀਵੀਂ ਵਿਭਚਾਰਨ ਸਿੱਧ ਹੋ ਜਾਵੇ, ਤਾਂ ਉਸ ਦੀਆਂ ਉਂਗਲੀਆਂ ਕੱਟੀਆ ਜਾ ਸਕਦੀਆਂ ਹਨ। ਕਿਸੇ ਦੂਜੇ ਦੀ ਪਤਨੀ ਦੇ ਨਾਲ ਨਾਜਾਇਜ਼ ਸੰਬੰਧ ਰਖਣ ਵਾਲੇ ਮਰਦ ਨੂੰ, ਉਸ ਇਸਤਰੀ ਦੇ ਪਤੀ ਨੂੰ ਭਾਰੀ ਹਰਜਾਨਾ ਦੇਣਾ ਪੈਂਦਾ ਹੈ। ਮਿਸ਼ੀਮ ਕਬੀਲੇ ਵਿਚ ਬਹੁਪਤਨੀ ਪ੍ਰਥਾ ਪ੍ਰਚਲਤ ਹੈ। ਇਕ ਪੁਰਸ਼ ਦੀਆਂ ਦਸ ਬਾਰ੍ਹਾਂ ਪਤਨੀਆਂ ਹੋਣ ਦੇ ਉਦਾਹਰਣ ਵੀ ਮਿਲਦੇ ਹਨ। ਦੰਡ ਦਾ ਫੈਸਲਾ ਪਿੰਡ ਦੀ ਪੰਚਾਇਤ ਵਲੋਂ ਕੀਤਾ ਜਾਂਦਾ ਹੈ। ਜੇ ਕੋਈ ਸ਼ਖ਼ਸ ਪੰਚਾਇਤ ਵਲੋਂ ਲਗਾਇਆ ਗਿਆ ਜੁਰਮਾਨਾ ਅਦਾ ਨਾ ਕਰੇ, ਤਾਂ ਉਹਦੇ ਉੱਤੇ ਹਮਲਾ ਹੋ ਸਕਦਾ ਹੈ ਅਤੇ ਉਹ ਆਪਣੇ ਵਿਰੋਧੀਆਂ ਦੁਆਰਾ ਮਾਰਿਆ ਵੀ ਜਾ ਸਕਦਾ ਹੈ। ਕੁਝ ਸਾਲ ਪਹਿਲਾਂ ਤੱਕ, ਤੰਗਖਲ ਨਾਗਿਆਂ ਵਿਚ ਵੀ, ਇਸੇ ਪ੍ਰਕਾਰ ਦੀਆਂ ਕਠੋਰ ਸਜ਼ਾਵਾਂ ਪ੍ਰਚਲਤ ਸਨ। ਉਸ ਸਮਾਜ ਵਿਚ ਤਾਂ ਲਿੰਗਕ ਅਪਰਾਧ ਲਈ ਮੌਤ ਦਾ ਦੰਡ ਤੱਕ ਵੀ ਦਿੱਤਾ ਜਾ ਸਕਦਾ ਸੀ। ਅੱਜ ਕੱਲ੍ਹ ਉਤਨੀ ਸਖਤੀ ਨਹੀਂ ਰਹੀ। ਕੇਵਲ ਜੁਰਮਾਨਾ ਹੀ ਕੀਤਾ ਜਾਂਦਾ ਹੈ।

ਬੋਧੀ ਫਾਕਿਯਾਲ ਕਬੀਲਾ ਆਪਣੇ ਮਰਦਾਂ ਨੂੰ ਇਕ ਤੋਂ ਜ਼ਿਆਦਾ ਪਤਨੀਆਂ ਰੱਖਣ ਦੀ ਆਗਿਆ ਦੇਂਦਾ ਹੈ ਅਤੇ ਵਿਧਵਾਵਾਂ ਨੂੰ ਪੁਨਰ-ਵਿਆਹ ਦੀ ਛੋਟ ਪ੍ਰਾਪਤ ਹੈ, ਪਰ ਬਾਲ-ਵਿਆਹ ਦੀ ਆਗਿਆ ਨਹੀਂ ਦਿੱਤੀ ਜਾਂਦੀ। ਆਪਣੇ ਵੱਡੇ ਭਰਾ ਦੀ ਵਿਧਵਾ

ਦੇ ਨਾਲ ਵਿਆਹ ਜਾਇਜ਼ ਹੈ। ਨੇਫਾ ਦਾ ਆਦਿ ਜਾਂ ਅੰਬੋਰ ਕਬੀਲਾ ਵਿਧਵਾ ਨੂੰ ਪੁਨਰ-ਵਿਆਹ ਦੀ ਆਗਿਆ ਹੀ ਨਹੀਂ ਦਿੰਦਾ, ਵਿਆਹ ਤੋਂ ਪਹਿਲਾਂ ਮਿਲਣ ਤੇ ਖੁਲ੍ਹ ਲੈਣ ਦੀ ਵੀ ਕਾਫੀ ਛੋਟ ਦੇਂਦਾ ਹੈ। ਅੰਬੋਰਾਂ ਦੀ ਮੁੱਢਲੀ ਵਿਆਹ-ਪ੍ਰਥਾ ਬਹੁਤ ਸਿੱਧੀ ਸਾਦੀ ਹੈ। ਕਿਸੇ ਲੜਕੇ ਅਤ ਲੜਕੀ ਦਾ ਆਪੋ ਵਿਚ ਪ੍ਰੇਮ ਹੋ ਜਾਵੇ ਅਤੇ ਦੋਹਾਂ ਦੇ ਮਾਤਾ ਪਿਤਾ ਇਸ ਰਿਸ਼ਤੇ ਨੂੰ ਪ੍ਰਵਾਨ ਕਰ ਲੈਣ, ਤਾਂ ਲੜਕਾ ਰੋਜ਼ ਆਪਣੀ ਪ੍ਰੇਮਿਕਾ ਦੇ ਘਰ ਜਾਣਾ ਆਰੰਭ ਕਰ ਦੇਂਦਾ ਹੈ। ਛੇ ਮਹੀਨੇ ਤੱਕ ਇਸ ਤਰ੍ਹਾ ਦੇ ਲਗਾਤਾਰ ਮੇਲ ਜੋਲ ਮਗਰੋਂ ਦੋਹਾਂ ਨੂੰ ਪਤੀ ਪਤਨੀ ਦੇ ਰੂਪ ਵਿਚ ਇਕੱਠਿਆ ਰਹਿਣ ਦੀ ਆਗਿਆ ਮਿਲ ਜਾਂਦੀ ਹੈ। ਇਸ ਲਿੰਗਕ ਸੰਬੰਧ ਤੋਂ ਜੇ ਸੰਤਾਨ ਪੈਦਾ ਹੋ ਜਾਵੇ ਤਾਂ ਵਿਆਹ ਪੱਕਾ ਹੋਇਆ ਮੰਨ ਲਿਆ ਜਾਂਦਾ ਹੈ। ਇਸ ਹਾਲਤ ਵਿਚ ਮਰਦ ਇਸਤਰੀ ਦੇ ਘਰ ਵੀ ਰਹਿ ਸਕਦਾ ਹੈ ਜਾਂ ਪਤਨੀ ਨੂੰ ਆਪਣੇ ਘਰ ਵੀ ਲਿਜਾ ਸਕਦਾ ਹੈ। ਕਬੀਲੇ ਦੇ ਇਕੋ ਹੀ ਫ਼ਿਰਕੇ ਦੇ ਮੁੰਡੇ ਕੁੜੀਆਂ ਦੇ ਨਜ਼ਦੀਕੀ ਰਿਸ਼ਤੇਦਾਰਾਂ ਵਿਚ ਵਿਆਹ ਜਾਇਜ ਨਹੀਂ। ਪਿੰਡ ਦੇ ਝਗੜਿਆਂ ਦਾ ਫੈਸਲਾ ਪੰਚਾਇਤ ਦੁਆਰਾ ਹੁੰਦਾ ਹੈ। ਪੰਚਾਇਤ ਜਦੋਂ ਵਿਚਾਰ ਕਰ ਰਹੀ ਹੋਵੇ ਤਾਂ ਅਪਰਾਧੀ ਨੂੰ ਇਕ ਸ਼ਬਦ ਵੀ ਬੋਲਣ ਦੀ ਆਗਿਆ ਨਹੀਂ ਦਿੱਤੀ ਜਾਂਦੀ। ਸਜ਼ਾ ਅਕਸਰ ਜੁਰਮਾਨੇ ਜਾਂ ਕੋੜਿਆ ਦੇ ਰੂਪ ਵਿਚ ਦਿੱਤੀ ਜਾਂਦੀ ਹੈ। ਅਪਰਾਧੀ ਦਾ ਜੁਰਮਾਨਾ ਉਸਦੇ ਰਿਸ਼ਤੇਦਾਰਾਂ ਵਲੋਂ ਵੀ ਦਿੱਤਾ ਜਾ ਸਕਦਾ ਹੈ।

ਇਸਤਰੀ ਦੇ ਜੀਵਨ ਵਿਚ ਵਿਆਹ ਤੋਂ ਬਾਅਦ ਸਭ ਤੋਂ ਵੱਡੀ ਖੁਸੀ ਬੱਚੇ ਦੀ ਪ੍ਰਾਪਤੀ ਹੈ। ਭਾਰਤ ਦੇ ਹੋਰ ਇਲਾਕਿਆਂ ਵਾਂਗ, ਆਸਾਮ ਵਿਚ ਵੀ ਇਸਤਰੀ ਨੂੰ ਇਸ ਮੌਕੇ ਲਈ ਬੜੀ ਸਾਵਧਾਨੀ ਨਾਲ ਤਿਆਰ ਕੀਤਾ ਜਾਂਦਾ ਹੈ। ਗਰਭ ਦੇ ਦਿਨਾ ਵਿਚ, ਉਸ ਦੀ ਸਿਹਤ ਦੀ ਪਰਿਵਾਰ ਦੀਆਂ ਬਜ਼ੁਰਗ ਤੀਵੀਆਂ ਵਲੋਂ ਬੜੀ ਸਾਵਧਾਨੀ ਨਾਲ ਦੇਖ ਭਾਲ ਕੀਤੀ ਜਾਂਦੀ ਹੈ। ਕਈ ਪ੍ਰਕਾਰ ਦੇ ਸਰੀਰਕ ਕੰਮ ਕਰਨ ਤੋਂ ਉਸ ਨੂੰ ਵਰਜਿਆ ਜਾਂਦਾ ਹੈ, ਪਰ ਨਾਲ ਹੀ ਇਸ ਗੱਲ ਦਾ ਵੀ ਧਿਆਨ ਰਖਿਆ ਜਾਂਦਾ ਹੈ ਕਿ ਉਹ ਆਲਸੀ ਅਤੇ ਸੁਸਤ ਨਾ ਬਣ ਜਾਵੇ। ਗਰਭ ਦੇ ਦਿਨਾ ਵਿਚ ਗਰਭਵਤੀ ਅਤੇ ਉਸ ਦੇ ਪਤੀ ਨੂੰ ਜੀਵ-ਹਿੰਸਾ ਬਾਰੇ ਕਈ ਮਨ੍ਹਾਹੀਆਂ ਦੀ ਪਾਲਣਾ ਕਰਨੀ ਪੈਂਦੀ ਹੈ। ਉਹ ਆਪਣੇ ਵਾਲ ਖੁਲ੍ਹੇ ਨਹੀਂ ਰਖ ਸਕਦੀ ਨਹੀਂ ਤਾਂ ਖੇਟਾਰ ਨਾਮਕ ਦੁਸ਼ਟ ਉਸ ਨੂੰ ਨੁਕਸਾਨ ਪਹੁੰਚਾਵੇਗਾ। ਉਹ ਸਿਲਾਈ ਤੇ ਬੁਣਾਈ ਦਾ ਕੰਮ ਨਹੀਂ ਕਰ ਸਕਦੀ, ਕਿਉਂ ਜੋ ਇਸ ਤਰ੍ਹਾਂ ਕਰਨ ਨਾਲ ਬੱਚੇ ਦੇ ਜੰਮਣ ਵੇਲੇ ਕਾਫੀ ਤਕਲੀਫ਼ ਹੁੰਦੀ ਹੈ। ਪਰਿਵਾਰ ਦਾ ਹਰ ਜੀਅ ਉਸ ਨੂੰ ਖੁਸ਼ ਰਖਣ ਦੀ ਕੋਸ਼ਿਸ਼ ਕਰਦਾ ਹੈ ਅਤੇ ਬਜ਼ੁਰਗ ਤੀਵੀਆਂ ਉਸ ਨੂੰ ਹਮੇਸ਼ਾ ਪਵਿੱਤਰਤਾ ਦੇ ਵਾਤਾਵਰਣ ਵਿਚ ਘੇਰੀ ਰਖਦੀਆਂ ਹਨ। ਧਰਮ-ਗ੍ਰੰਥਾਂ ਦਾ ਪਾਠ ਕੀਤਾ ਜਾਂਦਾ ਹੈ। ਇਨ੍ਹੀਂ ਦਿਨੀਂ 'ਪੰਗਸਵਨ' ਸੰਸਕਾਰ ਕੀਤਾ ਜਾਂਦਾ ਹੈ ਜਿਸ ਵਿਚ ਗਰਭਵਤੀ ਨੂੰ ਪੰਚਾਮ੍ਰਿਤ ਪਿਲਾਇਆ ਜਾਂਦਾ ਹੈ। ਪਹਿਲੀ ਵਾਰ ਦੇ ਪ੍ਰਸੂਤ ਵੇਲੇ ਆਸਾਮੀ ਤੀਵੀਂ ਅਕਸਰ ਪੇਕੇ ਜਾਂਦੀ ਹੈ। ਗੌਤਮ ਬੁੱਧ ਦਾ ਜਨਮ ਲੁੰਬਿਨੀ ਦੇ ਅਸਥਾਨ ਉੱਤੇ ਹੋਇਆ ਸੀ, ਜਦੋਂ ਉਨ੍ਹਾਂ ਦੀ ਮਾਂ ਪ੍ਰਸੂਤ ਦੇ ਲਈ ਆਪਣੇ ਪੇਕੇ ਘਰ ਵੱਲ ਜਾ ਰਹੀ ਸੀ। ਪਹਿਲਾ ਬਾਲ ਜੰਮਣ ਵੇਲੇ ਤੀਵੀਂ ਦੀ ਮਦਦ ਪਿੰਡ

ਦੀਆਂ ਤਜਰਬੇਕਾਰ ਔਰਤਾਂ ਅਤੇ ਦਾਈਆ ਕਰਦੀਆ ਹਨ, ਜੋ ਆਪਣੇ ਕੰਮ ਵਿਚ ਬੜੀਆਂ ਮਾਹਿਰ ਹੁੰਦੀਆਂ ਹਨ। ਬੱਚੇ ਦੇ ਜਨਮ ਤੋਂ ਬਾਅਦ ਇਕ ਮਹੀਨੇ ਤਕ ਪ੍ਰਸੂਤ ਨੂੰ ਅਪਵਿੱਤਰ ਮੰਨਿਆ ਜਾਂਦਾ ਹੈ। ਉਹ ਘਰ ਦੀ ਕਿਸੇ ਚੀਜ਼ ਨੂੰ ਛੂਹ ਨਹੀਂ ਸਕਦੀ। ਦੁਸ਼ਟ ਰੂਹਾਂ ਨੂੰ ਦੂਰ ਰਖਣ ਲਈ ਉਸ ਦੇ ਕਮਰੇ ਵਿਚ ਧਾਨ ਦਾ ਭੂਸਾ ਜਾਂ ਗੋਹੇ ਦੀ ਅੱਗ ਹਮੇਸ਼ਾ ਬਲਦੀ ਰੱਖੀ ਜਾਂਦੀ ਹੈ। ਇਕ ਮਹੀਨਾ ਪੂਰਾ ਹੋਣ ਮਗਰੋਂ ਸ਼ੁੱਧੀ ਦੀ ਰਸਮ ਕੀਤੀ ਜਾਂਦੀ ਹੈ, ਜਦੋਂ ਜੱਚਾ ਤੇ ਬੱਚੇ ਨੂੰ ਇਸ਼ਨਾਨ ਕਰਵਾ ਕੇ ਸੁਧ ਕੀਤਾ ਜਾਂਦਾ ਹੈ। ਇਸ ਦੇ ਬਾਅਦ ਉਹ ਘਰ ਦੇ ਦੂਜੇ ਲੋਕਾਂ ਦੇ ਨਾਲ ਘੁਲ ਮਿਲ ਸਕਦੇ ਹਨ। ਨਵਜੰਮੇ ਬੱਚੇ ਦਾ ਮੁੰਡਨ ਕਰਕੇ, ਵਾਲਾਂ ਨੂੰ ਗੋਹੇ ਵਿਚ ਮਿਲਾ ਕੇ, ਘਰ ਦੇ ਵੱਡੇ ਦਰਵਾਜ਼ੇ ਦੇ ਨੇੜੇ ਦੀ ਦੀਵਾਰ ਉਤੇ ਥੱਪ ਦਿੱਤਾ ਜਾਂਦਾ ਹੈ, ਤਾਂ ਜੋ ਸਭ ਲੋਕ ਵੇਖ ਸਕਣ। ਲਾਲੁੰਗ ਕਬੀਲੇ ਦੇ ਲੋਕ ਉਸ ਵਿਚ ਇਕ ਕੌਡੀ ਵੀ ਚਿਪਕਾ ਦੇਂਦੇ ਹਨ। ਇਸ ਪ੍ਰਥਾ ਦਾ ਕਾਰਨ ਜਾਣਨਾ ਮੁਸ਼ਕਲ ਹੈ। ਪਰ ਅਜਿਹਾ ਸ਼ਾਇਦ ਨਵਜੰਮੇ ਬਾਲਕ ਦੀ ਲੰਮੀ ਆਯੂ ਦੀ ਕਾਮਨਾ ਨਾਲ ਕੀਤਾ ਜਾਂਦਾ ਹੋਵੇ, ਕਿਉਂਕਿ ਕੌਡੀ ਉਤਪਾਦਿਕਤਾ ਦੀ ਪ੍ਰਤੀਕ ਹੈ। ਉਨ੍ਹਾਂ ਵਿਚ ਇਕ ਹੋਰ ਅਜੀਬ ਰਿਵਾਜ ਵੀ ਪ੍ਰਚਲਤ ਹੈ। ਸਵੇਰ ਵੇਲੇ, ਬੱਚੇ ਦੀ ਮਾਤਾ ਉਸ ਨੂੰ ਨਹਾ ਕੇ ਤੇ ਸਾਫ ਕਰਕੇ ਘਰ ਦੇ ਸਾਹਮਣੇ ਖੁਲ੍ਹੀ ਥਾਂ ਤੇ ਲੈ ਜਾਂਦੀ ਹੈ ਅਤੇ ਉਸ ਦਾ ਪੂਰਬ ਦਿਸ਼ਾ ਵਲ ਮੂੰਹ ਕਰਕੇ ਬਿਠਾ ਦੇਂਦੀ ਹੈ। ਇਸ ਦੇ ਬਾਅਦ ਦੀ ਵਿਧੀ ਪ੍ਰੋਹਤਣੀ ਦੁਆਰਾ ਕੀਤੀ ਜਾਦੀ ਹੈ। ਜੇ ਬਾਲਕ ਲੜਕਾ ਹੋਵੇ, ਤਾਂ ਖੇਡਣ ਵਾਲੀ ਕਮਾਨ ਦੇ ਨਾਲ ਬਾਲਕ ਦਾ ਹੱਥ ਛੂਹ ਕੇ, ਪ੍ਰੋਹਤਣੀ ਚਾਰ ਤੀਰ, ਚਾਰ ਦਿਸ਼ਾਵਾਂ ਵੱਲ ਛੱਡਦੀ ਹੈ। ਮੰਨ ਇਹ ਲਿਆ ਜਾਂਦਾ ਹੈ ਕਿ ਇਹ ਤੀਰ ਲੜਕੇ ਨੇ ਚਲਾਏ ਹਨ। ਫਿਰ ਚੌਹਾ ਦਿਸ਼ਾਵਾਂ ਦੇ ਦੇਵਤੇ ਨਾਰਾਇਣ, ਅਨੰਤ, ਮਹਾਦੇਵ ਅਤੇ ਯਮ ਦੀ ਪ੍ਰਾਰਥਨਾ ਕੀਤੀ ਜਾਂਦੀ ਹੈ ਕਿ ਉਹ ਬਾਲਕ ਦੀ ਸੰਕਟ ਤੋਂ ਰੱਖਿਆ ਕਰਨ। ਜੇ ਨਵ ਜੰਮਿਆ ਬੱਚਾ ਕੰਨਿਆ ਹੋਵੇ ਤਾਂ ਉਹ ਤੀਰ ਕਮਾਨ ਦੀ ਥਾਂ ਸੂਤੀ ਕਪੜੇ ਦੇ ਟੁਕੜੇ ਅਤੇ ਦਾਤੀ ਨੂੰ ਛੂੰਹਦੀ ਹੈ। ਇਸ ਦੇ ਬਾਅਦ ਜੇ ਲੜਕਾ ਹੋਵੇ ਤਾਂ ਉਸ ਦੇ ਕੰਨ ਵਿਚ ਇਹ ਮੰਤਰ ਫੂਕਿਆ ਜਾਂਦਾ ਹੈ। "ਤੇਰਾ ਕਾਰਜ ਖੇਤਰ ਘਰ ਤੋਂ ਬਾਹਰ ਹੈ।" ਅਤੇ ਜੇ ਲੜਕੀ ਹੋਵੇ ਤਾਂ ਉਸ ਨੂੰ ਕਿਹਾ ਜਾਂਦਾ ਹੈ : "ਤੇਰਾ ਕਾਰਜ ਖੇਤਰ ਘਰ ਦੇ ਅੰਦਰ ਹੈ।"

ਬ੍ਰਾਹਮਣਾਂ ਵਿਚ ਨਵ ਜੰਮੇ ਬਾਲ ਨਾਲ ਸੰਬੰਧਿਤ ਨਾਮਕਰਣ, ਚੂੜਾਕਰਣ, ਅੰਨਪਰਾਸਨ ਆਦਿ ਸਭ ਸੰਸਕਾਰ ਸ਼ਾਸਤਰੀ ਵਿਧੀ ਅਨੁਸਾਰ ਕੀਤੇ ਜਾਂਦੇ ਹਨ। ਸਭ ਜਾਤੀਆਂ ਦੇ ਲੋਕਾਂ ਵਿਚ ਨਵੇਂ ਜੰਮੇ ਬਾਲ ਦੀ ਜਨਮ ਪਤਰੀ ਬਣਵਾਣ ਦਾ ਰਿਵਾਜ਼ ਹੈ। ਗ਼ੈਰ ਬ੍ਰਾਹਮਣ ਜਾਤੀਆਂ ਵਿਚ ਪੰਜਵੇਂ, ਸੱਤਵੇਂ ਜਾਂ ਨੌਵੇਂ ਮਹੀਨੇ ਵਿਚ ਬਾਲਕ ਦਾ ਸਿਰਫ ਅੰਨਪਰਾਸਨ ਸੰਸਕਾਰ ਮਨਾਇਆ ਜਾਂਦਾ ਹੈ। ਮੂੰਹ ਵਿਚ ਅੰਨ ਦੀ ਪਹਿਲੀ ਗਰਾਹੀ (ਭਾਤ ਮੁਖਾਤ ਦਿਯਾ) ਬੱਚੇ ਦੇ ਮਾਮਾ ਵਲੋਂ ਦਿੱਤੀ ਜਾਂਦੀ ਹੈ। ਦੋਸਤਾਂ, ਸਾਕ-ਸੰਬੰਧੀਆਂ ਅਤੇ ਗੁਆਂਢੀਆਂ ਨੂੰ ਦਾਅਵਤ ਦਿੱਤੀ ਜਾਂਦੀ ਹੈ ਅਤੇ ਫਿਰ ਸਾਮੂਹਿਕ ਪ੍ਰਾਰਥਨਾ ਹੁੰਦੀ ਹੈ। ਖਾਸੀਆਂ ਦੀ ਨਾਮਕਰਣ ਦੀ ਵਿਧੀ ਬੜੀ ਦਿਲਚਸਪ ਹੈ। ਪਿੰਡ ਦੇ ਕਿਸੇ ਅਨੁਭਵੀ ਬਜ਼ੁਰਗ ਨੂੰ ਗਵਾਹੀ ਦੇ ਰੂਪ ਵਿਚ ਘਰ ਤੋਂ ਬੁਲਾਇਆ

ਜਾਂਦਾ ਹੈ । ਇਕ ਪਾਸੇ ਸੱਦੇ ਗਏ ਲੋਕ ਇਕ ਇਕ ਕਰਕੇ ਨਾਮ ਸੁਝਾਂਦੇ ਜਾਂਦੇ ਹਨ, ਦੂਜੇ ਪਾਸੇ ਪ੍ਰੋਹਿਤ ਸ਼ਰਾਬ ਦੇ ਪਿਆਲੇ ਭਰਦਾ ਜਾਂਦਾ ਹੈ । ਸ਼ਰਾਬ ਦੀ ਅਖੀਰਲੀ ਬੂੰਦ ਤਪਕਣ ਨਾਲ, ਜੋ ਨਾਂ ਸੁਝਾਇਆ ਜਾਵੇ, ਉਹ ਹੀ ਸਵੀਕਾਰ ਕਰ ਲਿਆ ਜਾਂਦਾ ਹੈ । ਕਈ ਬੋਧੀ ਕਬੀਲਿਆਂ ਵਿਚ ਨਵਜੰਮੇ ਬਾਲਕ ਅਤੇ ਮਾਤਾ ਲਈ ਇਕ ਪ੍ਰਕਾਰ ਦੀ ਸ਼ੁਧੀਕਰਣ ਦੀ ਰੀਤ ਪ੍ਰਚਲਤ ਹੈ । ਜਿਹਾ ਕਿ ਡੋਵਾਨੀਆ ਕਬੀਲੇ ਵਿਚ ਇਸ ਰੀਤ ਨੂੰ ਕਈ ਤਰ੍ਹਾਂ ਦੀਆਂ ਧਾਰਮਿਕ ਵਿਧੀਆਂ ਦੁਆਰਾ ਫੂੰਗੀ (ਪ੍ਰੋਹਿਤ) ਦੀ ਮਦਦ ਨਾਲ ਸੰਪੂਰਨ ਕੀਤਾ ਜਾਂਦਾ ਹੈ । ਫਾਕਿਯਾਲ ਕਬੀਲੇ ਦੇ ਬੋਧੀ ਜਨਮ ਤੋਂ ਸੱਤਵੇਂ ਦਿਨ ਨਵ-ਜੰਮੇ ਬੱਚੇ ਨੂੰ ਮਕਾਨ ਦੇ ਬਾਹਰ, ਬਾਸਾਂ ਦੀ ਮਦਦ ਨਾਲ ਬਣਾਏ ਹੋਏ ਇਕ ਉੱਚੇ ਬਰਾਮਦੇ ਤੇ ਲੈ ਜਾਂਦੇ ਹਨ, ਜਿਥੇ ਉਨ੍ਹਾਂ ਨੂੰ ਮਹੀਨੇ ਕੁ ਬਾਅਦ ਹੇਠਾਂ ਉਤਾਰਿਆ ਜਾਂਦਾ ਹੈ । ਉਦੋਂ ਕਬੀਲੇ ਦੀਆਂ ਬੁੱਢੀਆਂ ਤੀਵੀਆਂ ਬੱਚੇ ਦੇ ਕਲਿਆਣ ਦੀ ਕਾਮਨਾ ਨਾਲ, ਉਸ ਦੇ ਹੱਥਾਂ ਪੈਰਾਂ ਵਿਚ ਕਾਲੇ ਡੋਰੇ ਬੰਨ੍ਹਦੀਆਂ ਹਨ । ਬਾਲ ਨੂੰ ਬੁਰੀ ਨਜ਼ਰ ਤੋਂ ਬਚਾਣ ਲਈ ਉਸ ਦੇ ਲੱਕ ਦੁਆਲੇ ਕਾਲਾ ਡੋਰੀਆ ਬੰਨ੍ਹਣ ਦੀ ਪ੍ਰਥਾ, ਕਈ ਹਿੰਦੂ ਜਾਤੀਆਂ ਵਿਚ ਵੀ ਪ੍ਰਚਲਤ ਹੈ ।

ਬੋਡੋ ਕਬੀਲੇ ਵਿਚ ਬੱਚੇ ਦੇ ਜਨਮ ਮਗਰੋਂ ਨਾੜੂਏ ਦੀ ਜੜ੍ਹ ਵਿਚ ਕਾਲਾ ਡੋਰ ਬੰਨ੍ਹ ਕੇ, ਉਸਨੂੰ ਬਾਂਸ ਦੀ ਤੇਜ਼ ਛੁਰੀ ਨਾਲ ਕੱਟ ਦਿਤਾ ਜਾਂਦਾ ਹੈ । ਬਾਂਸ ਦੀ ਤੇਜ਼ ਛੁਰੀ ਨਾ ਹੋਣ ਤੇ ਚਾਕੂ ਜਾਂ ਛੁਰੀ ਦੀ ਵਰਤੋਂ ਕੀਤੀ ਜਾ ਸਕਦੀ ਹੈ, ਪਰ ਪਿੰਡ ਦੇ ਲੋਕ ਜਿਥੋਂ ਤੱਕ ਸੰਭਵ ਹੋਵੇ ਬਾਂਸ ਦੀ ਛੁਰੀ ਹੀ ਵਰਤਣੀ ਪਸੰਦ ਕਰਦੇ ਹਨ । ਨਾੜੂਆ ਕੱਟਣ ਦਾ ਕੰਮ ਕਿਸੇ ਵਿਧਵਾ ਇਸਤਰੀ, ਰੰਡੇ ਮਰਦ ਜਾਂ ਸੰਤਾਨਹੀਣ ਵਿਅਕਤੀ ਤੋਂ ਨਹੀਂ ਕਰਵਾਇਆ ਜਾ ਸਕਦਾ । ਉਸ ਦੇ ਬਾਅਦ ਬੱਚੇ ਨੂੰ ਥੋੜ੍ਹੇ ਕੋਸੇ ਪਾਣੀ ਨਾਲ ਨਹਾਇਆ ਜਾਂਦਾ ਹੈ । ਦੁਰਲਾ ਘਾਹ ਦੀਆ ਨੌਂ ਪੱਤੀਆਂ ਅਤੇ ਤੁਲਸੀ ਦੀ ਇਕ ਟਹਿਣੀ ਨੂੰ, ਸੋਨੇ ਦੀ ਅੰਗੂਠੀ ਦੇ ਨਾਲ ਬੰਨ੍ਹ ਕੇ ਪੂਲਾ ਜਿਹਾ ਬਣ ਕੇ ਉਸ ਨੂੰ ਨਦੀ ਦੇ ਪਾਣੀ ਵਿਚ ਭਿਉਂ ਕੇ, ਬੱਚੇ ਦੇ ਮੂੰਹ ਉੱਤੇ ਛਿੱਟੇ ਮਾਰੇ ਜਾਂਦੇ ਹਨ ਅਤੇ ਨਾਲ ਹੀ ਬੱਚੇ ਤੋਂ ਪੁੱਛਿਆ ਜਾਂਦਾ ਹੈ, "ਹੇ ਬਾਲਕ, ਦੱਸ ਤੂੰ ਪਿੱਛਲੇ ਜਨਮ ਵਿਚ ਕੌਣ ਸੀ ? ਬੰਗਾਲੀ (ਗੈਰ-ਆਸਾਮੀ) ਸੀ ਜਾ ਆਰੀਅਨ ਹਿੰਦੂ; ਗਾਰੋ ਸੀ ਜਾਂ ਭੋਟੀਯਾ ਜਾਂ ਨਿਪਾਲੀ ? ਖੈਰ, ਪਿੱਛਲੇ ਜਨਮ ਵਿਚ ਤੂੰ ਕੁਝ ਵੀ ਰਿਹਾ ਹੋਵੇਂ ਇਸ ਜਨਮ ਵਿਚ ਤੂੰ ਬੋਡੋ ਬਣਿਆ ਏ ।" ਇਸ ਤੋਂ ਬਾਅਦ ਬੱਚੇ ਦੀ ਭਲਾਈ ਲਈ ਦੇਵਤਿਆਂ ਨੂੰ ਕੁੱਕੜ ਦੀ ਬਲੀ ਚੜ੍ਹਾਈ ਜਾਂਦੀ ਹੈ । ਕੱਟੇ ਹੋਏ ਨਾੜੂਏ ਦਾ ਤਵੀਤ ਬਣਾ ਕੇ, ਬੱਚੇ ਦੇ ਗਲੇ ਵਿਚ ਪਹਿਨਾ ਦਿਤਾ ਜਾਂਦਾ ਹੈ । ਇਸ ਤੋਂ ਇਲਾਵਾ ਹੋਰ ਕੋਈ ਰੀਤ ਨਹੀਂ ਹੁੰਦੀ । ਦਾਈ ਅਤੇ ਪ੍ਰਸੂਤ ਦੇ ਦਿਨਾਂ ਵਿਚ ਸਹਾਇਤਾ ਕਰਨ ਵਾਲੀਆਂ ਹੋਰ ਤੀਵੀਆਂ ਨੂੰ ਬੱਚੇ ਦੀ ਮਾਂ ਭੋਜਨ ਖਵਾਂਦੀ ਹੈ । ਅਜਿਹਾ ਨਾ ਕਰਨਾ ਬਹੁਤ ਵੱਡਾ ਸਮਾਜਿਕ ਅਪਰਾਧ ਮੰਨਿਆ ਜਾਂਦਾ ਹੈ । ਬੋਡੋ ਕਬੀਲੇ ਵਿਚ ਅੰਨ-ਪਰਾਸਨ ਦਾ ਕੋਈ ਰਸਮੀ ਇਕੱਠ ਨਹੀਂ ਹੁੰਦਾ । ਬੱਚਾ ਜਦੋਂ ਪੰਜਾਂ ਵਰ੍ਹਿਆਂ ਦਾ ਹੋ ਜਾਂਦਾ ਹੈ ਤਾਂ ਮਾਮਾ ਉਸਦਾ ਮੁੰਡਨ ਕਰ ਦੇਂਦਾ ਹੈ । ਇਹ ਪ੍ਰਥਾ ਸਪਸ਼ਟ ਰੂਪ ਵਿਚ ਆਰੀਆ ਹਿੰਦੂਆਂ ਦਾ ਪ੍ਰਭਾਵ ਜਾਪਦੀ ਹੈ । ਜਿਨ੍ਹਾਂ ਪਰਿਵਾਰਾ ਵਿਚ ਬੱਚੇ

ਬਹੁਤਾ ਚਿਰ ਜ਼ਿੰਦਾ ਨਹੀਂ ਰਹਿੰਦੇ, ਉਨ੍ਹਾਂ ਵਿਚ ਇਕ ਵਿਲੱਖਣ ਜਿਹੀ ਰੀਤ ਪ੍ਰਚਲਤ ਹੈ। ਜਦੋਂ ਬਾਲਕ ਤਿੰਨ ਮਹੀਨੇ ਦਾ ਹੁੰਦਾ ਹੈ, ਜੇ ਲੜਕਾ ਹੋਵੇ, ਤਾਂ ਉਸ ਦਾ ਵਿਆਹ ਉਹਦੀ ਮਾਂ ਨਾਲ ਅਤੇ ਕੰਨਿਆ ਹੋਵੇ ਤਾ ਉਸ ਦਾ ਵਿਆਹ ਉਸਦੇ ਪਿਤਾ ਦੇ ਨਾਲ ਕਰ ਦਿੱਤਾ ਜਾਦਾ ਹੈ, ਤਾਂ ਜੋ ਦੁਸ਼ਟ ਪ੍ਰਭਾਵਾਂ ਦਾ ਨਿਵਾਰਣ ਹੋਵੇ ਅਤੇ ਬੱਚਾ ਲੰਮੇ ਸਮੇਂ ਤੱਕ ਜਿਉਂਦਾ ਰਹਿ ਸਕੇ। ਕਦੇ ਕਦੇ ਅਜਿਹੇ ਪਰਿਵਾਰ ਦਾ ਪਿਤਾ ਨਵਜੰਮੇ ਬਾਲਕ ਨੂੰ ਟੋਕਰੀ ਵਿਚ ਬਿਠਾ ਕੇ ਘਰ ਘਰ ਵੇਚਦਾ ਫਿਰਦਾ ਹੈ। ਪਰ ਸਭ ਲੋਕ, ਉਸ ਨੂੰ ਖਰੀਦਣ ਵਿਚ ਆਪਣੀ ਅਸਮਰਥਤਾ ਪ੍ਰਗਟ ਕਰਦੇ ਹਨ ਅਤੇ ਗੁਆਂਢ ਦੇ ਘਰ ਜਾ ਕੇ ਵੇਚਣ ਦੀ ਕੋਸ਼ਿਸ਼ ਕਰਨ ਲਈ ਕਹਿੰਦਾ ਹੈ। ਅਖੀਰ ਨਿਰਾਸ ਹੋ ਕੇ ਪਿਤਾ ਆਪਣੇ ਘਰ ਪਰਤ ਆਉਂਦਾ ਹੈ। ਦੂਜੇ ਦਿਨ ਉਹ ਆਦਮੀ ਵੇਚਣ ਦੀ ਕੋਸ਼ਿਸ਼ ਕਰਨ ਦਾ' ਪਛਤਾਵਾ ਕਰਨ ਲਈ ਪਿੰਡ ਭਰ ਦੇ ਲੋਕਾ ਨੂੰ ਦਾਅਵਤ ਦੇਂਦਾ ਹੈ। ਇਸ ਪ੍ਰਥਾ ਦਾ ਆਸਾਮ ਦੀਆ ਦੂਜੀਆ ਜਾਤੀਆ ਵਿਚ ਪ੍ਰਚਲਤ ਉਸ ਪ੍ਰਥਾ ਨਾਲ ਮੁਕਾਬਲਾ ਕੀਤਾ ਜਾ ਸਕਦਾ ਹੈ, ਜਿਸ ਵਿਚ ਜਿਨ੍ਹਾ ਮਾਪਿਆਂ ਦੇ ਬੱਚੇ ਜ਼ਿੰਦਾ ਨਹੀਂ ਰਹਿੰਦੇ, ਉਹ ਨਵਜੰਮੇ ਬਾਲਕ ਨੂੰ ਪੈਸੇ ਦੋ ਪੈਸੇ ਦੇ ਨਾ ਮਾਤਰ ਮੁੱਲ ਉਤੇ 'ਵੇਚ' ਦਿੰਦੇ ਹਨ।

ਪ੍ਰਸਿੱਧ ਆਸਾਮੀ ਕਵੀ ਰਘੂਨਾਥ ਚੋਧਰੀ, ਮੌਤ ਦੇ ਬਿਸਤਰੇ ਨੂੰ ਨਵੇਂ ਵਿਆਹੇ ਲਾੜੇ ਦੀ ਸੁਹਾਗ ਰਾਤ ਦੀ ਸੇਜ ਮੰਨਦੇ ਹਨ, ਜੋ ਉਸ ਨੂੰ ਆਪਣੇ ਸਿਰਜਣਹਾਰ ਨਾਲ ਜੋੜ ਦੇਂਦੀ ਹੈ। ਰਾਬਿੰਦਰਨਾਥ ਟੈਗੋਰ ਲਈ ਵੀ ਮੌਤ ਪ੍ਰਭੂ ਦੇ ਸਮਾਨ ਹੈ (ਮਰਣ ਰੇ ਤੁਹੂ ਮਮ ਸ਼ਿਆਮ ਸਮਾਨ) ਪਿੰਡ ਦੇ ਸਿੱਧੇ ਸਾਧੇ ਲੋਕਾ ਤੋਂ ਇਸ ਤਰ੍ਹਾਂ ਦੀਆ ਸੁਲਝੀਆਂ ਹੋਈਆ ਭਾਵਨਾਵਾ ਦੀ ਤਾ ਆਸ਼ਾ ਨਹੀਂ ਕੀਤੀ ਜਾ ਸਕਦੀ; ਪਰ ਜ਼ਿੰਦਗੀ ਨੇ, ਉਨ੍ਹਾ ਨੂੰ, ਮੌਤ ਦਾ ਮੁਕਾਬਲਾ ਗੌਰਵ ਦੇ ਨਾਲ ਕਰਨਾ ਸਿਖਾਇਆ ਹੈ। ਬਾਈਬਲ ਦਾ ਇਕ ਬਚਨ ਹੈ : "ਤੂੰ ਮਿੱਟੀ ਤੋਂ ਬਣਿਆ ਏਂ ਅਤੇ ਮਿੱਟੀ ਵਿਚ ਹੀ ਮਿਲ ਜਾਵੇਗਾ।" ਆਸਾਮੀ ਕਿਸਾਨ ਆਪਣੇ ਲੋਕ ਗੀਤਾਂ ਵਿਚ ਇਸ ਨਾਲ ਮਿਲਦਾ ਜੁਲਦਾ ਗੀਤ ਗਾਉਂਦੇ ਹਨ : "ਅੰਤਮ ਸਫ਼ਰ ਵੇਲੇ ਸਿਰਫ ਦੋ ਟੁੱਕੜੇ ਲਕੜੀ ਦੇ ਤੇਰੇ ਨਾਲ ਜਾਣਗੇ ?" ਸੋਗ ਦੇ ਦਿਨਾਂ ਵਿਚ ਪੀੜਤ ਪਰਿਵਾਰ ਨੂੰ ਧੀਰਜ ਦੇਣ ਲਈ ਦੋਸਤ ਅਤੇ ਸਾਕ-ਸੰਬੰਧੀ ਕਈ ਦਿਨਾਂ ਤਕ ਉਨ੍ਹਾਂ ਦੇ ਨਾਲ ਰਹਿੰਦੇ ਹਨ ਅਤੇ ਉਪ੍ਰੋਕਤ ਕਿਸਮ ਦੇ ਵੈਰਾਗਮਈ ਵਿਚਾਰਾਂ, ਛੋਟੇ ਮੋਟਿਆਂ ਮਨੋਰੰਜਨਾ ਜਾਂ ਸਾਸਤਰਾ ਦੇ ਪਾਠ ਦੁਆਰਾ ਉਨ੍ਹਾਂ ਦਾ ਦੁਖ ਵੰਡਣ ਦੀ ਕੋਸ਼ਿਸ਼ ਕਰਦੇ ਹਨ। ਸਰਾਧ ਦੇ ਦਿਨਾਂ ਵਿਚ ਲੰਮੇ ਚੌੜੇ ਭੋਜ ਦਾ ਪ੍ਰਬੰਧ ਕੀਤਾ ਜਾਂਦਾ ਹੈ। ਜ਼ਿੰਦਗੀ ਦੀ ਦੌੜ ਫਿਰ ਸ਼ੁਰੂ ਹੋ ਜਾਂਦੀ ਹੈ ਅਤੇ ਪਰਿਵਾਰ ਦੇ ਲੋਕ ਰੋਜਮਰਾ ਦੇ ਕੰਮ-ਕਾਜ ਵਿਚ ਜੁੱਟ ਜਾਂਦੇ ਹਨ।

ਆਸਾਮ ਦੀਆਂ ਸਾਰੀਆਂ ਗੈਰ-ਆਰੀਆਈ ਜਾਤੀਆਂ ਵਿਚ, ਮੁਰਦੇ ਨੂੰ ਦੱਬਣ ਦੀ ਪ੍ਰਥਾ, ਸਮਾਨ ਰੂਪ ਵਿਚ ਵੇਖੀ ਜਾਂਦੀ ਹੈ। ਪਰੰਤੂ ਹਿੰਦੂ ਪ੍ਰਭਾਵ ਹੇਠ ਹੁਣ ਕੁਝ ਲੋਕਾਂ ਨੇ ਦਾਹ ਸੰਸਕਾਰ ਸ਼ੁਰੂ ਕਰ ਦਿੱਤਾ ਹੈ। ਫਿਰ ਵੀ ਆਕ, ਅਦੀਮ, ਡਾਫਲਾ ਅਤੇ ਕਈ ਨਾਗਾ ਕਬੀਲੇ, ਜੋ ਹਿੰਦੂ ਪ੍ਰਭਾਵ ਤੋਂ ਮੁਕਤ ਹਨ, ਮੁਰਦੇ ਨੂੰ

ਦਫਨਾਣਾ ਹੀ ਜ਼ਿਆਦਾ ਪਸੰਦ ਕਰਦੇ ਹਨ । ਹਿੰਦੂ ਧਰਮ ਨੂੰ ਗ੍ਰਹਿਣ ਕਰਨ ਤੋਂ ਪਹਿਲਾਂ ਅਹੋਮਾਂ ਵਿਚ ਵੀ ਇਹੋ ਪ੍ਰਥਾ ਸੀ । ਮਿਕਰੀ ਅਤੇ ਦਿਉਰੀ ਮੁਰਦੇ ਨੂੰ ਜਲਾਂਦੇ ਹਨ, ਜਦੋਂ ਕਿ ਬੋਡੋ ਕਬੀਲਿਆਂ ਵਿਚ ਅਗਨ ਦਾਹ ਅਤੇ ਦਫਨਾਣ ਦੀਆਂ ਪ੍ਰਥਾਵਾਂ ਤੋਂ ਇਲਾਵਾ ਇਕ ਤੀਜੀ ਪ੍ਰਥਾ ਵੀ ਪ੍ਰਚਲਤ ਹੈ । ਕੁਝ ਬੋਡੋ ਮੁਰਦੇ ਦਫਨਾਂਦੇ ਹਨ, ਕੁਝ ਜਲਾਂਦੇ ਹਨ, ਜਦੋਂ ਕਿ ਕੁਝ ਮੁਰਦੇ ਨੂੰ ਕਿਸੇ ਉਜਾੜ ਸ਼ਮਸ਼ਾਨ ਭੂਮੀ ਵਿਚ ਲਿਜਾ ਕੇ, ਉਸ ਨੂੰ ਵੈਸੇ ਹੀ ਰੱਖ ਆਉਂਦੇ ਹਨ । ਡਾਫਲਾ ਕਬੀਲੇ ਦੇ ਲੋਕ ਦਫਨਾਣ ਦਾ ਕੰਮ ਪੂਰਾ ਹੋਣ ਤੋਂ ਬਾਅਦ ਚਾਰ ਚੁਫੇਰੇ ਤੀਰ ਛੱਡਦੇ ਹਨ ਤਾਂ ਜੋ ਦੁਸ਼ਟ ਰੂਹਾਂ ਦਾ ਨਿਵਾਰਣ ਹੋ ਜਾਵੇ । ਕਈ ਕਬੀਲਿਆਂ ਵਿਚ ਮੁਰਦੇ ਦਾ ਕਿਰਿਆ-ਕਰਮ ਉਸ ਦੀ ਉਮਰ ਉੱਤੇ ਨਿਰਭਰ ਕਰਦਾ ਹੈ । ਡੋਵਾਨੀਆ ਵਿਚ ਜੇ ਮ੍ਰਿਤਕ ਦੀ ਉਮਰ ਵੀਹ ਸਾਲਾਂ ਤੋਂ ਉਪਰ ਹੋਵੇ, ਤਾ ਮੁਰਦੇ ਨੂੰ ਜਲਾਇਆ ਜਾਂਦਾ ਹੈ ਅਤੇ ਜੇ ਘੱਟ ਹੋਵੇ ਤਾਂ ਦੱਬਿਆ ਜਾਂਦਾ ਹੈ । ਫਾਕਿਯਾਲ ਪੰਦਰਾਂ ਵਰ੍ਹਿਆ ਤੋਂ ਉਪਰ ਦੇ ਮ੍ਰਿਤਕ ਨੂੰ ਜਲਾਂਦੇ ਹਨ ਅਤੇ ਜੇ ਉਹ ਪੰਦਰਾਂ ਤੋਂ ਘੱਟ ਹੋਵੇ ਤਾਂ ਦੱਬਦੇ ਹਨ । ਜੇ ਮੌਤ ਗੈਰ-ਕੁਦਰਤੀ ਢੰਗ ਨਾਲ ਹੋਈ ਹੋਵੇ, ਤਾਂ ਵੀ ਉਸ ਬਾਰੇ ਰੀਤਾਂ ਰਸਮਾਂ ਬਦਲ ਜਾਂਦੀਆਂ ਹਨ । ਜੇ ਕਿਸੇ ਤੀਵੀਂ ਦੀ ਗਰਭ-ਅਵਸਥਾ ਵਿਚ ਮੌਤ ਹੋ ਜਾਵੇ ਜਾਂ ਕੋਈ ਆਦਮੀ ਦੁਰਘਟਨਾ ਦੇ ਕਾਰਨ ਮਰ ਜਾਵੇ ਆਦਿ ਤਾ ਕਬੀਲੇ ਦੇ ਲੋਕ ਉਸ ਦੀ ਕਬਰ ਉੱਤੇ ਖਾਣ ਪੀਣ ਦੀਆਂ ਵਸਤੂਆਂ ਭੇਂਟ ਨਹੀਂ ਕਰਦੇ । ਜੇ ਮੌਤ ਕਿਸੇ ਮਹਾਂਮਰੀ ਦੇ ਕਾਰਨ ਹੋਈ ਹੋਵੇ, ਤਾ ਦਿਉਰੀ ਲੋਕ ਮੁਰਦੇ ਨੂੰ ਜਲਾਂਦੇ ਨਹੀਂ, ਸਗੋਂ ਪਹਿਲਾਂ ਉਸ ਨੂੰ ਦੱਬ ਦਿਤਾ ਜਾਦਾ ਹੈ ਅਤੇ ਫਿਰ ਉਸ ਦੀਆਂ ਹੱਡੀਆਂ ਦੇ ਪਿੰਜਰ ਨੂੰ ਖੋਦ ਕੇ ਬਾਹਰ ਕੱਢ ਕੇ ਜਲਾਇਆ ਜਾਦਾ ਹੈ । ਖਾਸੀ ਅਤੇ ਰਾਭਾ ਕਬੀਲਿਆਂ ਵਿਚ ਲੋੜ ਅਨੁਸਾਰ ਅਗਨੀ ਦਾਹ ਅਤੇ ਦਫਨਾਣ ਦੀਆਂ ਦੋਵੇਂ ਰੀਤਾਂ ਪ੍ਰਚਲਤ ਹਨ । ਆਓ (Ao) ਨਾਗਿਆ ਵਿਚ ਮ੍ਰਿਤਕ ਦੇਹ ਨੂੰ ਇਕ ਉੱਚ ਮਚਾਨ ਉੱਤੇ ਰੱਖ ਦਿੱਤਾ ਜਾਂਦਾ ਹੈ ਤਾ ਜੋ ਕਾਂ, ਗਿਰਝਾਂ ਅਤੇ ਇੱਲਾ ਖਾ ਜਾਣ । ਪਹਿਲਾਂ ਮਚਾਨ ਦੇ ਹੇਠਾਂ ਅੱਗ ਬਾਲਣ ਦਾ ਰਿਵਾਜ ਸੀ ਤਾ ਜੋ ਮ੍ਰਿਤਕ ਦੀ ਦੇਹ ਸੁੱਕ ਕੇ ਛੇਤੀ ਨਸ਼ਟ ਹੋ ਜਾਵੇ ।

ਬਹੁਤ ਸਾਰੇ ਕਬੀਲਿਆਂ ਵਿਚ ਕਿਸੇ ਨਾ ਕਿਸੇ ਤਰ੍ਹਾ ਅਗਲੇ ਲੋਕ ਵਿਚ ਜਾ ਮਰਨ ਮਗਰੋਂ ਵੀ ਜ਼ਿੰਦਗੀ ਵਿਚ ਵਿਸ਼ਵਾਸ ਪਾਇਆ ਜਾਂਦਾ ਹੈ । ਉਨ੍ਹਾਂ ਵਿਚੋਂ ਕਈ ਲੋਕ ਰੂਹਾਂ ਦੇ ਕਿਸੇ ਹੋਰ ਰੂਪ ਜਾਂ ਜੂਨ ਵਿਚ ਪੁਨਰ-ਜਨਮ ਉੱਤੇ ਵੀ ਵਿਸ਼ਵਾਸ ਰੱਖਦੇ ਹਨ । ਲਾਲੁੰਗ ਕਬੀਲੇ ਵਿਚ ਜੇ ਕੋਈ ਬੱਚਾ ਬਹੁਤ ਜ਼ਿਆਦਾ ਰੋਏ ਤਾਂ ਇਹ ਧਾਰਨਾ ਹੈ ਕਿ ਉਸ ਦੇ ਰੂਪ ਵਿਚ ਪਰਿਵਾਰ ਦੇ ਕਿਸੇ ਮੋਏ ਵਿਅਕਤੀ ਨੇ ਮੁੜ ਜਨਮ ਲਿਆ ਹੈ । ਮਿਕਰਾਂ ਵਿਚ ਬੱਚੇ ਨੂੰ ਉਸ ਦੇ ਦਾਦੇ ਦਾ ਨਾਂ ਦੇਣ ਦੀ ਜੋ ਪ੍ਰਥਾ ਹੈ, ਉਸ ਦੇ ਪਿੱਛੇ ਵੀ ਇਹੋ ਭਾਵਨਾ ਕੰਮ ਕਰਦੀ ਹੈ ਕਿ ਪੋਤਰੇ ਦੇ ਰੂਪ ਵਿਚ ਦਾਦੇ ਨੇ ਹੀ ਮੁੜ ਜਨਮ ਲਿਆ ਹੈ । ਪਰ ਪੁਨਰ-ਜਨਮ ਬਾਰੇ ਸਭ ਤੋਂ ਅਦਭੁਤ ਧਾਰਨਾ ਬੋਡੋ ਅਤੇ ਡਾਫਲਾ ਕਬੀਲਿਆਂ ਦੀ ਹੈ । ਡਾਫਲਾਵਾ ਦੇ ਵਿਸ਼ਵਾਸ ਅਨੁਸਾਰ ਮਰ ਗਏ ਪ੍ਰਾਣੀਆਂ ਦੀਆ ਰੂਹਾਂ ਰੰਗ ਬਰੰਗੀਆ

ਤਿੱਤਲੀਆ ਦੇ ਰੂਪ ਵਿਚ ਪ੍ਰਿਥਵੀ ਉੱਤੇ ਵਿਚਰਦੀਆਂ ਰਹਿੰਦੀਆਂ ਹਨ। ਜੇ ਕੋਈ ਬੋਡੋ ਜਵਾਨੀ ਵਿਚ ਵੀ ਕੁਆਰਾ ਮਰ ਜਾਵੇ ਤਾ ਉਹਦੀ ਕਬਰ ਦੇ ਕੋਲ ਕੇਲੇ ਦਾ ਪੌਦਾ ਲਗਾਇਆ ਜਾਦਾ ਹੈ, ਤਾਂ ਜੋ ਵਰਤਮਾਨ ਜੀਵਨ ਵਿਚ, ਵਿਆਹੁਤਾ ਜੀਵਨ ਤੇ ਸੰਤਾਨ ਦਾ ਜੋ ਆਨੰਦ ਉਸ ਨੂੰ ਨਹੀਂ ਮਿਲਿਆ, ਉਹ ਅਗਲੇ ਜੀਵਨ ਵਿਚ ਪ੍ਰਾਪਤ ਹੋ ਸਕੇ। ਬੋਡੋ ਤੀਵੀਂ ਦੀ ਮੌਤ ਮਗਰੋਂ ਉਸ ਦੀ ਕਬਰ ਦੇ ਕੋਲ ਪਿੱਪਲ ਦਾ ਦਰੱਖ਼ਤ ਬੀਜਿਆ ਜਾਂਦਾ ਹੈ, ਤਾ ਜੋ ਅਗਲੇ ਜਨਮ ਉਸ ਨੂੰ ਪਿੱਪਲ ਦੇ ਪੱਤਿਆਂ ਵਰਗੇ ਘਣੇ ਵਾਲ ਪ੍ਰਾਪਤ ਹੋ ਸਕਣ। ਅਗਨ ਦਾਹ ਸਸਕਾਰ ਜਾਂ ਦਫਨਾਣ ਤੋਂ ਪਹਿਲਾਂ ਉਸ ਦੇ ਹੋਠਾ ਦੇ ਵਿਚਕਾਰ ਲਾਲ ਰੰਗ ਦਾ ਧਾਗਾ ਰੱਖ ਦਿਤਾ ਜਾਂਦਾ ਹੈ, ਤਾ ਜੋ ਪੁਨਰ-ਜਨਮ ਵਿਚ ਗੁਲਾਬੀ ਰੰਗ ਦੇ ਪਤਲੇ ਹੋਂਠ ਪ੍ਰਾਪਤ ਹੋਣ, ਜਿਸ ਨੂੰ ਸੁੰਦਰਤਾ ਦਾ ਲੱਛਣ ਮੰਨਿਆ ਜਾਦਾ ਹੈ।

# 5. ਮੇਲੇ ਅਤੇ ਉਤਸਵ

ਮੁਗਾ ਦੀ ਗੁੱਡੀ ਮੈਨੂੰ ਬਹੁਤ ਪਿਆਰੀ ਏ
ਉਨੀ ਹੀ ਪਿਆਰੀ ਏ ਫਿਰਕੀ
ਉਸ ਤੋਂ ਪਿਆਰਾ ਬੀਹੂ ਬਹਾਗ ਦਾ
ਬਿਨਾਂ ਉਸ ਮੇਰਾ ਜੀਣਾ ਮੁਹਾਲ ਏ।

ਇਸ ਬੀਹੂ ਗੀਤ ਵਿਚ ਜਿਸ ਰੇਸ਼ਮ ਦੀ ਗੁੱਡੀ ਅਤੇ ਬੁਣਨ ਵਾਲੀ ਫਿਰਕੀ ਦਾ ਜ਼ਿਕਰ ਹੈ, ਉਹ ਦੋਵੇਂ ਆਸਾਮੀ ਤੀਵੀਆ ਦੇ ਪਿਆਰੇ ਕਰਘੇ ਦੀ ਪ੍ਰਤਿਨਿਧਤਾ ਕਰਦੀਆਂ ਹਨ। ਪਰ ਉਸ ਤੋਂ ਵੀ ਜ਼ਿਆਦਾ ਪਿਆਰਾ ਬੀਹੂ ਦਾ ਉਤਸਵ ਹੈ, ਜੋ ਆਸਾਮੀ ਹਮੇਸ਼ਾ ਵਿਸਾਖ ਵਿਚ ਮਨਾਉਂਦੇ ਹਨ। ਬੀਹੂ ਆਸਾਮ ਦੇ ਲੋਕਾਂ ਦਾ ਸਭ ਤੋਂ ਵੱਡਾ ਤੇ ਗੌਰਵ ਵਾਲਾ ਤਿਉਹਾਰ ਹੈ। ਵਾਹੀ ਖੇਤੀ ਦੇ ਨਾਲ ਸੰਬੰਧਿਤ ਹੋਣ ਦੇ ਕਾਰਨ ਬੀਹੂ ਦਾ ਧਾਰਮਿਕ ਵਿਸ਼ਵਾਸਾਂ ਨਾਲ ਜਿਆਦਾ ਵਾਸਤਾ ਨਹੀਂ। ਬੀਹੂ ਆਸਾਮ ਦੀ ਸਭ ਤੋਂ ਵੱਡੀ ਪੈਦਾਵਾਰ ਧਾਨ ਦੀ ਫਸਲ ਦੀਆਂ ਵੱਖੋ ਵੱਖ ਅਵਸਥਾਵਾਂ ਦੇ ਦੌਰਾਨ, ਸਾਲ ਵਿਚ ਤਿੰਨ ਵਾਰ ਮਨਾਇਆ ਜਾਂਦਾ ਹੈ—ਬਹਾਗ (ਵਿਸਾਖ) ਬੀਹੂ, ਕਾਤੀ (ਕੱਤਕ) ਬੀਹੂ ਅਤੇ ਮਾਘ ਬੀਹੂ। ਫ਼ਸਲ ਦੀ ਪਹਿਲੀ ਅਵਸਥਾ ਵਿਚ ਕਿਸਾਨ ਖੇਤ ਨੂੰ ਵਾਹ ਕੇ ਤਿਆਰ ਕਰਦੇ ਹਨ, ਦੂਜੀ ਅਵਸਥਾ ਵਿਚ ਜਦੋਂ ਪਨੀਰੀ ਨੂੰ ਦੂਜੀ ਥਾਂ ਲਗਾਣ ਮਗਰੋਂ, ਧਾਨ ਦਾ ਕੋਮਲ ਅੰਕੁਰ ਵਧਣਾ ਆਰੰਭ ਹੁੰਦਾ ਹੈ ਅਤੇ ਤੀਜੀ ਸਥਿਤੀ ਵਿਚ ਜਦੋਂ ਪੱਕੀ ਹੋਈ ਫ਼ਸਲ ਦੀ ਕਟਾਈ ਹੁੰਦੀ ਹੈ। ਤਿੰਨ ਬੀਹੂਆਂ ਦਾ ਸਮਾਂ ਆਕਾਸ਼ ਵਿਚ, ਸੂਰਜ ਦੀ ਸਥਿਤੀ ਨਾਲ ਵੀ ਸੰਬੰਧਿਤ ਹੈ। ਡਾ. ਪ੍ਰਫੁਲਦੱਤ ਗੋਸਵਾਮੀ ਲਿਖਦੇ ਹਨ, "ਖਗੋਲ ਵਿਗਿਆਨ ਅਨੁਸਾਰ ਬਹਾਗ ਬੀਹੂ ਬਸੰਤ ਰੁੱਤ ਦੀ ਵਿਸੁਵੀ ਨੂੰ ਜਦੋਂ ਦਿਨ ਰਾਤ ਬਰਾਬਰ ਹੁੰਦੇ ਹਨ ਅਤੇ ਕਾਤੀ ਬੀਹੂ ਪੱਤਝੜ ਰੁੱਤ ਵਿਚ ਬਰਾਬਰੀ ਦੇ ਵਿਸੁਵੀ ਦਿਵਸ ਅਤੇ ਮਾਘ ਬੀਹੂ ਉਤਰਾਇਣ ਨਾਲ ਸੰਬੰਧਿਤ ਹੈ। ਬੀਹੂ ਸ਼ਬਦ ਦੀ ਵਿਉਂਤਪਤੀ ਸੰਸਕ੍ਰਿਤ ਦੇ 'ਵਿਸੁਵਾਂ' ਸ਼ਬਦ ਤੋਂ ਹੋਈ ਹੈ।"

ਤਿੰਨਾਂ ਬੀਹੂਆਂ ਵਿਚੋਂ ਬਹਾਗ ਬੀਹੂ ਸਭ ਨਾਲੋਂ ਜ਼ਿਆਦਾ ਮਹੱਤਵਪੂਰਣ ਹੈ। ਉਸ ਨੂੰ ਰੰਗਲੀ (ਆਨੰਦਮਈ) ਬੀਹੂ ਵੀ ਕਿਹਾ ਜਾਂਦਾ ਹੈ। ਅਪ੍ਰੈਲ ਦੇ ਮੱਧ ਵਿਚ

ਪੈਂਦੇ ਇਸ ਉਤਸਵ ਨਾਲ ਹੀ ਆਸਾਮੀ ਨਵਾਂ ਸਾਲ ਆਰੰਭ ਹੁੰਦਾ ਹੈ । ਉਦੋਂ ਬਸੰਤ ਰੁੱਤ ਸ਼ੁਰੂ ਹੋ ਚੁੱਕੀ ਹੁੰਦੀ ਹੈ । ਹੇਮ ਬਰੂਆ ਦੇ ਸ਼ਬਦਾਂ ਵਿਚ, "ਅਪ੍ਰੈਲ ਦੇ ਅੱਧ ਵਿਚ ਸ਼ੁਰੂ ਹੋਣ ਵਾਲੇ ਆਸਾਮੀ ਨਵੇਂ ਵਰ੍ਹੇ ਦੇ ਆਗਮਨ ਦੇ ਨਾਲ ਪ੍ਰਿਥਵੀ ਤੋਂ ਸਰਦ-ਰੁੱਤ ਦਾ ਕੁਹਰਾ ਅਤੇ ਧੁੰਦ ਦਾ ਪਰਦਾ ਤਣ ਜਾਂਦਾ ਹੈ, ਜਾੜੇ ਨਾਲ ਠਰੀ ਹੋਈ ਧਰਤੀ ਕਿਸੇ ਰਹੱਸਮਈ ਛੁਹ ਨਾਲ ਮੁੜ ਹਰੀ ਭਰੀ ਹੋ ਉੱਠਦੀ ਹੈ । ਇਹ ਛੁਹ ਪ੍ਰਫੁਲਤ ਬਸੰਤ ਦੀ ਹੁੰਦੀ ਹੈ ਜੋ ਪਿੰਜਰ ਵਾਂਗ ਖੜੇ ਸੁੱਕੇ ਦਰੱਖਤਾਂ, ਖਾਲ੍ਹੀ ਪਸਰੇ ਖੇਤਾਂ ਅਤੇ ਠਿਠਰੇ ਹੋਏ ਦਿਲਾਂ ਵਿਚ ਸੰਗੀਤ ਅਤੇ ਖੁਸ਼ੀ ਦੀਆਂ ਤਰੰਗਾਂ ਛੇੜ ਦੇਂਦੀ ਹੈ । ਬੀਹੂ ਉਤਸਵ ਦਰਅਸਲ ਮਨੁੱਖੀ ਹਿਰਦੇ ਦੀ ਉਸ ਆਦਿਮ ਪ੍ਰੇਰਣਾ ਦਾ ਪ੍ਰਗਟਾਵਾ ਹੈ, ਜੋ ਮਨੁੱਖ ਨੂੰ ਆਪਣੇ ਹਿਰਦੇ ਦੇ ਉਲਾਸ ਨੂੰ ਨਾਚ ਅਤੇ ਸੰਗੀਤ, ਉਤਸਵਾਂ ਅਤੇ ਕਰਮ ਕਾਂਡਾਂ ਦੇ ਵਸੀਲੇ ਦੁਆਰਾ ਵਿਅਕਤ ਕਰਨ ਲਈ ਪ੍ਰੇਰਦੀ ਹੈ । ਬਹਾਗ ਬੀਹੂ ਦਾ ਉਤਸਵ ਪ੍ਰਕਿਰਤੀ ਦੀ ਉਤਪਾਦਨਸ਼ੀਲ ਉਤਪਤੀ ਦਾ ਪ੍ਰਤੀਕ ਹੈ ।"

ਇਹ ਉਤਸਵ ਚੇਤਰ ਦੇ ਅੰਤਮ ਦਿਨ ਆਰੰਭ ਹੁੰਦਾ ਹੈ । ਸੰਗਰਾਂਦ ਦਾ ਦਿਨ ਪਸ਼ੂਆਂ ਦੇ ਹਿੱਤ ਲਈ ਮਨਾਇਆ ਜਾਂਦਾ ਹੈ । ਇਸ ਲਈ ਇਸ ਦਿਨ ਨੂੰ ਗਾਰੂ ਬੀਹੂ ਕਿਹਾ ਜਾਂਦਾ ਹੈ । ਸਵੇਰ ਵੇਲੇ ਮਿੱਟੀ ਵਿਚ ਚਲਾਈ ਅਤੇ ਹਲਦੀ ਨੂੰ ਮਿਲਾ ਕੇ ਪਸ਼ੂਆਂ ਦੇ ਮੱਥੇ ਅਤੇ ਸਿੰਗਾਂ ਉੱਤੇ ਧੂੜ ਦਿੱਤਾ ਜਾਂਦਾ ਹੈ । ਇਸ ਤੋਂ ਪਹਿਲਾਂ ਸਿੰਗਾਂ ਉੱਤੇ ਸਰੋਂ ਦੇ ਤੇਲ ਦੀ ਮਾਲਿਸ਼ ਕਰ ਲਈ ਜਾਂਦੀ ਹੈ । ਉਸ ਦੇ ਬਾਅਦ ਪਸ਼ੂਆਂ ਨੂੰ ਹਿੱਕ ਕੇ ਨੇੜੇ ਦੇ ਕਿਸੇ ਤਲਾਬ ਜਾਂ ਨਦੀ ਉੱਤੇ ਲਿਜਾਂਦੇ ਹਨ । ਸਾਰੇ ਰਸਤੇ ਉਨ੍ਹਾਂ ਨੂੰ ਬਾਂਸ ਦੇ ਬਣੇ ਚਾਕਮਾਰੀ ਨਾਮਕ ਤੰਗੜ ਵਰਗੇ ਔਜ਼ਾਰ ਵਿਚ ਬੱਝੇ ਕੱਦੂ, ਬੈਂਗਣ, ਹਲਦੀ ਆਦਿ ਨਾਲ ਸੱਟਾਂ ਮਾਰੀਆਂ ਜਾਦੀਆਂ ਹਨ । ਨਾਲੋ ਨਾਲ ਇਹ ਤੁਕਾਂ ਦੁਹਰਾਈਆਂ ਜਾਂਦੀਆਂ ਹਨ :

"ਖ਼ੂਬ ਕੱਦੂ ਖਾਓ, ਖਾਓ ਬੈਂਗਣ ਤੇ ਖ਼ੂਬ ਤਕੜੇ ਬਣੋ
ਪਿਉ ਤੇਰਾ ਪਤਲਾ ਤੇ ਦੁਬਲੀ ਮਾਂ ਤੇਰੀ
ਪਰ ਤੈਨੂੰ ਖ਼ੂਬ ਮੋਟਾ-ਤਾਜ਼ਾ ਬਣਨਾ ਚਾਹੀਦਾ ਹੈ ।"

ਪਸ਼ੂਆਂ ਨੂੰ ਦੋ ਜੰਗਲੀ ਬੂਟੀਆਂ ਦਿਘਲਾਤੀ ਅਤੇ ਮਖੀਯਾਤੀ ਦੀਆਂ ਟਹਿਣੀਆਂ ਨਾਲ ਵੀ ਮਾਰਿਆ ਜਾਂਦਾ ਹੈ । ਨਦੀ ਵਿਚ ਉਨ੍ਹਾਂ ਨੂੰ ਖ਼ੂਬ ਚੰਗੀ ਤਰ੍ਹਾਂ ਮਲ ਕੇ ਨਹਾਇਆ ਜਾਂਦਾ ਹੈ ਅਤੇ ਫਿਰ ਘਾਹ ਚਰਨ ਲਈ ਛੱਡ ਦਿੱਤਾ ਜਾਂਦਾ ਹੈ । ਇਸ ਤੋਂ ਬਾਅਦ ਇੱਜੜਾਂ ਨੂੰ ਚਾਰਨ ਵਾਲੇ ਚਰਵਾਹੇ ਨਦੀ ਵਿਚ ਨਹਾਂਦੇ ਹਨ । ਘਰ ਪਰਤਣ ਵੇਲੇ ਉਹ ਚਾਕਮਾਰੀ ਅਤੇ ਉਸ ਵਿਚ ਬੰਨ੍ਹੇ ਹੋਏ ਬੈਂਗਣ, ਕੱਦੂ ਆਦਿ ਦੇ ਬਚੇ ਟੁਕੜੇ ਵਾਪਸ ਲੈ ਆਉਂਦੇ ਹਨ । ਉਨ੍ਹਾਂ ਨੂੰ ਘਰ ਦੇ ਛੱਪਰ ਵਿਚ ਲੁਕੋ ਕੇ ਰੱਖ ਦਿੱਤਾ ਜਾਂਦਾ ਹੈ ਇਸ ਦੇ ਬਾਅਦ ਪਰਿਵਾਰ ਦੇ ਸਭ ਲੋਕ ਮਿੱਟੀ, ਚਾਲਾਈ ਅਤੇ ਹਲਦੀ ਮਿਲਾ ਕੇ ਤਿਆਰ ਕੀਤੇ ਵਟਣੇ ਨੂੰ ਪਿੰਡੇ ਉੱਤੇ ਮਲ ਕੇ ਇਸ਼ਨਾਨ ਕਰਦੇ ਹਨ । ਫਿਰ ਪ੍ਰਾਰਥਨਾ ਕਰ ਕੇ ਬਜ਼ੁਰਗਾਂ ਅਤੇ ਵੱਡਿਆ ਨੂੰ ਨਮਸਕਾਰ ਕੀਤਾ ਜਾਂਦਾ ਹੈ । ਅਖ਼ੀਰ ਵਿਚ ਸਭ ਲੋਕ ਪੂੜੀ, ਦਹੀਂ, ਚਿੜਵੇ ਆਦਿ ਖਾਂਦੇ ਹਨ । ਤ੍ਰਿਕਾਲਾਂ ਵੇਲੇ ਪਸ਼ੂ ਜਦੋਂ ਵਾਪਸ ਘਰ ਪਰਤਦੇ ਹਨ ਤਾਂ ਉਨ੍ਹਾਂ ਦਾ ਰਸਮੀ ਢੰਗ ਨਾਲ ਸਵਾਗਤ ਕੀਤਾ ਜਾਂਦਾ ਹੈ । ਉਨ੍ਹਾਂ ਦੇ

ਖੁਰਾਂ ਨੂੰ ਧੋ ਕੇ, ਉਨ੍ਹਾਂ ਦੇ ਮੱਥੇ ਉੱਤੇ ਚੰਦਨ ਅਤੇ ਸਿੰਗਾਂ ਉੱਤੇ ਸੰਧੂਰ ਧੂੜਿਆ ਜਾਂਦਾ ਹੈ। ਫਿਰ ਉਨ੍ਹਾਂ ਨੂੰ ਚਾਵਲ ਦੇ ਲੂਣੇ ਪੇੜੇ ਖਵਾਏ ਜਾਂਦੇ ਹਨ। ਪਸ਼ੂਆਂ ਦੇ ਵਾੜੇ ਨੂੰ ਲਿਪ ਪੋਚ ਕੇ ਸਾਫ਼ ਕੀਤਾ ਜਾਂਦਾ ਅਤੇ ਉਨ੍ਹਾਂ ਨੂੰ ਬੰਨ੍ਹਣ ਤੋਂ ਪਹਿਲਾਂ ਧਾਨ ਦਾ ਭੂਸਾ ਅਤੇ ਅਗਰਬਤੀਆਂ ਬਾਲ ਕੇ, ਸਾਰੇ ਅਹਾਤੇ ਨੂੰ ਮੱਛਰਾਂ ਅਤੇ ਪਿਸੂਆਂ ਤੋਂ ਮੁਕਤ ਕੀਤਾ ਜਾਂਦਾ ਹੈ। ਇਸ ਕੌੜੀ ਧੂਣੀ ਦੇ ਧੂਏਂ ਨੂੰ ਨਵੀਂ ਪੱਖੀ ਦੀ ਮਦਦ ਨਾਲ ਵਾੜੇ ਦੇ ਕੋਨੇ ਕੋਨੇ ਵਿਚ ਫੈਲਾਇਆ ਜਾਂਦਾ ਹੈ। ਨਵੇਂ ਸਾਲ ਵਿਚ ਪੱਖੀਆਂ ਦੀ ਪਹਿਲੀ ਵਾਰ ਵਰਤੋਂ ਇਸੇ ਦਿਨ ਤੋਂ ਆਰੰਭ ਹੁੰਦੀ ਹੈ। ਧੂਣੀ ਦੀ ਸਵਾਹ ਨੂੰ ਸਰੋਂ ਦੇ ਤੇਲ ਵਿਚ ਮਿਲਾ ਕੇ, ਪਸ਼ੂਆਂ ਦੇ ਮੋਢਿਆਂ ਉੱਤੇ ਚੋਪੜ ਦਿੱਤਾ ਜਾਂਦਾ ਹੈ। ਹੱਲ ਨੂੰ ਧੋ ਪੂੰਝ ਕੇ, ਉਸ ਦੀ ਪੂਜਾ ਕੀਤੀ ਜਾਂਦੀ ਹੈ। ਡਾ. ਗੋਸਵਾਮੀ ਅਨੁਸਾਰ, "ਇਸ ਰੋਜ਼ ਕਾਮਰੂਪ ਦੇ ਬ੍ਰਾਹਮਣ ਅਤੇ ਹੋਰ ਲੋਕ ਗੋ-ਲਛਮੀ ਦੀ ਪੂਜਾ ਕਰਦੇ ਹਨ।"

ਅਗਲਾ ਦਿਨ, ਜੋ ਨਵੇਂ ਸਾਲ ਦਾ ਪਹਿਲਾ ਦਿਨ ਹੁੰਦਾ ਹੈ, ਮਨੁੱਖਾਂ ਦੀ ਭਲਾਈ ਲਈ ਮਨਾਇਆ ਜਾਂਦਾ ਹੈ। ਇਸੇ ਕਰਕੇ ਉਹਦਾ ਨਾ ਮਾਨੂਹ (ਮਨੁੱਖ) ਬੀਹੂ ਪੈ ਗਿਆ ਹੈ। ਸਵੇਰੇ ਇਸ਼ਨਾਨ ਕਰਕੇ ਲੋਕ ਨਵੇਂ ਕਪੜੇ ਪਾਉਂਦੇ ਹਨ। ਫਿਰ ਬਜ਼ੁਰਗਾਂ ਨੂੰ ਨਮਸਕਾਰ ਕਰਨ ਦੇ ਬਾਅਦ ਇਕ ਦੂਜੇ ਨੂੰ ਬੀਹੂ ਵਨ (ਬੀਹੂ ਦੀ ਸੁਗਾਤ) ਦੇਂਦੇ ਹਨ। ਅਕਸਰ ਇਹ ਸੁਗਾਤ ਘਰ ਵਿਚ ਬਣੀ ਹੋਈ ਲਾਲ ਕਿਨਾਰੀ ਦੇ ਗਮਛੇ (ਅੰਗੋਛਾ) ਦੇ ਰੂਪ ਵਿਚ ਹੁੰਦੀ ਹੈ। ਇਸ ਦਿਨ ਵੀ ਪਹਿਲੇ ਦਿਨ ਵਰਗਾ ਹੀ ਭੋਜਨ ਖਾਧਾ ਜਾਂਦਾ ਹੈ। ਬੀਹੂ ਦੇ ਉਤਸਵ ਦੇ ਦੋਹਾਂ ਦਿਨਾਂ ਵਿਚ ਰੋਜ਼ਮਰਾ ਦਾ ਸਾਧਾਰਣ ਖਾਣਾ ਨਹੀਂ ਬਣਾਇਆ ਜਾਦਾ। ਬਜ਼ੁਰਗ ਲੋਕ ਜੋਤਸ਼ੀਆ ਦੇ ਕੋਲ ਜਾਂਦੇ ਹਨ, ਜੋ ਪਤਰੀ-ਪੰਚਾਂਗ ਵੇਖ ਕੇ ਇਹ ਦੱਸਦੇ ਹਨ ਕਿ ਨਵਾਂ ਸਾਲ ਪਰਿਵਾਰ ਲਈ ਕਿਹੋ ਜਿਹਾ ਰਹੇਗਾ। ਜੇ ਭਵਿੱਖ ਚੰਗਾ ਨਾ ਹੋਵੇ, ਤਾਂ ਵੀ ਡਰਨ ਦੀ ਕੋਈ ਗੱਲ ਨਹੀਂ। ਬ੍ਰਾਹਮਣ ਪ੍ਰੋਹਿਤ ਨਾਹਰ (ਨਾਗੇਸ਼ਵਰ ਜਾਂ ਲੋਹ-ਕਾਠ) ਦੇ ਪੱਤਿਆਂ ਉੱਤੇ ਮੰਤਰ ਲਿਖ ਕੇ ਮਹਾਂਦੇਵ ਦਾ ਆਸ਼ੀਰਵਾਦ ਪ੍ਰਾਪਤ ਕਰਦੇ ਹਨ ਤਾਂ ਜੋ ਹਨੇਰੀ ਝੱਖੜ, ਬਿਜਲੀ ਆਦਿ ਸੰਕਟਾਂ ਵਿਚ ਉਨ੍ਹਾਂ ਦੀ ਰੱਖਿਆ ਹੋਵੇ। ਨਾਹਰ ਦੇ ਇਨ੍ਹਾਂ ਪੱਤਿਆਂ ਨੂੰ ਘਰ ਦੇ ਛੱਪਰ ਵਿਚ ਹੁਸ਼ਿਆਰੀ ਨਾਲ ਲੁਕੋ ਕੇ ਰੱਖਿਆ ਜਾਂਦਾ ਹੈ। ਇਸ ਦੇ ਬਾਅਦ ਲੋਕ ਆਪਣੇ ਦੋਸਤਾਂ ਮਿੱਤਰਾਂ ਅਤੇ ਸਾਕ-ਸੰਬੰਧੀਆਂ ਨੂੰ ਮਿਲਣ ਲਈ ਜਾਂਦੇ ਹਨ। ਇਕ ਦੂਜੇ ਲਈ ਨਵੇਂ ਸਾਲ ਦੀਆ ਸ਼ੁਭ ਕਾਮਨਾਵਾਂ ਪ੍ਰਗਟ ਕੀਤੀਆਂ ਜਾਂਦੀਆਂ ਹਨ ਅਤੇ ਮਹਿਮਾਨ ਦੀ ਚੰਗੀ ਆਓ ਭਗਤ ਕੀਤੀ ਜਾਦੀ ਹੈ। ਪਿੰਡ ਦੇ ਨਾਮਘਰਾਂ ਵਿਚ 'ਹੁਸਰੀ' ਨਾਂ ਦੇ ਭਗਤੀ ਗੀਤਾਂ ਦੇ ਗਾਇਨ ਦਾ ਰਸਮੀ ਢੰਗ ਨਾਲ ਆਰੰਭ ਇਸੇ ਦਿਨ ਕੀਤਾ ਜਾਂਦਾ ਹੈ। ਧਾਰਮਿਕ ਅਤੇ ਭਗਤੀ ਰਸ ਵਾਲੇ ਹੁਸਰੀ ਗੀਤਾਂ ਨੂੰ ਢੋਲ, ਮਜੀਰੇ ਅਤੇ ਟਾਕ-ਨਾਮਕ ਬਾਂਸ ਦੇ ਬਣੇ ਸਾਜ਼ ਦੇ ਸੁਰ-ਤਾਲ ਉੱਤੇ ਗਾਇਆ ਜਾਂਦਾ ਹੈ। ਨਾਲ ਹੀ ਬੀਹੂ ਨਾਚ ਅਤੇ ਬੀਹੂ ਗੀਤਾਂ ਦੀ ਧੂਮ ਮਚੀ ਰਹਿੰਦੀ ਹੈ। ਜਿਸ ਘਰ ਇਹ ਜੱਥੇ ਜਾਂਦੇ ਹਨ, ਉਹ ਲੋਕ ਗਾਇਕ ਦੀ ਚਾਹ-ਪਾਣੀ ਅਤੇ ਪਾਨ ਸੁਪਾਰੀ ਨਾਲ ਖਾਤਰ ਕਰਦੇ ਹਨ ਅਤੇ ਥੋੜ੍ਹੀ ਬਹੁਤ ਦੱਖਣਾ ਵੀ ਦੇਂਦੇ ਹਨ। ਅਮੀਰ ਲੋਕ ਸਰਾਈ ਉੱਤੇ ਗਮਛੇ ਰੱਖ ਕੇ ਭੇਟ ਕਰਦੇ ਹਨ। ਇਸ ਦੇ ਬਾਅਦ ਪਰਿਵਾਰ ਦੇ ਸਾਰੇ ਲੋਕ ਹੁਸਰੀ ਗਾਇਕਾ ਨੂੰ ਝੁਕ ਕੇ ਪ੍ਰਣਾਮ

ਕਰਦੇ ਹਨ । ਗਾਇਕਾਂ ਦੇ ਜੱਥੇ ਉਨ੍ਹਾਂ ਨੂੰ ਅਸ਼ੀਰਵਾਦ ਦੇ ਕੇ ਅੱਗੇ ਵੱਧ ਜਾਂਦੇ ਹਨ । ਇਸੇ ਦਿਨ ਬੱਚੇ ਆਂਡਿਆਂ ਦੀ ਲੜਾਈ ਦੀ ਖੇਡ ਖੇਡਦੇ ਹਨ । ਇਕ ਦੂਜੇ ਦੇ ਆਂਡਿਆਂ ਨੂੰ ਫੋੜਨਾ, ਆਂਡੇ ਹਾਰਨੇ ਅਤੇ ਜਿੱਤਣੇ, ਇਕ ਦੂਜੇ ਉੱਤੇ ਆਂਡੇ ਸੁੱਟਣਾ ਆਦਿ ਦੀ ਖੇਡ ਚਲਦੀ ਰਹਿੰਦੀ ਹੈ । ਵਡੇਰੀ ਉਮਰ ਦੇ ਲੋਕ ਪਰੰਪਰਾ ਤੋਂ ਚਲੀ ਆ ਰਹੀ ਕੌਡੀਆਂ ਦੀ ਖੇਡ ਖੇਡਦੇ ਹਨ । ਦੂਰ-ਦੁਰਾਡੇ ਦੇ ਗੱਭਰੂ ਅਤੇ ਮੁਟਿਆਰਾਂ ਦੇ ਟੋਲੇ ਖੁੱਲ੍ਹੀ ਥਾਂ 'ਤੇ ਵੱਡੇ ਦਰੱਖਤਾਂ ਦੀ ਛਾਂ ਹੇਠ ਨਾਚ ਤੇ ਸੰਗੀਤ ਦੀਆਂ ਮਹਿਫਲਾਂ ਜਮਾਂਦੇ ਹਨ ਅਤੇ ਹਰ ਕੋਈ ਖੁਸ਼ੀ ਵਿਚ ਗਵਾਚ ਜਾਂਦਾ ਹੈ । ਬੀਹੂ ਦੇ ਮਧੁਰ ਗੀਤ ਸ਼ਿੰਗਾਰ ਰਸ ਨਾਲ ਭਰਪੂਰ ਹੁੰਦੇ ਹਨ ਬੀਹੂ ਨਾਚ ਵੀ ਕਦੇ ਕਦੇ ਗੁੱਝੇ ਰੂਪ ਵਿਚ ਕਾਮ ਭਾਵਨਾਂ ਪ੍ਰਗਟ ਕਰਦੇ ਹਨ ।

ਤੀਜੇ ਦਿਨ ਨੂੰ ਗੁਸਾਈਂ ਬੀਹੂ ਕਿਹਾ ਜਾਂਦਾ ਹੈ । ਇਹ ਮੁੱਖ ਰੂਪ ਵਿਚ ਪਰਮਾਤਮਾ ਨਾਲ ਸੰਬੰਧ ਰੱਖਦਾ ਹੈ । ਉਸ ਦਿਨ ਨਾਮਘਰਾਂ ਵਿਚ ਸਮੂਹਿਕ ਰੂਪ ਵਿਚ ਪ੍ਰਾਰਥਨਾ ਹੁੰਦੀ ਹੈ । ਕੁਲ ਮਿਲਾ ਕੇ ਸੱਤ ਦਿਨ ਤੱਕ ਜਵਾਨ ਮੁੰਡੇ-ਕੁੜੀਆਂ ਨਾਚ ਗਾਣੇ ਅਤੇ ਹੁਸਰੀ ਗੀਤਾਂ ਵਿਚ ਰੁੱਝੇ ਰਹਿੰਦੇ ਹਨ । ਇਸ ਦੇ ਬਾਅਦ ਬੀਹੂ ਓਰੂਆ ਜਾਂ ਬੀਹੂ ਥੋਵਾ (ਵਿਦਾ) ਦੀ ਰਸਮ ਦੁਆਰਾ ਉਤਸਵ ਨੂੰ ਸਮਾਪਤ ਕੀਤਾ ਜਾਂਦਾ ਹੈ । ਇਹ ਰਸਮ ਪਿੰਡ ਤੋਂ ਕੁਝ ਦੂਰ ਜੰਗਲ ਵਿਚ ਜਾਂ ਕਿਸੇ ਇਕੱਲੇ ਖੇਤ ਵਿਚ ਮਨਾਈ ਜਾਂਦੀ ਹੈ । ਬੀਹੂ ਦੇ ਉਤਸਵ ਵਿਚ ਵਰਤੀਆਂ ਗਈਆਂ ਕੁਝ ਚੀਜ਼ਾਂ ਜਿਵੇਂ ਕਿ ਢੋਲ ਵਜਾਣ ਵਾਲੀ ਛੜੀ, ਉੱਥੇ ਹੀ ਛੱਡ ਦਿੱਤੀਆਂ ਜਾਦੀਆਂ ਹਨ ਅਤੇ ਇਕ ਵਾਰ ਵੀ ਪਿੱਛੇ ਵੇਖੇ ਬਗ਼ੈਰ ਉਹ ਲੋਕ ਘਰ ਵਾਪਸ ਪਰਤ ਜਾਂਦੇ ਹਨ ।

4 ਬੀਹੂ ਦਾ ਉਤਸਵ ਮਨਾਉਣ ਵਿਚ, ਸਥਾਨਕ ਭੇਦ ਅਨੁਸਾਰ ਥੋੜ੍ਹੀ ਬਹੁਤ ਭਿੰਨਤਾ ਵੀ ਵੇਖਣ ਵਿਚ ਆਉਂਦੀ ਹੈ । ਕਈ ਥਾਈਂ ਇਹ ਉਤਸਵ ਮਹੀਨਾ ਭਰ ਚਲਦਾ ਰਹਿੰਦਾ ਹੈ । ਕਈ ਸੰਪਰਦਾਵਾ ਵਿਚ ਉਸ ਦਾ ਆਰੰਭ ਬੁੱਧਵਾਰ ਨੂੰ ਹੀ ਹੁੰਦਾ ਹੈ ਜਿਸ ਨੂੰ ਬੜਾ ਸ਼ੁਭ ਦਿਨ ਮੰਨਿਆ ਜਾਂਦਾ ਹੈ । ਗ਼ੈਰ-ਆਰਿਆਈ ਮੁੱਢ ਦੇ ਕਬੀਲਿਆਂ ਵਿਚ ਇਸ ਮੌਕੇ 'ਤੇ ਧਾਨ ਦੀ ਸ਼ਰਾਬ ਦੀ ਖੁੱਲ੍ਹੀ-ਡੁਲ੍ਹੀ ਵਰਤੋਂ ਕੀਤੀ ਜਾਂਦੀ ਹੈ, ਬ੍ਰਾਹਮਣ ਅਕਸਰ ਨਾਚ-ਸੰਗੀਤ ਵਿਚ ਸ਼ਾਮਲ ਨਹੀਂ ਹੁੰਦੇ । ਪੱਛਮੀ ਜ਼ਿਲ੍ਹਿਆਂ ਦੇ ਆਰੀਆਵੰਸੀ ਹਿੰਦੂਆਂ ਵਿਚ ਹੁਸਰੀ ਗੀਤ ਗਾਉਣ ਦਾ ਰਿਵਾਜ਼ ਨਹੀਂ । ਡਾ. ਗੋਸਵਾਮੀ ਨੇ ਬੀਹੂ ਦੀ ਇਕ ਸਥਾਨਕ ਪ੍ਰਥਾ ਦਾ ਵਰਣਨ ਇਉਂ ਕੀਤਾ ਹੈ : "ਬਾਰਪੇਟਾ ਵਿਚ ਵਡੇਰੀ ਉਮਰ ਦੀਆਂ ਤੀਵੀਆ, ਕਿਸੇ ਉਜਾੜ-ਬੰਜਰ ਖੇਤ ਵਿਚ ਜਾ ਕੇ ਥੋੜ੍ਹਾ ਚਿਰ ਗਾਉਂਦੀਆਂ ਅਤੇ ਨੱਚਦੀਆਂ ਹਨ । ਫਿਰ ਉਲਾਸਮਈ ਗੀਤ ਗਾਉਂਦੀਆਂ ਹੋਈਆਂ ਜੰਗਲ ਵਿਚੋਂ ਸੱਤ ਪ੍ਰਕਾਰ ਦੀਆਂ ਜੜੀਆਂ-ਬੂਟੀਆਂ ਚੁਣਦੀਆਂ ਹਨ । (ਸੱਤਵੇਂ ਰੋਜ਼ ਉਤਸਵ ਦੀ ਸਮਾਪਤੀ ਉੱਤੇ ਇਹ ਸੱਤੇ ਜੜੀਆਂ-ਬੂਟੀਆਂ ਜੋ ਵਰਖਾ ਦੇ ਪਹਿਲੀ ਵਾਛੜ ਪੈਣ 'ਤੇ ਉਗਦੀਆਂ ਹਨ, ਖਾਣ ਦਾ ਰਿਵਾਜ ਰਿਹਾ ਹੈ) ਮਰਦਾਂ ਨੂੰ ਉਹ ਆਪਣੇ ਕੋਲ ਫਟਕਣ ਨਹੀਂ ਦੇਂਦੀਆਂ । ਜੋ ਕੁਝ ਵੀ ਉਹ ਗਾ ਰਹੀਆਂ ਹੁੰਦੀਆਂ ਹਨ, ਉਸ ਦਾ ਕਿਸੇ ਨੂੰ ਪਤਾ ਨਹੀਂ ਲਗਦਾ । ਮੈਨੂੰ ਇਹ ਵੀ ਪਤਾ ਲਗਿਆ ਹੈ ਕਿ ਉਨ੍ਹਾਂ ਵਿਚੋਂ ਕੁਝ ਤੀਵੀਆ ਮਰਦਾਵੇਂ ਲਿਬਾਸ ਵਿਚ ਹੁੰਦੀਆਂ ਹਨ ।" ਇਨ੍ਹਾਂ ਪੱਛਮੀ ਜ਼ਿਲ੍ਹਿਆਂ ਦੇ ਬੋਡੋ

ਕਬੀਲਿਆਂ ਵਿਚ ਮਾਗੋਂ (ਭਿਛਿਆ ਮੰਗਣੀ) ਨਾਂ ਦਾ ਇਕ ਗੀਤ ਗਾਉਣ ਦਾ ਰਿਵਾਜ਼ ਹੈ, ਜੋ ਹੁਸਰੀ ਦਾ ਹੀ ਸਥਾਨਕ ਰੂਪ ਹੈ। ਪਹਿਲੇ ਦਿਨ ਨਦੀ ਜਾਂ ਤਲਾਬ ਉੱਤੇ ਜਾ ਕੇ ਇਸ਼ਨਾਨ ਕਰਵਾਣ ਤੋਂ ਪਹਿਲਾਂ ਪਸੂਆਂ ਨੂੰ ਧਾਨ ਖਵਾਇਆ ਜਾਂਦਾ ਹੈ। ਅਗਲੇ ਦਿਨ ਇਸ਼ਟ ਦੇਵਤੇ ਬਥੋਓ (ਮਹਾਦੇਵ) ਦੀ ਪੂਜਾ ਕੀਤੀ ਜਾਂਦੀ ਹੈ ਅਤੇ ਨਵੇਂ ਸਾਲ ਦਾ ਸਵਾਗਤ ਬਾਂਸਰੀ ਵਜਾ ਕੇ ਕੀਤਾ ਜਾਂਦਾ ਹੈ। ਅਹੋਮ ਕਬੀਲੇ ਦੇ ਲੋਕ ਪਹਿਲੇ ਦਿਨ ਦੇਵਤੇ ਨੂੰ ਚਾਵਲਾਂ ਦੀ ਮਦ ਦਾ ਚੜ੍ਹਾਵਾ ਚੜ੍ਹਾਂਦੇ ਹਨ।

ਕਾਤੀ (ਕੱਤਕ) ਬੀਹੂ ਨੂੰ ਕੰਗਾਲੀ (ਗਰੀਬ) ਬਾਹੂ ਵੀ ਕਿਹਾ ਜਾਂਦਾ ਹੈ। ਇਨ੍ਹਾਂ ਦਿਨਾਂ ਵਿਚ ਕਿਸਾਨਾਂ ਦੇ ਕੋਠੇ ਖਾਲ੍ਹੀ ਹੋਣ ਕਰਕੇ ਸਵਾਦ ਤੇ ਆਨੰਦ ਦੀ ਬਹੁਤੀ ਗੁੰਜਾਇਸ਼ ਨਹੀਂ ਰਹਿੰਦੀ। ਇਨ੍ਹਾਂ ਦਿਨਾਂ ਵਿਚ ਹੀ ਧਾਨ ਦੀਆ ਕਰੂੰਬਲਾਂ ਨਿਕਲਣੀਆਂ ਸੁਰੂ ਹੁੰਦੀਆਂ ਹਨ। ਸ਼ਾਮ ਨੂੰ ਵਿਹੜੇ ਵਿਚ ਲੱਗੇ ਤੁਲਸੀ ਦੇ ਪੌਦੇ ਨੂੰ ਚੜ੍ਹਾਵੇ ਦਿੱਤੇ ਜਾਦੇ ਹਨ। ਤੁਲਸੀ ਦੇ ਚਬੂਤਰੇ ਉੱਤੇ ਅਤੇ ਕੇਲੇ ਦੇ ਬੂਟੇ ਦੇ ਹੇਠਾ ਛੋਟੇ ਛੋਟੇ ਦੀਵੇ ਬਾਲੇ ਜਾਦੇ ਹਨ। ਆਸਾਮੀ ਲੋਕ, ਕੇਲੇ ਦੇ ਬੂਟੇ ਆਪਣੇ ਵਿਹੜੇ ਵਿਚ, ਅੰਨ ਦੇ ਭੰਡਾਰਿਆਂ ਦੇ ਇਰਦ-ਗਿਰਦ, ਖੇਤਾਂ ਦੇ ਬੰਨ੍ਹਿਆਂ ਉੱਤੇ ਅਤੇ ਬਗੀਚਿਆਂ ਵਿਚ ਸਭ ਥਾਈਂ ਲਗਾਂਦੇ ਹਨ। ਕਿਸਾਨ ਖੇਤਾਂ ਵਿਚ ਜਾ ਕੇ ਮਿੱਟੀ ਦੇ ਦੀਵੇ ਜਗਾਂਦੇ ਹਨ ਅਤੇ ਮੰਤਰਾਂ ਨੂੰ ਪੜ੍ਹਦੇ ਹੋਏ ਚੌਲ ਦੇ ਪੌਦਿਆਂ ਉੱਤੇ ਟਹਿਣੀਆਂ ਨੂੰ ਫੇਰਦੇ ਹਨ। ਇਸ ਤਰ੍ਹਾਂ ਫ਼ਸਲ ਦੀ ਖੇਤਾਂ ਦੇ ਚੂਹਿਆਂ, ਪਸੂ ਪੰਛੀਆਂ ਅਤੇ ਕੀੜਿਆਂ ਤੋਂ ਰੱਖਿਆ ਹੋ ਜਾਂਦੀ ਹੈ। ਅਸਲ ਵਿਚ ਇਸ ਸਾਰੀ ਪੂਜਾ ਅਤੇ ਰਸਮਾਂ ਦੇ ਪਿੱਛੇ ਫ਼ਸਲਾਂ ਦੀ ਭਲਾਈ ਦੀ ਭਾਵਨਾ ਪ੍ਰਬਲ ਹੈ।

ਮਾਘ ਬੀਹੂ ਨੂੰ ਭੋਗਾਲੀ ਬੀਹੂ ਵੀ ਕਿਹਾ ਜਾਦਾ ਹੈ। ਭੋਗ ਦਾ ਭਾਵ ਹੈ ਖਾਣਾ ਪੀਣਾ ਤੇ ਆਨੰਦ ਲੈਣਾ। ਇਸ ਵੇਲੇ ਫ਼ਸਲ ਦੀ ਕਟਾਈ ਖ਼ਤਮ ਹੋ ਚੁੱਕੀ ਜਾਂ ਹੋਣ ਵਾਲੀ ਹੁੰਦੀ ਹੈ ਅਤੇ ਆਉਣ ਵਾਲੇ ਦਿਨਾ ਵਿਚ ਕਿਸੇ ਚੀਜ਼ ਦੀ ਥੁੜ੍ਹ ਨਹੀਂ ਹੁੰਦੀ। ਕਿਸਾਨਾਂ ਦਾ ਮਨ ਉਤਸਾਹ ਵਿਚ ਹੁੰਦਾ ਹੈ। ਇਹ ਮੁੱਖ ਰੂਪ ਵਿਚ ਫ਼ਸਲ ਦੀ ਕਟਾਈ ਦਾ ਉਤਸਵ ਹੈ। ਪੋਹ ਦੇ ਅਖ਼ੀਰਲੇ ਦਿਨ ਜਿਸ ਨੂੰ ਓਰੂਕਾ ਕਿਹਾ ਜਾਂਦਾ ਹੈ, ਤੀਵੀਆਂ ਚਾਵਲਾਂ ਦੀਆਂ ਵੜੀਆਂ ਅਤੇ ਹੋਰ ਖਾਣ ਪੀਣ ਦੇ ਪਦਾਰਥ ਬਣਾਉਣ ਵਿਚ ਜੁੱਟ ਜਾਂਦੀਆਂ ਹਨ। ਦੂਜੇ ਪਾਸੇ ਮਰਦ, ਖ਼ਾਸ ਤੌਰ 'ਤੇ ਨੌਜੁਆਨ ਨਦੀ ਦੇ ਕਿਨਾਰੇ ਦੇ ਖੇਤਾਂ ਵਿਚ, ਜੋ ਇਸ ਵੇਲੇ ਸੁੱਕੇ ਅਤੇ ਵੀਰਾਨ ਪਏ ਹੁੰਦੇ ਹਨ, ਜਾ ਕੇ ਇਕ ਆਰਜ਼ੀ ਝੁੱਗੀ ਜਿਸ ਨੂੰ ਭੇਲਾਘਰ ਕਹਿੰਦੇ ਹਨ ਵਿਚ ਮੇਜੀ ਬਣਾਉਣ ਵਿਚ ਜੁੱਟ ਜਾਂਦੇ ਹਨ। ਇਹ ਇਸ ਗੱਲ ਦਾ ਮਹੱਤਵਪੂਰਨ ਕਰਮ ਕਾਂਡ ਹੈ। ਮੇਜੀ ਬਾਲਣ ਵਾਲੀਆਂ ਲੱਕੜੀਆਂ ਦਾ ਇਕ ਬਹੁਤ ਉੱਚਾ ਮੰਦਰ ਨੁਮਾ ਢਾਂਚਾ ਹੁੰਦਾ ਹੈ। ਲੱਕੜੀ ਦੇ ਟੁਕੜਿਆਂ ਨੂੰ ਚਾਰੇ ਪਾਸੇ ਤੋਂ ਬਾਂਸ ਦਾ ਸਹਾਰਾ ਦੇ ਕੇ ਇਕ ਨੂੰ ਦੂਜੀ ਦੇ ਉਪਰ ਚਿਣ ਦਿੱਤਾ ਜਾਦਾ ਹੈ। ਕਿਸੇ ਕਿਸੇ ਪਿੰਡ ਵਿਚ ਇਕ ਇਕ ਕਬੀਲਾ ਤਿੰਨ ਤਿੰਨ ਮੇਜੀਆਂ ਵੀ ਬਣਾਉਂਦਾ ਹੈ। ਸਾਰੀ ਰਾਤ ਖਾਣ ਪੀਣ ਅਤੇ ਨਾਚ ਰੰਗ ਵਿਚ ਗੁਜ਼ਾਰੀ ਜਾਂਦੀ ਹੈ। ਇਸ ਖਾਣੇ ਵਿਚ ਮੁੱਖ ਵਸਤੂ ਮੱਛੀ ਹੁੰਦੀ ਹੈ ਜਿਸ ਨੂੰ ਉਤਸਵ ਮਨਾਉਣ ਵਾਲ ਲੋਕ ਉਸੇ ਦਿਨ ਪਕੜਦੇ ਹਨ। ਛੋਟੇ ਛੋਟੇ ਲੜਕੇ ਹਨੇਰੇ ਵਿਚ ਲਕੜੀਆਂ

ਫਲ ਤੇ ਹੋਰ ਖਾਧ-ਪਦਾਰਥ ਚੁਰਾਣ ਲਈ ਘੁੰਮਦੇ ਫਿਰਦੇ ਹਨ। ਕਈ ਤੀਵੀਆਂ ਉਨ੍ਹਾਂ ਨੂੰ ਚਾਵਲ ਦੀਆਂ ਟਿੱਕੀਆਂ ਵੀ ਦੇਂਦੀਆਂ ਹਨ। ਮਾਘ ਦੀ ਸੰਗਰਾਂਦ ਨੂੰ ਪਹੁ ਫੁੱਟਦੇ ਸਾਰ ਹੀ ਪਿੰਡ ਦਾ ਕੋਈ ਆਦਮੀ, ਇਸ਼ਨਾਨ ਕਰਨ ਉਪਰੰਤ, ਪਰਮਾਤਮਾ ਦਾ ਨਾਂ ਲੈ ਕੇ ਰਸਮੀ ਢੰਗ ਨਾਲ ਮੇਜੀ ਨੂੰ ਸੁਲਗਾਂਦਾ ਹੈ। ਸਖ਼ਤ ਸਰਦੀ ਵਿਚ ਕੰਬਦੇ ਹੋਏ ਲੋਕ ਮੇਜੀ ਦੇ ਚਾਰ-ਚੁਫੇਰੇ ਬੈਠ ਕੇ ਅੱਗ ਸੇਕਦੇ ਹਨ ਅਤੇ ਉਸ ਉੱਤੇ ਕਈ ਤਰ੍ਹਾਂ ਦੇ ਚੜ੍ਹਾਵੇ ਚੜ੍ਹਾਂਦੇ ਹਨ। ਬ੍ਰਾਹਮਣ ਜਾਂ ਕੋਈ ਬਜ਼ੁਰਗ ਸਭ ਦੇ ਮੱਥੇ ਉੱਤੇ ਬਿਭੂਤ ਦੇ ਟਿੱਕੇ ਲਗਾਉਂਦਾ ਹੈ। ਫਿਰ ਸਾਮੂਹਿਕ ਪ੍ਰਾਰਥਨਾ ਹੁੰਦੀ ਹੈ। ਘਰ ਵਾਪਸ ਜਾਣ ਵੇਲੇ ਲੋਕ ਬੁਝੀ ਹੋਈ ਮੇਜੀ ਵਿਚੋਂ ਅੱਧ-ਜਲੀ ਲੱਕੜੀ ਦਾ ਇਕ ਇਕ ਟੁੱਕੜਾ ਨਾਲ ਲੈ ਜਾਦੇ ਹਨ ਜਿਸ ਨੂੰ ਸੁਭ ਜਾਣ ਕੇ ਕਿਸੇ ਫਲਦਾਰ ਦਰੱਖ਼ਤਾਂ ਦੇ ਵਿਚ ਸੁੱਟ ਦਿੱਤਾ ਜਾਂਦਾ ਹੈ। ਧਾਰਨਾ ਹੈ ਕਿ ਇਸ ਤਰ੍ਹਾਂ ਫਲਾਂ ਦੀ ਉਪਜ ਵਧਦੀ ਹੈ। ਬਗ਼ੀਚੇ ਦੇ ਸਭ ਦਰੱਖ਼ਤਾਂ ਨੂੰ ਬਾਂਸ ਦੇ ਤੀਲਿਆਂ ਜਾ ਚੌਲ ਦੇ ਕਾਨਿਆਂ ਨਾਲ ਬੰਨ੍ਹ ਦਿੱਤਾ ਜਾਂਦਾ ਹੈ। ਤੀਵੀਆਂ ਮਰਦ ਅਤੇ ਬੱਚਿਆਂ ਨੂੰ ਤਰ੍ਹਾਂ ਤਰ੍ਹਾਂ ਦੇ ਪਕਵਾਨ ਖਵਾਂਦੀਆਂ ਹਨ। ਫਿਰ ਉਹ ਦੂਜਿਆਂ ਦੇ ਘਰੀਂ ਮਿਲਣ ਲਈ ਜਾਂਦੇ ਹਨ, ਜਿਥੇ ਉਨ੍ਹਾਂ ਨੂੰ ਖਾਣ ਲਈ ਕਈ ਚੀਜ਼ਾਂ ਮਿਲਦੀਆਂ ਹਨ। ਸਾਰਾ ਦਿਨ ਕਈ ਤਰ੍ਹਾਂ ਦੀਆਂ ਖੇਡਾਂ ਚਲਦੀਆਂ ਰਹਿੰਦੀਆਂ ਹਨ, ਜਿਨ੍ਹਾਂ ਵਿਚੋਂ ਝੋਟਿਆਂ ਦੀ ਲੜਾਈ ਪ੍ਰਧਾਨ ਹੈ। ਭਾਵੇਂ ਅੱਜ ਕੱਲ੍ਹ ਇਹ ਰਿਵਾਜ ਘਟਦਾ ਜਾ ਰਿਹਾ ਹੈ। ਰਾਜਿਆਂ ਮਹਾਰਾਜਿਆਂ ਦੇ ਜ਼ਮਾਨੇ ਵਿਚ ਬਾਜਾਂ ਦੀ ਲੜਾਈ, ਤਲਵਾਰਬਾਜੀ, ਭਾਲਾ ਸੁੱਟਣ ਦੇ ਕਰਤੱਵ ਵਿਖਾਣ ਦਾ ਪ੍ਰਬੰਧ ਵੀ ਕੀਤਾ ਜਾਂਦਾ ਸੀ।

ਇਨ੍ਹਾਂ ਸਭ ਗੱਲਾਂ ਤੋਂ ਸਿੱਧ ਹੁੰਦਾ ਹੈ ਕਿ ਬੀਹੂ ਪ੍ਰਧਾਨ ਰੂਪ ਵਿਚ ਕਿਸਾਨੀ ਨਾਲ ਸੰਬੰਧਿਤ ਉਤਸਵ ਹੈ। ਉਸ ਦਾ ਮੁੱਢ ਕਿਸੇ ਪ੍ਰਾਗ-ਇਤਿਹਾਸਕ ਕਬਾਇਲੀ ਪ੍ਰਥਾ ਵਿਚ ਲੱਭਿਆ ਜਾ ਸਕਦਾ ਹੈ। ਅੱਜ ਵੀ ਮਿਰੀ ਕਬੀਲੇ ਵਿਚ ਆਸਾਮ ਦੇ ਤਿੰਨ ਆਮ ਬੀਹੂਆ ਤੋਂ ਇਲਾਵਾ ਆਪਣੇ ਦੋ ਬੀਹੂ ਵੱਖਰੇ ਮਨਾਏ ਜਾਂਦੇ ਹਨ। ਇਕ ਚੌਲ ਦੀ 'ਅਹੂ ਫ਼ਸਲ' ਤੋਂ ਪਹਿਲਾਂ ਅਤੇ ਦੂਜਾ ਉਸ ਦੇ ਬਾਅਦ। ਗਾਰੋ ਕਬੀਲੇ ਦੇ ਕਈ ਉਤਸਵ ਵੀ ਵਾਹੀ ਖੇਤੀ ਅਤੇ ਫ਼ਸਲ ਦੀ ਕਟਾਈ ਨਾਲ ਜੁੜੇ ਹੋਏ ਹਨ। ਨੇਫ਼ਾ ਦੇ ਆਦਿ ਕਬੀਲੇ ਦੇ ਲੋਕ ਆਪਣੇ ਗੁਆਂਢੀ ਮੈਦਾਨ-ਵਾਸੀਆਂ ਵਾਂਗ ਸੋਲੁੰਗ ਨਾਂ ਦਾ ਕਿਰਸਾਨੀ ਉਤਸਵ ਮਨਾਉਂਦੇ ਹਨ। ਇਹ ਉਤਸਵ ਦਸੰਬਰ ਅਤੇ ਜਨਵਰੀ ਵਿਚ ਪੈਂਦਾ ਹੈ ਅਤੇ ਇਕ ਹਫ਼ਤੇ ਤੱਕ ਚਲਦਾ ਰਹਿੰਦਾ ਹੈ। ਤੀਵੀਆਂ ਮੈਦਾਨਾਂ ਵਿਚ ਵਸਦੀਆਂ ਤੀਵੀਆਂ ਵਾਂਗ ਮਕਾਨਾਂ ਅਤੇ ਭਾਂਡਿਆਂ ਦੀ ਸਫ਼ਾਈ ਕਰਦੀਆਂ ਹਨ, ਅਤੇ ਛੇਵੀਂ ਸ਼ਾਮ ਦੇ ਪ੍ਰਧਾਨ ਖਾਣੇ ਲਈ ਪਕਵਾਨ ਤਿਆਰ ਕਰਦੀਆਂ ਹਨ। ਮਰਦ ਚਾਰ ਦਿਨਾਂ ਤੱਕ ਸ਼ਿਕਾਰ ਲਈ ਜੰਗਲ ਵਿਚ ਜਾਂਦੇ ਹਨ। ਮੈਦਾਨਾਂ ਦੇ ਲੋਕ ਇਨ੍ਹਾਂ ਚਾਰ ਦਿਨਾਂ ਵਿਚ ਵੱਧ ਤੋਂ ਵੱਧ ਮੱਛੀ ਫੜਨ ਦਾ ਯਤਨ ਕਰਦੇ ਹਨ। ਸ਼ਿਕਾਰ ਦੇ ਰੂਪ ਵਿਚ ਜੋ ਮਾਸ ਹੱਥ ਲਗਦਾ ਹੈ, ਉਸ ਨੂੰ ਪੂਰੇ ਕਬੀਲੇ ਦੇ ਲੋਕਾਂ ਵਿਚ ਵੰਡ ਦਿੱਤਾ ਜਾਂਦਾ ਹੈ। ਜਵਾਨਾਂ ਦੇ ਮੰਡਪ 'ਮੁਸੁਪ' ਵਿਚ ਬਲਦੀ ਹੋਈ ਧੂਣੀ ਦੇ ਸਾਹਮਣੇ ਬੈਠ ਕੇ ਸਾਰੀ ਰਾਤ ਸਰਾਬ ਪੀਂਦੇ ਰਹਿੰਦੇ ਅਤੇ ਮੌਜ-ਮੇਲੇ ਵਿਚ ਡੁੱਬੇ ਰਹਿੰਦੇ ਹਨ। ਇਸ

ਕਿਸਮ ਦੇ ਮੁੱਢਲੇ ਉਤਸਵ ਵਿਚੋਂ ਹੀ ਬੀਹੂ ਦਾ ਮੁੱਢ ਬਝਿਆ ਜਾਪਦਾ ਹੈ। ਗਊ ਪੂਜਾ ਅਤੇ ਭੋਜ-ਪਤਰਾਂ ਉਪਰ ਮੰਤਰ ਲਿਖਣ ਦੀ ਰੀਤ ਸ਼ਾਇਦ ਮਗਰੋਂ ਆਰੀਆ ਪ੍ਰਭਾਵ ਹੇਠ ਪ੍ਰਚਲਤ ਹੋਈ। ਆਸਾਮ ਦੇ ਬੋਧੀ ਬੀਹੂ ਵਾਲੇ ਦਿਨ ਬੁੱਧ ਦੀ ਮੂਰਤੀ ਨੂੰ ਮੰਦਰ ਵਿਚੋਂ ਬਾਹਰ ਕੱਢਦੇ ਹਨ। ਫਿਰ ਉਸ ਨੂੰ ਇਸ਼ਨਾਨ ਕਰਵਾਇਆ ਜਾਂਦਾ ਹੈ ਅਤੇ ਚਰਨਾਮ੍ਰਿਤ ਨੂੰ ਸ਼ਰਧਾਵਾਨਾਂ ਉਪਰ ਤਰੌਂਕਿਆ ਜਾਂਦਾ ਹੈ। ਕਈ ਸ਼ਰਧਾਲੂ ਉਸ ਦਿਨ ਅਸ਼ਟਸੀਲ ਦੀ ਪਾਲਨਾ ਕਰਨ ਦੀ ਸਹੁੰ ਚੁੱਕਦੇ ਹਨ।

8 ਧਰਮ ਦੇ ਨਾਲ ਕੋਈ ਖ਼ਾਸ ਸੰਬੰਧ ਨਾ ਰੱਖਣ ਵਾਲਾ ਆਸਾਮ ਦਾ ਇਕ ਹੋਰ ਉਤਸਵ ਭਥੇਲੀ ਹੈ। ਇਸ ਨੂੰ ਸੋਰੀ ਵੀ ਕਿਹਾ ਜਾਂਦਾ ਹੈ ਅਤੇ ਇਸ ਦਾ ਰਿਵਾਜ ਕਾਮਰੂਪ ਦੇ ਪੱਛਮੀ ਇਲਾਕੇ ਗੋਲਾਪਾਰ ਅਤੇ ਦਾਰਾਂਗ ਜ਼ਿਲੇ, ਜੋ ਕਾਮਰੂਪ ਦੇ ਨਾਲ ਲੱਗਦੇ ਇਲਾਕੇ ਹਨ, ਤਕ ਹੀ ਸੀਮਿਤ ਹੈ। ਦਾਰਾਂਗ ਵਿਚ ਇਸ ਨੂੰ ਦਿਉਲ ਕਹਿੰਦੇ ਹਨ। (ਇਸ ਸ਼ਬਦ ਨੂੰ ਬਾਰਪੇਟਾ ਦੇ ਦੌਉਲ ਸਬਦ ਨਾਲੋਂ ਵੱਖਰਾ ਸਮਝਣਾ ਚਾਹੀਦਾ ਹੈ। ਇਥੇ ਇਸ ਦਾ ਅਰਥ 'ਹੋਲੀ' ਹੈ। ਵੈਸੇ ਆਸਾਮੀ ਵਿਚ ਦਿਉਲ ਅਤੇ ਦੌਉਲ ਦੋਹਾਂ ਸ਼ਬਦਾਂ ਦਾ ਅਰਥ 'ਮੰਦਰ' ਹੈ।) ਭਥੇਲੀ ਜਾਂ ਸੋਰੀ ਬਹਾਗ ਬੀਹੂ ਦੇ ਨਾਲ ਹੀ ਮਨਾਇਆ ਜਾਂਦਾ ਹੈ ਜੋ ਆਸਾਮ ਦਾ ਪ੍ਰਧਾਨ ਧਰਮ-ਮੁਕਤ ਉਤਸਵ ਹੈ। ਇਹ ਇਕ ਦਿਨ ਦਾ ਤਿਉਹਾਰ, ਭਿੰਨ ਭਿੰਨ ਥਾਵਾਂ ਵਿਚ, ਵਿਸਾਖ ਮਹੀਨੇ ਦੇ ਵੱਖੋ ਵੱਖਰੇ ਦਿਨੀਂ ਮਨਾਇਆ ਜਾਂਦਾ ਹੈ। ਪਿੰਡ ਦੇ ਗੱਭਰੂ ਸਵੇਰੇ ਸਵੇਰੇ ਇਸ਼ਨਾਨ ਕਰਕੇ ਲੰਮਾ ਸਾਰਾ ਬਾਂਸ ਕੱਟਦੇ ਹਨ। ਉਸ ਨੂੰ ਬੜੀ ਕਾਰੀਗਰੀ ਨਾਲ ਚਾਕੂ ਦੁਆਰਾ ਛਿੱਲ ਛਿੱਲ ਕੇ ਕੂਲਾ ਬਣਾਇਆ ਜਾਂਦਾ ਹੈ। ਫਿਰ ਉਸ ਨੂੰ ਧੋ ਕੇ ਰੰਗਦਾਰ ਕਾਗ਼ਜ ਅਤੇ ਕੌਡੀਆਂ ਨਾਲ ਸਜਾਇਆ ਜਾਂਦਾ ਹੈ। ਉਪਰ ਯਾਕ (Yak) ਦੀ ਪੂਛ ਦੀ ਕਲਗੀ ਲਗਾਈ ਜਾਂਦੀ ਹੈ। ਫਿਰ ਸੰਖਾਂ ਦੀ ਧੁਨੀ ਅਤੇ ਢੋਲ-ਮਜੀਰਿਆਂ ਦੇ ਨਾਦ ਨਾਲ ਉਸ ਬਾਂਸ ਨੂੰ ਨਾਮਘਰ ਦੇ ਸਾਹਮਣੇ ਦੇ ਖੁਲ੍ਹੇ ਚੌਕ ਵਿਚ ਰਸਮੀ ਢੰਗ ਨਾਲ ਗੱਡਿਆ ਜਾਂਦਾ ਹੈ। ਵਿਚਕਾਰ ਥੋੜ੍ਹੀ ਜਿਹੀ ਥਾਂ ਛੱਡ ਕੇ ਇਸ ਤਰ੍ਹਾਂ ਦੇ ਦੋ ਬਾਸ ਵੀ ਗੱਡੇ ਜਾਂਦੇ ਹਨ ਅਤੇ ਉਨ੍ਹਾਂ ਨੂੰ ਪਾਰਾ (ਕਬੂਤਰ) ਕਿਹਾ ਜਾਂਦਾ ਹੈ। ਇਸ ਮੇਲੇ ਦਾ ਪ੍ਰਬੰਧ ਕਰਨ ਵਾਲੇ ਪਿੰਡ ਨੂੰ ਦੂਜਿਆਂ ਨਾਲੋਂ ਕੁਝ ਜ਼ਿਆਦਾ ਲੰਮਾ ਬਾਂਸ ਗੱਡਣ ਦਾ ਅਧਿਕਾਰ ਹੁੰਦਾ ਹੈ। ਉਸ ਬਾਂਸ ਨੂੰ ਬਰਪਾਰਾ (ਵਰ ਜਾਂ ਲਾੜਾ) ਕਿਹਾ ਜਾਂਦਾ ਹੈ। ਦੂਜੇ ਪਿੰਡ ਦੇ ਲੋਕ ਛੋਟਾ ਬਾਂਸ ਲਿਆਂਦੇ ਹਨ ਜਿਸ ਨੂੰ ਕੰਨਿਆਪਾਰ ਕਿਹਾ ਜਾਂਦਾ ਹੈ। ਇਕ ਤੀਜੇ ਖੰਭੇ ਉੱਤੇ ਕੇਲੇ ਦੇ ਪੱਤਿਆਂ ਨਾਲ ਘਰੋਂਦਾ ਬਣਾ ਕੇ ਖੜ੍ਹਾ ਕੀਤਾ ਜਾਂਦਾ ਹੈ ਜਿਸ ਨੂੰ ਭਥੇਲੀ ਘਰ ਕਹਿੰਦੇ ਹਨ। ਉਸ ਵਿਚ ਦੇਵਤੇ ਦੀ ਸਥਾਪਨਾ ਕੀਤੀ ਜਾਂਦੀ ਹੈ ਜਿਥੇ ਲੋਕ ਖਾਣ-ਪੀਣ ਦੀਆਂ ਚੀਜ਼ਾਂ ਤੋਂ ਇਲਾਵਾ ਰੁਪਏ ਪੈਸੇ ਦਾ ਵੀ ਚੜ੍ਹਾਵਾ ਚੜ੍ਹਾਂਦੇ ਹਨ। ਲੋਕ ਬਾਂਸਾ ਨੂੰ ਝੁੱਕ ਝੁੱਕ ਕੇ ਪ੍ਰਣਾਮ ਕਰਦੇ ਹਨ ਅਤੇ ਉਸ ਨੂੰ ਆਦਰ ਭਾਵਨਾ ਨਾਲ ਛੁਹਦੇ ਹਨ। ਕਦੇ ਕਦੇ ਦੇਵਤੇ ਦੇ ਸਿੰਘਾਸਨ ਦਾ ਜਲੂਸ ਵੀ ਕੱਢਿਆ ਜਾਂਦਾ ਹੈ ਅਤੇ ਆਸ ਪਾਸ ਦੇ ਪਿੰਡਾਂ ਦੇ ਲੋਕ ਇਸ ਵਿਚ ਸ਼ਾਮਲ ਹੁੰਦੇ ਹਨ। ਪਿੰਡਾਂ ਦੇ ਲੋਕ ਰੰਗ-ਬਰੰਗੀਆਂ ਪੁਸ਼ਾਕਾਂ ਅਤੇ ਚਮਕਦੇ ਗਹਿਣੇ ਪਹਿਨ ਕੇ ਬੜੀ ਸਜ ਧਜ ਨਾਲ ਨਿਕਲਦੇ ਹਨ। ਸਾਰੇ ਰਸਤੇ 'ਖਿਚਾ' ਗੀਤ ਗਾਏ ਜਾਂਦੇ ਹਨ ਜੋ ਪੰਜਾਬ ਦੀਆਂ

ਸਿੱਠਣੀਆਂ ਵਾਂਗ ਵਿਅੰਗਾਤਮਕ ਹੁੰਦੇ ਹਨ। ਸਾਰਾ ਵਾਤਾਵਰਣ ਸਵਾਦ-ਅਨੰਦ ਅਤੇ ਉਤਸਾਹ ਨਾਲ ਭਰਿਆ ਰਹਿੰਦਾ ਹੈ। ਇਸ ਮੌਕੇ ਤੇ ਛੋਟਾ ਮੋਟਾ ਮੇਲਾ ਵੀ ਲੱਗਦਾ ਹੈ ਜਿਸ ਵਿਚ ਮਿਠਾਈਆਂ, ਮਿੱਟੀ ਦੇ ਖਿਡੌਣੇ ਅਤੇ ਔਰਤਾਂ ਦੇ ਮਤਲਬ ਦੀਆਂ ਚੀਜ਼ਾਂ ਛੱਲੇ, ਅੰਗੂਠੀ ਆਦਿ ਦੀਆਂ ਦੁਕਾਨਾਂ ਵੀ ਲੱਗਦੀਆਂ ਹਨ। ਡਾ. ਪੀ. ਗੋਸਵਾਮੀ ਦੇ ਸ਼ਬਦਾਂ ਵਿਚ, "ਸਜੀਆਂ ਧਜੀਆਂ ਮੁਟਿਆਰਾਂ ਦੀਆਂ ਡਾਰਾਂ ਉਨ੍ਹਾਂ ਚੀਜ਼ਾਂ ਨੂੰ ਖਰੀਦਦੀਆਂ ਹੋਈਆਂ ਮੇਲੇ ਵਿਚ ਘੁੰਮਦੀਆਂ ਫਿਰਦੀਆਂ ਹਨ। ਦੂਜੇ ਪਾਸੇ ਗੱਭਰੂ ਜਿਨ੍ਹਾਂ ਦੇ ਪਟੇ ਤੇਲ ਨਾਲ ਚੋਪੜੇ ਹੁੰਦੇ ਹਨ ਸੀਟੀਆਂ ਮਾਰਦੇ ਤੇ ਮੁਟਿਆਰਾਂ ਵਲ ਘੂਰ ਘੂਰ ਕੇ ਵੇਖਦੇ ਉਨ੍ਹਾਂ ਦਾ ਪਿੱਛਾ ਕਰਦੇ ਰਹਿੰਦੇ ਹਨ।" ਪਰੰਤੂ ਮੁਟਿਆਰਾਂ ਦੀਆਂ ਬੁੱਢੀਆਂ ਦਾਦੀਆਂ ਅਤੇ ਨਾਨੀਆਂ ਪਰਛਾਵੇਂ ਵਾਂਗ ਉਨ੍ਹਾਂ ਦੇ ਨਾਲ ਚਿੰਮੜੀਆਂ ਰਹਿੰਦੀਆਂ ਹਨ ਜਿਸ ਕਰਕੇ ਲੜਕੇ ਕੋਈ ਜਿਆਦਤੀ ਨਹੀਂ ਕਰ ਸਕਦੇ। ਕਿਧਰੇ ਕਿਧਰੇ 'ਦੁੱਧ ਰਿੜਕਣ' ਦੇ ਪ੍ਰਤੀਕ ਨੂੰ ਆਧਾਰ ਬਣਾ ਕੇ ਨਾਚ ਵੀ ਕੀਤਾ ਜਾਂਦਾ ਹੈ ਜਿਸ ਵਿਚ ਅੱਠ ਲੜਕੀਆਂ ਗੋਪੀਆਂ ਦਾ ਵੇਸ ਧਾਰ ਕੇ ਅਤੇ ਬਾਰ੍ਹਾਂ ਲੜਕੇ ਗਵਾਲੇ ਦੇ ਰੂਪ ਵਿਚ ਸਾਮਲ ਹੁੰਦੇ ਹਨ। ਕੁਝ ਵਰ੍ਹੇ ਪਹਿਲਾਂ ਤੱਕ ਇਸ ਮੌਕੇ ਉੱਤੇ ਘੋੜ ਦੌੜ ਅਤੇ ਹਾਥੀਆਂ ਜਾਂ ਮੱਝਾਂ ਦੀ ਲੜਾਈ ਦਾ ਵੀ ਪ੍ਰਬੰਧ ਕੀਤਾ ਜਾਂਦਾ ਸੀ। ਪਰ ਹੁਣ ਇਨ੍ਹਾਂ ਦਾ ਰਿਵਾਜ ਨਹੀਂ ਰਿਹਾ।

੧ ਜਲੂਸ ਵਿਚ ਸਾਮਲ ਹੋਣ ਵਾਲੇ ਹਰੇਕ ਪਿੰਡ ਦੇ ਲੋਕ ਆਪੋ ਆਪਣਾ ਸਿੰਘਾਸਨ ਲਿਆ ਸਕਦੇ ਹਨ ਅਤੇ ਦੁਪਹਿਰ ਨੂੰ ਆਰੰਭ ਹੋਣ ਵਾਲੇ ਉਤਸਵ ਵਿਚ ਆਪੋ ਆਪਣਾ ਚੜ੍ਹਾਵਾ ਵੀ ਚੜਾ ਸਕਦੇ ਹਨ। ਸਾਮ ਵੇਲੇ ਭਥੇਲੀ ਘਰ ਨੂੰ ਰਸਮੀ ਢੰਗ ਨਾਲ ਤੋੜ ਦਿੱਤਾ ਜਾਦਾ ਹੈ। ਨੌਜਵਾਨ 'ਭਥੇਲੀ ਖ਼ਤਮ ਹੋ ਗਿਆ' ਦੇ ਨਾਅਰੇ ਮਾਰਦੇ ਹੋਏ ਉਸ ਨੂੰ ਲਾਠੀਆਂ ਮਾਰ ਮਾਰ ਕੇ ਤੋੜ ਦੇਂਦੇ ਰਨ। ਹਰੇਕ ਸਿੰਘਾਸਨ ਆਪੋ ਆਪਣੇ ਪਿੰਡ ਵਿਚ ਵਾਪਸ ਲਿਜਾਇਆ ਜਾਂਦਾ ਹੈ। ਵਾਪਸੀ ਉੱਤੇ ਉਸ ਨੂੰ ਹਰ ਘਰ ਦੇ ਅੱਗੋਂ ਦੀ ਲੰਘਾਇਆ ਜਾਂਦਾ ਹੈ ਤਾਂ ਜੋ ਲੋਕ ਬਲਦੇ ਹੋਏ ਮਿੱਟੀ ਦੇ ਦੀਵੇ ਨੂੰ, ਦੋ ਚਾਰ ਪੈਸੇ ਅਤੇ ਚਾਵਲ, ਛੋਲਿਆਂ ਅਤੇ ਫਲਾਂ ਦਾ ਪ੍ਰਸਾਦਿ ਚੜ੍ਹਾ ਕੇ ਆਪੋ ਆਪਣੀ ਸ਼ਰਧਾ ਪ੍ਰਗਟ ਕਰ ਸਕਣ। ਮਗਰੋਂ ਇਨ੍ਹਾਂ ਚੀਜ਼ਾਂ ਨੂੰ ਪ੍ਰਸ਼ਾਦਿ ਦੇ ਰੂਪ ਵਿਚ ਵੰਡ ਦਿੱਤਾ ਜਾਂਦਾ ਹੈ। ਮੇਲੇ ਵਿਚ ਲੱਗੀਆਂ ਦੁਕਾਨਾਂ ਤੋਂ ਪ੍ਰਸਾਦਿ ਵਿਚ ਉਨ੍ਹਾਂ ਦੇ ਹਿੱਸੇ ਵਜੋਂ ਥੋੜ੍ਹੀ ਬਹੁਤ ਮਿਠਾਈ ਇਕੱਠੀ ਕਰਕੇ ਬੱਚਿਆਂ ਵਿਚ ਵੰਡ ਦਿੱਤੀ ਜਾਂਦੀ ਹੈ। ਇਸ ਸਾਮੂਹਿਕ ਆਨੰਦ ਵਿਚ ਕਦੇ ਕਦੇ ਪਿੰਡ ਦੇ ਮੁਸਲਮਾਨ ਸਾਮਲ ਹੁੰਦੇ ਹਨ। ਉੱਤਰੀ ਕਾਮਰੂਪ ਦੇ ਕੁਝ ਮੁਸਲਮਾਨ ਆਪਣਾ ਅਲੱਗ ਉਤਸਵ ਬਾਹ ਬੀਹਾ (ਬਾਂਸਾ ਦਾ ਵਿਆਹ) ਵੀ ਮਨਾਉਂਦੇ ਹਨ ਜਿਸ ਨੂੰ ਭਥੇਲੀ ਦਾ ਹੀ ਇਕ ਰੂਪਾਂਤਰ ਕਿਹਾ ਜਾ ਸਕਦਾ ਹੈ। ਇਹ ਸੁਝਾਅ ਦਿੱਤਾ ਗਿਆ ਹੈ ਕਿ ਭਥੇਲੀ ਸੰਸਕ੍ਰਿਤ ਦੇ 'ਭਾਸਥਲਿਕਾ' ਦਾ ਅਪਭ੍ਰੰਸ਼ੀ ਰੂਪ ਹੈ, ਜਿਸ ਦਾ ਆਕਾਸ਼ ਅਰਥ ਹੈ। ਬਾਂਸ ਉੱਤੇ ਬੰਨਿਆਂ ਚੰਦੋਏ ਵਾਂਗ ਭਥੇਲੀ ਘਰ ਆਕਾਸ ਦਾ ਹੀ ਸੰਕੇਤ ਕਰਦਾ ਹੈ। ਮਹਾਂਭਾਰਤ ਵਿਚ ਇਕ ਉਤਸਵ ਦਾ ਵਰਨਣ ਹੈ ਜਿਸ ਵਿਚ ਅਸ਼ਵਿਨੀ ਦੀ ਪੂਰਨਮਾਸ਼ੀ ਤੋਂ ਸੱਤ ਦਿਨ ਪਹਿਲਾਂ ਇੰਦਰ ਦਾ ਧਵਜ (ਜਾਂ ਝੰਡਾ) ਖੜਾ ਕਰਕੇ ਉਸ ਦੀ ਪੂਜਾ ਕੀਤੀ ਜਾਂਦੀ ਸੀ। ਪੂਰਨਮਾਸ਼ੀ ਵਾਲੇ ਦਿਨ

ਉਸ ਨੂੰ ਉਤਾਰ ਦਿੱਤਾ ਜਾਂਦਾ ਸੀ । ਇਹ ਕਰਮ ਕਾਂਡ ਇੰਦਰ ਨੂੰ ਮੀਂਹ ਵਰਸਾਣ ਲਈ ਉਤੇਜਿਤ ਕਰਨ ਦੇ ਵਿਚਾਰ ਨਾਲ ਕੀਤਾ ਜਾਂਦਾ ਸੀ । ਬਾਅਦ ਵਿਚ ਕ੍ਰਿਸ਼ਨ ਨੇ ਇਸ ਨੂੰ ਗੋਵਰਧਨ ਪੂਜਾ ਦੇ ਰੂਪ ਵਿਚ ਬਦਲ ਦਿੱਤਾ । ਬਿਹਾਰ ਦੇ ਕਈ ਭਾਗਾਂ ਵਿਚ ਚੇਤਰ ਦੀ ਪੂਰਨਮਾਸੀ ਨੂੰ ਗੱਡੇ ਹੋਏ ਬਾਂਸ ਦੀ ਜੜ੍ਹ ਦੇ ਕੋਲ ਕਾਮਦੇਵ ਦੀ ਪੂਜਾ ਕੀਤੀ ਜਾਂਦੀ ਹੈ । ਇਸ ਨੂੰ ਮਦਨ ਕਾਮ ਪੂਜਾ ਜਾਂ ਬਾਂਸ ਬੀਹਾ ਕਹਿੰਦੇ ਹਨ । ਉਤਰੀ ਕਾਮਰੂਪ ਦੇ ਬਜਾਲੀ ਖੇਤਰ ਵਿਚ ਬਾਂਸ ਨੂੰ ਕਿਸੇ ਦਰੱਖਤ ਦੇ ਆਸਰੇ ਖੜ੍ਹਾ ਕਰ ਦਿੱਤਾ ਜਾਂਦਾ ਹੈ ਅਤੇ ਕਾਮਦੇਵ ਦੀ ਪੂਜਾ ਮਦਨ ਕਾਮ ਪੂਜਾ ਦੇ ਰੂਪ ਵਿਚ ਕੀਤੀ ਜਾਂਦੀ ਹੈ । ਜਾਪਦਾ ਹੈ ਕਿ ਪ੍ਰਾਚੀਨ ਇੰਦਰ ਧਵਜ ਪੂਜਣ ਅਤੇ ਗੋਵਰਧਨ ਪੂਜਣ, ਦੀਆਂ ਕਲਪਨਾਵਾਂ ਨੇ ਹੀ ਆਸਾਮੀ ਲੋਕਾਂ ਦੇ ਮਨਾਂ ਵਿਚ ਰਚ ਕੇ ਵਰਖਾ ਦੀ ਕਾਮਨਾ ਲਈ ਭਥੇਲੀ ਦਾ ਰੂਪ ਧਾਰਨ ਕੀਤਾ ਹੈ । ਆਸਾਮ ਦੀ ਪ੍ਰਮੁੱਖ ਪੈਦਾਵਾਰ ਧਾਨ ਲਈ ਕਾਫੀ ਵਰਖਾ ਦੀ ਲੋੜ ਪੈਂਦੀ ਹੈ । ਰਿਗਵੇਦ ਵਿਚ ਵਰਖਾ, ਜਲ ਅਤੇ ਆਕਾਸ ਦੇ ਦੇਵਤੇ ਦੇ ਰੂਪ ਵਿਚ ਇੰਦਰ ਦੀ ਕਲਪਨਾ ਪੰਛੀ ਦੀ ਸਕਲ ਵਿਚ ਕੀਤੀ ਗਈ ਹੈ । ਆਸਾਮੀ ਭਥੇਲੀ ਦੀ ਕਲਪਨਾ ਵਿਚ, ਬਾਸਾਂ ਨੂੰ ਕਬੂਤਰ ਮੰਨਣ ਦੀ ਪ੍ਰਥਾ ਬਾਰੇ ਸਾਰੀ ਗੱਲ ਸਪੱਸਟ ਹੋ ਜਾਂਦੀ ਹੈ । ਡਾ. ਗੋਸਵਾਮੀ ਕਾਲਿਕਾ ਪੁਰਾਣ ਦਾ ਹਵਾਲਾ ਦੇਂਦੇ ਹੋਏ ਕਹਿੰਦੇ ਹਨ ਕਿ "ਆਸਾਮ ਦੇ ਪ੍ਰਾਚੀਨ ਰਾਜੇ ਸਮ੍ਰਿਧੀ ਲਈ ਇੰਦਰ ਦੀ ਪੂਜਾ ਕਰਿਆ ਕਰਦੇ ਸਨ । ਕੁਝ ਦਿਨ ਹੋਏ ਗੋਹਾਟੀ ਦੇ ਨੇੜੇ ਇੰਦਰ ਦੀ ਇਕ ਪ੍ਰਾਚੀਨ ਮੂਰਤੀ ਲੱਭੀ ਹੈ ।"

'ਦਾਰਾਂਗ ਮੇਲੇ' ਦਾ ਕੀ ਧਰਮ ਦੇ ਨਾਲ ਕੋਈ ਵਾਸਤਾ ਨਹੀਂ । ਇਹ ਦਰਅਸਲ ਹਰ ਸਾਲ ਮਹੀਨੇ ਭਰ ਲਈ ਲਗਣ ਵਾਲਾ ਇਕ ਵੱਡਾ ਬਾਜ਼ਾਰ ਜਾਂ ਮੰਡੀ ਹੈ । ਦਰਾਂਗ ਉਤਰ ਕਾਮਰੂਪ ਵਿਚ ਰੰਗੀਯਾ ਤੋਂ ਕੋਈ ਤੀਹ ਮੀਲ ਦੂਰ ਭੂਟਾਨ ਦੀਆ ਪਹਾੜੀਆਂ ਦੀ ਤਰਾਈ ਵਿਚ ਸਥਿਤ ਹੋਣ ਕਰਕੇ, ਬਾਹਰਲੀ ਦੁਨੀਆ ਤੋਂ ਕੱਟਿਆ ਹੋਇਆ ਨਿਵੇਕਲਾ ਅਸਥਾਨ ਹੈ । ਵਰਖਾ ਦੀ ਰੁੱਤੇ ਬਰਸਾਤੀ ਨਦੀਆਂ ਦੇ ਲਗਾਤਾਰ ਹੜ ਦੇ ਕਾਰਣ ਉਹ ਦਲਦਲ ਬਣਿਆ ਰਹਿੰਦਾ ਹੈ ਜਿਸ ਵਿਚ ਵੱਡੇ ਵੱਡੇ ਪੱਥਰ ਉਭਰੇ ਵਿਖਾਈ ਦੇਂਦੇ ਹਨ । ਪਰ ਸਰਦੀ ਦੇ ਮੁੱਢ ਤੋਂ ਬਸੰਤ ਦੇ ਅੰਤ ਤੱਕ ਇਹ ਸਥਾਨ ਅੰਤਰ-ਰਾਸ਼ਟਰੀ ਵਿਉਪਾਰ ਦਾ ਕੇਂਦਰ ਬਣ ਜਾਂਦਾ ਹੈ । ਭੂਟਾਨੀ ਮਰਦ-ਇਸਤਰੀਆ, ਬੱਚੇ ਅਤੇ ਬੁੱਢੇ ਆਪਣੇ ਪਹਾੜੀ ਪਿੰਡਾਂ ਵਿਚੋਂ ਚੱਲ ਕੇ, ਪਗਡੰਡੀਆਂ ਦੇ ਰਸਤੇ ਭਾਰੀ ਤਾਦਾਦ ਵਿਚ ਇਥੇ ਪਹੁੰਚਦੇ ਹਨ । ਉਨ੍ਹਾਂ ਨੇ ਆਪਣੇ ਮਾਲ ਦੀਆਂ ਗੰਢਾਂ ਜਾ ਤਾਂ ਪਿੱਠ ਉੱਤੇ ਲੱਦੀਆ ਹੁੰਦੀਆਂ ਹਨ ਜਾਂ ਟੱਟੂਆਂ ਉੱਤੇ । ਕਈ ਵਾਰ ਤਾਂ ਉਹ ਸੌ ਸੌ ਮੀਲ ਦਾ ਫਾਸਲਾ ਤੈਅ ਕਰਕੇ ਆਏ ਹੁੰਦੇ ਹਨ । ਮੈਦਾਨਾਂ ਦੇ ਸੌਦਾਗਰ ਵੀ ਮਾਲ ਖਰੀਦਣ ਲਈ ਉੱਥੇ ਪਹੁੰਚੇ ਹੁੰਦੇ ਹਨ । ਸੰਨ 1896 ਈਸਵੀ ਵਿਚ ਭੂਟਾਨ ਦੇ ਪ੍ਰਧਾਨ ਮੰਤਰੀ ਓਰਗੇਨ ਦੋਰਜੀ ਨੇ ਭੂਟਾਨ ਦੀ ਪਰਮੁੱਖ ਬਰਾਮਦ ਵਸਤੂ ਲਾਖ ਦੀ ਵਿਕਰੀ ਲਈ ਕਾਫੀ ਖੋਜ ਮਗਰੋਂ ਦਾਰਾਂਗ ਨੂੰ ਹੀ ਪਸੰਦ ਕੀਤਾ ਸੀ । ਉਸ ਤੋਂ ਪਹਿਲਾਂ ਸੰਨ 1865 ਈਸਵੀ ਵਿਚ ਭੂਟਾਨ ਅਤੇ ਭਾਰਤ ਸਰਕਾਰ ਵਿਚ ਦੋਹਾਂ ਦੇਸ਼ਾਂ ਵਿਚਕਾਰ

ਮਸੂਲ ਮੁਕਤ ਵਪਾਰ ਦਾ ਸਮਝੌਤਾ ਹੋ ਚੁੱਕਾ ਸੀ । ਉਹ ਸੰਧੀ ਅੱਜ ਤੱਕ ਚਲੀ ਆ ਰਹੀ ਹੈ । ਸਮੇਂ ਦੇ ਬੀਤਣ ਨਾਲ ਦਾਰਾਗ ਮੇਲੇ ਦਾ ਘੇਰਾ ਬਹੁਤ ਵੱਧ ਗਿਆ । ਆਸਾਮ ਵਿਚ ਇਸ ਤਰ੍ਹਾਂ ਦੇ ਵਪਾਰ ਲਈ ਹੋਰ ਕੇਂਦਰ ਵੀ ਹਨ ਪਰ ਦਾਰਾਂਗ ਸਭ ਤੋਂ ਜ਼ਿਆਦਾ ਪ੍ਰਸਿੱਧ ਅਤੇ ਲੋਕ ਪ੍ਰਿਯ ਹੈ । ਕਿਉਂ ਜੋ ਭੂਟਾਨ ਨਾਲ ਵਪਾਰ ਕਰਨ ਲਈ ਤੇ ਦਰਾਮਦ ਬਰਾਮਦ ਲਈ ਇਹ ਵਧੇਰੇ ਸਹੂਲਤਾਂ ਭਰਿਆ ਅਸਥਾਨ ਹੈ । ਭੂਟਾਨ ਦੇ ਵਸਨੀਕ ਬੋਧੀ ਹੋਣ ਦੇ ਨਾਤੇ, ਗੋਹਾਟੀ ਤੋਂ ਕੋਈ ਸੋਲਾਂ ਮੀਲ ਉਤਰ ਵਿਚ ਸਥਿਤ ਹਾਜੋ ਦਾ ਹਯਗ੍ਰੀਵ ਮਾਧਵ ਮੰਦਰ, ਉਨ੍ਹਾ ਲਈ ਕਾਫੀ ਖਿੱਚ ਰੱਖਦਾ ਹੈ । ਭੂਟਾਨੀ ਲੋਕ ਇਸ ਨੂੰ ਬੋਧੀ ਮੰਦਰ ਮੰਨਦੇ ਹਨ ਅਤੇ ਜਦੋਂ ਕਦੇ ਦਾਰਾਗ ਆਉਂਦੇ ਹਨ, ਹਾਜੋ ਦੀ ਯਾਤਰਾ ਜ਼ਰੂਰ ਕਰਦੇ ਹਨ । ਮੇਲੇ ਵਿਚ ਉਹ ਸੰਤਰੇ, ਕਸਤੂਰੀ, ਮੱਖਣ, ਊਨੀ ਕਪੜਾ, ਕੰਬਲ, ਨੀਲ ਗਊ, ਘੋੜੇ-ਕੁੱਤੇ ਆਦਿ ਚੀਜ਼ਾਂ ਲਿਆਂਦੇ ਹਨ । ਭੂਟਾਨ ਦੇ ਕੁੱਤੇ ਮੈਦਾਨੀ ਲੋਕਾ ਲਈ ਬੜੀ ਖਿੱਚ ਦੀ ਵਸਤੂ ਹਨ । ਵਾਪਸ ਜਾਣ ਵੇਲੇ ਉਹ ਮਿੱਟੀ ਦਾ ਤੇਲ, ਖੋਪੇ ਦਾ ਤੇਲ, ਨਮਕ, ਸੂਤ, ਬਰਤਨ, ਭਾਡੇ, ਤੰਬਾਕੂ, ਤੀਲਾ ਦੀਆ ਡੱਬੀਆਂ, ਲੋਹੇ ਦੇ ਔਜਾਰ ਆਦਿ ਚੀਜ਼ਾਂ ਨਾਲ ਲੈ ਜਾਦੇ ਹਨ । ਹਰ ਸਾਲ ਲਗਭਗ ਪੰਦਰਾਂ ਲੱਖ ਰੁਪਏ ਦਾ ਮਾਲ ਖਰੀਦਿਆ ਅਤੇ ਵੇਚਿਆ ਜਾਦਾ ਹੈ । ਭੂਟਾਨ ਦੇ ਵਸਨੀਕਾਂ ਨੇ ਇਸ ਮੇਲੇ ਦੁਆਰਾ ਸਥਾਨਕ ਲੋਕਾਂ ਦੇ ਨਾਲ ਬੜੇ ਮਿੱਤਰਤਾ-ਪੂਰਣ ਸੰਬੰਧ ਕਾਇਮ ਕੀਤੇ ਹਨ । ਉਹ ਅਕਸਰ ਆਪਣੇ ਆਸਾਮੀ ਮੁਲਾਕਾਤੀਆਂ ਦੇ ਘਰ ਜਾਂਦੇ ਹਨ । ਆਸਾਮ ਸਰਕਾਰ ਨੇ ਇਸ ਆਦਾਨ-ਪ੍ਰਦਾਨ ਲਈ ਸੜਕਾਂ, ਬੱਸ ਸੇਵਾ ਆਦਿ ਦੀਆ ਸਹੂਲਤਾ ਦੇ ਰੱਖੀਆ ਹਨ । ਭੂਟਾਨੀ ਵਪਾਰੀਆ ਲਈ ਮੇਲੇ ਦੇ ਦਿਨਾ ਵਿਚ ਆਰਜ਼ੀ ਹਸਪਤਾਲ ਖੋਲ੍ਹੇ ਜਾਦੇ ਹਨ ਅਤੇ ਅਮਨ ਤੇ ਸ਼ਾਤੀ ਕਾਇਮ ਰੱਖਣ ਲਈ ਪੁਲਿਸ ਦਾ ਪ੍ਰਬੰਧ ਵੀ ਕੀਤਾ ਜਾਦਾ ਹੈ ।

ਆਸਾਮ ਦੀ ਇਕ ਹੋਰ ਸਿੱਧਾ ਸਾਦਾ ਉਤਸਵ ਮਾਹੋਹੋ ਹੈ । ਮੱਛਰਾਂ ਨੂੰ ਮਾਰ ਕੇ ਨਚਾਣ ਦੇ ਸਵਾਗ ਦੇ ਰੂਪ ਵਿਚ ਖੇਡੇ ਜਾਣ ਵਾਲੇ ਇਸ ਉਤਸਵ ਨੂੰ ਪਿੰਡ ਦੇ ਲੜਕੇ ਬੜੇ ਉਤਸਾਹ ਨਾਲ ਮਨਾਂਦੇ ਹਨ । ਆਸਾਮੀ ਭਾਸ਼ਾ ਵਿਚ ਮਾਹ ਦਾ ਅਰਥ ਮੱਛਰ ਹੈ । ਸੋ ਮਾਹੋਹੋ ਜਾ ਮਾਹਖੇੜਾ ਦਾ ਅਰਥ ਮੱਛਰਾ ਨੂੰ ਨਚਾਣਾ ਹੈ । ਇਹ ਉਤਸਵ ਅਗ੍ਰਾਹਨ ਦੀ ਪੂਰਨਮਾਸੀ ਦੇ ਦਿਨ ਮਨਾਇਆ ਜਾਦਾ ਹੈ । ਪਿੰਡਾ ਦੇ ਲੜਕੇ ਦੋ ਤਿੰਨ ਦਿਨ ਪਹਿਲਾਂ ਹੀ ਢੁੱਕਵੇਂ ਪਰੰਪਰਾਗਤ ਗੀਤ ਯਾਦ ਕਰ ਕੇ ਲਾਠੀਆ ਅਤੇ ਮੁਦਗਰਾਂ ਸਮੇਤ ਤਿਆਰ ਰਹਿੰਦੇ ਹਨ । ਉਤਸਵ ਦੇ ਦਿਨ ਸ਼ਾਮ ਨੂੰ ਉਹ ਪਿੰਡ ਦੇ ਹਰ ਦਰਵਾਜ਼ੇ ਅੱਗੇ ਜਾਦੇ ਹਨ ਅਤੇ ਵਿਹੜੇ ਵਿਚ ਘੇਰਾ ਬਣਾ ਕੇ ਖੜ ਹੋ ਜਾਂਦੇ ਹਨ । ਵਿਚਕਾਰ ਇਕ ਲੜਕਾ ਮੁਹਾਦਰ ਨੂੰ ਜ਼ਮੀਨ ਉੱਤੇ ਸਿੱਧਾ ਟਿਕਾ ਕੇ ਖੜਾ ਰਹਿੰਦਾ ਹੈ । ਬਾਕੀ ਸਭ ਲੜਕੇ ਉਸ ਦੇ ਚਾਰ-ਚੁਫੇਰੇ ਘੁੰਮਦੇ ਰਹਿੰਦੇ ਹਨ । ਸਾਰਾ ਸਮਾ ਉਹ ਗੀਤ ਗਾਉਂਦੇ ਰਹਿੰਦੇ ਹਨ ਅਤੇ ਵਿਚਕਾਰ ਰੱਖੇ ਮੁਦਗਰ ਉੱਤੇ ਆਪਣੀਆ ਛਮਕਾ ਨਾਲ ਤਾਲ ਦੇਂਦੇ ਰਹਿੰਦੇ ਹਨ । ਗੀਤ ਮੁਕਾਣ ਵੇਲੇ ਉਹ ਹਰ ਇਕ ਤੋਂ ਅਕਸਰ ਚਵਾਨੀ ਜਾ ਅਠਾਨੀ ਮੰਗਦੇ ਹਨ, ਜੋ ਦੇ ਦਿੱਤੀ ਜਾਦੀ ਹੈ । ਇਸ ਤਰ੍ਹਾਂ ਜੋ ਪੈਸੇ ਅਤੇ ਚਾਵਲ ਆਦਿ ਇੱਕਠੇ ਕੀਤੇ ਜਾਂਦੇ ਹਨ, ਉਨ੍ਹਾਂ ਦੀ ਵਰਤੋਂ ਸ਼ਾਮ ਵੇਲੇ ਦੀ ਦਾਅਵਤ ਵਿਚ ਕੀਤੀ

ਜਾਂਦੀ ਹੈ । ਕਿਧਰੇ ਕਿਧਰੇ ਕੇਲੇ ਦੇ ਸੁੱਕੇ ਪੱਤਿਆਂ ਨੂੰ ਸਰੀਰ ਨਾਲ ਲਪੇਟ ਕੇ ਕੋਈ ਲੜਕਾ ਰਿੱਛ ਦਾ ਸਵਾਂਗ ਭਰਦਾ ਹੈ ਪਰ ਇਹ ਚੁਹਲ ਖਤਰੇ ਤੋਂ ਖਾਲੀ ਨਹੀਂ । ਜੇ ਸਚਮੁਚ ਦਾ ਰਿੱਛ ਇਸ ਨਕਲ ਨੂੰ ਕਿਧਰੇ ਵੇਖ ਲਏ ਤਾਂ ਉਹ ਉਸ ਸਵਾਗੀ ਰਿੱਛ ਉੱਤੇ ਹੱਲਾ ਬੋਲ ਸਕਦਾ ਹੈ । ਜਾਂ ਪਿੰਡ ਦਾ ਕੋਈ ਆਦਮੀ ਉਸ ਨੂੰ ਸਚਮੁੱਚ ਦਾ ਰਿੱਛ ਸਮਝ ਕੇ ਉਸ ਨੂੰ ਮਾਰਨ ਲਈ ਜਾਦੂ ਟੂਣਾ ਵੀ ਕਰ ਸਕਦਾ ਹੈ । ਇਸ ਲਈ ਥੋੜ੍ਹੀ ਦੇਰ ਤੱਕ ਤਮਾਸ਼ਾ ਕਰਨ ਤੋਂ ਬਾਅਦ ਰਿੱਛ ਬਣਨ ਵਾਲਾ ਲੜਕਾ ਸੁੱਕੇ ਪੱਤਿਆਂ ਨੂੰ ਕਿਸੇ ਨਿਵੇਕਲੀ ਥਾਂ ਤੇ ਲਿਜਾ ਕੇ ਜ਼ਮੀਨ ਵਿਚ ਗੱਡ ਦੇਂਦਾ ਹੈ । ਮਗ੍ਹਾਹਨ ਵਿਚ ਠੰਡ ਜ਼ੋਰਾਂ ਦੀ ਪੈਣ ਲਗਦੀ ਹੈ ਅਤੇ ਮੱਛਰ ਵੈਸੇ ਵੀ ਗਾਇਬ ਹੋ ਜਾਂਦੇ ਹਨ । ਕਾਮਰੂਪ, ਦਰਾਂਗ, ਗੋਲਪਾਰਾ, ਪੱਛਮੀ ਬੰਗਾਲ ਅਤੇ ਕੁਝ ਬਿਹਾਰ ਜ਼ਿਲ੍ਹੇ ਦੇ ਲੜਕੇ ਹੀ ਉਨ੍ਹਾ ਨੂੰ ਰਸਮੀ ਢੰਗ ਨਾਲ ਮਾਰ ਕੇ ਨਚਾਣ ਦਾ ਉਪਰੋਕਤ ਸਵਾਗ ਰਚਦੇ ਹਨ ।

ਪਰੰਤੂ ਧਾਰਮਿਕ ਮਹੱਤਵ ਵਾਲੇ ਉਤਸਵ ਵੀ ਘਟ ਨਹੀਂ ਹਨ । ਇਨ੍ਹਾਂ ਵਿਚੋਂ ਬਾਰਪੇਟਾ ਦਾ ਦੇਓਲ, ਕਾਮਾਖਯਾ ਦਾ ਅੰਬੂ ਬਾਚੀ ਅਤੇ ਸ਼ਿਬਸਾਗਰ ਦੀ ਸਿਵਰਾਤ੍ਰੀ ਪ੍ਰਧਾਨ ਹੈ । ਦੇਓਲ ਯਾਤਰਾ ਵੀ ਕਹਿੰਦੇ ਹਨ ਅਤੇ ਉਹ ਉਤਰੀ ਭਾਰਤ ਦੀ ਹੋਲੀ ਨਾਲ ਮਿਲਦੀ ਜੁਲਦੀ ਹੈ ਤੇ ਇਹ ਉਤਸਵ ਉਸੇ ਸਮੇਂ ਮਨਾਇਆ ਜਾਦਾ ਹੈ । ਉਤਰੀ ਕਾਮਰੂਪ ਵਿਚ ਬਾਰਪੇਟਾ ਦਾ ਕਸਬਾ ਹਮੇਸ਼ਾ ਤੋਂ ਆਸਾਮ ਦੇ ਵਸ਼ਿਸ਼ਟ ਵੈਸ਼ਨੋ ਸੰਪਰਦਾਇ ਦਾ ਮੱਹਤਪੂਰਣ ਕੇਂਦਰ ਰਿਹਾ ਹੈ । ਸ੍ਰੀ ਮਾਧਵ ਦੇਵ ਜੋ ਸ਼ੰਕਰ ਦੇਵ ਦਾ ਪ੍ਰਮੁੱਖ ਮੁਰੀਦ ਸੀ, ਨੇ ਇਸ ਵੈਸ਼ਣੋ ਸਤਰ (ਮੱਠ) ਦੀ ਸਥਾਪਨਾ ਕੀਤੀ ਸੀ । ਇਸ ਮੱਠ ਦਾ ਬਾਰਪੇਟਾ ਦੇ ਲੋਕ ਜੀਵਨ ਉੱਤੇ ਡੂੰਘਾ ਪ੍ਰਭਾਵ ਪਿਆ । ਇਕ ਵਿਸ਼ਾਲ ਕੀਰਤਨ-ਘਰ ਹੀ ਇਥੋਂ ਦਾ ਮੁੱਖ ਮੰਦਰ ਹੈ ਜਿਥੇ ਹਰ ਰੋਜ਼ ਭਿੰਨ ਭਿੰਨ ਵੈਸ਼ਣੋ ਸੰਮੇਲਨ ਹੁੰਦੇ ਰਹਿੰਦੇ ਹਨ । ਅਹੋਮਾ ਰਾਜੇ ਸ਼ਿਵ ਸਿੰਘ ਅਤੇ ਕੋਚ ਰਾਜੇ ਨਰਨਰਾਇਣ ਨੇ ਇਸ ਸਤਰ (ਮੱਠ) ਨੂੰ ਚਲਾਉਣ ਲਈ ਕਾਫੀ ਸਾਰੀ ਭੋਇ ਜਾਗੀਰ ਵਜੋਂ ਦਿੱਤੀ । ਇਕ ਹੋਰ ਕੋਚ ਰਾਜੇ ਰਘੂ ਰਾਏ ਨੇ ਸ੍ਰੀ ਕ੍ਰਿਸ਼ਨ ਦੀ ਸੋਨੇ ਦੀ ਮੂਰਤੀ ਪ੍ਰਦਾਨ ਕੀਤੀ ਸੀ ਜੋ ਅੱਜ ਤੱਕ ਸਤਰ ਵਿਚ ਮੌਜੂਦ ਹੈ ।

ਦੇਓਲ ਉਤਸਵ ਦੇ ਪਹਿਲੇ ਦਿਨ ਨੂੰ ਗੋਂਡ ਆਖਦੇ ਹਨ । ਉਸ ਦਿਨ ਸ਼ਾਮ ਨੂੰ ਮਹਾਪ੍ਰਭੂ ਕਾਲੀਆ ਠਾਕਰ (ਸ੍ਰੀ ਕ੍ਰਿਸ਼ਨ) ਘੁਣੂਚਾ (ਕੁਬਜ਼ਾ) ਦੇ ਘਰ ਜਾਣ ਦੀ ਤਿਆਰੀ ਕਰਦੇ ਹਨ । ਇਸ ਖੁਸ਼ੀ ਵਿਚ ਉਨ੍ਹਾਂ ਦੇ ਸ਼ਰਧਾਲੂ (ਬਾਰਪੇਟਾ ਦੇ ਲੋਕ) ਲੱਕੜੀਆਂ ਦੇ ਢੇਰ ਇੱਕਠੇ ਕਰਕੇ ਫਿਰ ਨਾਮਘਰ ਦੇ ਸਾਹਮਣੇ ਹੋਲੀ ਜਲਾਦੇ ਹਨ । ਫਿਰ ਉਸ ਦੀ ਕੀਰਤੀ ਵਿਚ ਸਹੋਤਰ ਗਾਉਣ ਤੋਂ ਬਾਅਦ ਢੋਲ, ਮ੍ਰਿਦੰਗ, ਖੜਤਾਲ ਅਤੇ ਮਜ਼ੀਰੇ ਦੇ ਤਾਲ ਉੱਤੇ ਆਤਿਸ਼ਬਾਜ਼ੀ ਦੀ ਰੋਸ਼ਨੀ ਵਿਚ ਕਾਲੀਆ ਠਾਕਰ ਦਾ ਜਲੂਸ ਕੱਢਿਆ ਜਾਂਦਾ ਹੈ ਜਿਸ ਵਿਚ ਹਜ਼ਾਰਾਂ ਦੀ ਸੰਖਿਆ ਵਿਚ ਲੋਕ ਸ਼ਾਮਲ ਹੁੰਦੇ ਹਨ । ਪਹਿਲਾਂ ਠਾਕਰ ਨੂੰ ਖਟੋਲੇ ਤੇ ਬਿਠਾ ਕੇ ਹੋਲੀ ਦੇ ਚਾਰ-ਚੁਫੇਰੇ ਪ੍ਰਦਖਣਾ ਕਰਵਾਈ ਜਾਂਦੀ ਹੈ ਤਾਂ ਜੋ ਠਾਕਰ ਠੀਕ ਤਰ੍ਹਾਂ ਅੱਗ ਸੇਕ ਸਕਣ । ਫਿਰ ਉਨ੍ਹਾਂ ਨੂੰ ਮੰਦਰ ਦੇ ਸਿਖਰ ਤੇ ਲਿਜਾਇਆ ਜਾਂਦਾ ਹੈ । ਇਸ ਉਤਸਵ ਦੇ ਦੌਰਾਨ ਕੀਰਤਨ-ਘਰ ਦੇ ਰੋਜਮਰਾ

ਦੇ ਸਾਰੇ ਬਰਮ-ਕਾਂਡ ਦੇਓਲ (ਹੋਲੀ) ਦੇ ਸਾਹਮਣੇ ਕੀਤੇ ਜਾਂਦੇ ਹਨ। ਦੂਜੇ ਦਿਨ ਪੂਜਾ ਦੇ ਨਿਤਨੇਮ ਦੇ ਮਗਰੋਂ ਸੰਗੀਤਕਾਰਾਂ ਅਤੇ ਮਰਦੰਗਵਾਦਕਾਂ ਦੁਆਰਾ 'ਭਾਵਨਾ' ਪੇਸ਼ ਕੀਤੀ ਜਾਂਦੀ ਹੈ। ਇਹ ਵੈਸ਼ਣੋ ਦਾ ਪਰੰਪਰਾਗਤ ਲੋਕ-ਨਾਟਕ ਹੈ। ਇਸ ਉਪਰੰਤ-ਰਾਤ ਨੂੰ 'ਯਾਤਰਾ' ਨਾਂ ਦਾ ਰੂਪਕ ਨਾਟਕ ਖੇਡਿਆ ਜਾਂਦਾ ਹੈ। ਦੂਰ-ਦੁਰਾਡੇ ਤੋਂ ਆਉਣ ਵਾਲੇ ਦਰਸ਼ਕ, ਇਨ੍ਹਾਂ ਖੇਡਾਂ ਨੂੰ ਸਾਰੀ ਸਾਰੀ ਰਾਤ ਵੇਖਦੇ ਰਹਿੰਦੇ ਹਨ। ਤੀਜੇ ਦਿਨ, ਦੂਜੇ ਦਿਨ ਦੇ ਸਾਰੇ ਕਰਮ ਦੁਹਰਾਏ ਜਾਂਦੇ ਹਨ। ਚੌਥਾ ਦਿਨ, ਜੋ ਕਿ ਉਤਸਵ ਦਾ ਅਖੀਰਲਾ ਦਿਨ ਹੁੰਦਾ ਹੈ, ਨੂੰ ਸੁਦੋਰੀ ਕਹਿੰਦੇ ਹਨ। ਇਸ ਦਿਨ ਕਾਲੀਆ ਠਾਕਰ ਘੁਣੁਚ ਦੇ ਘਰ ਤੋਂ ਦੇਵੀ ਲੱਛਮੀ ਦੇ ਮਹਿਲ ਵਿਚ ਪਰਤ ਆਉਂਦੇ ਹਨ। ਦੋਲ (ਪਾਲਕੀ) ਵਿਚ ਬਿਠਾ ਕੇ ਉਨ੍ਹਾ ਦਾ ਜਲੂਸ ਕੱਢਿਆ ਜਾਂਦਾ ਹੈ ਅਤੇ ਸ਼ਰਧਾਲੂ ਉਨ੍ਹਾਂ ਉੱਤੇ ਅਤੇ ਦੂਜੇ ਉੱਤੇ ਗੁਲਾਲ ਧੂੜਦੇ ਹਨ। ਉਸੇ ਵੇਲੇ ਬਾਰਪੇਟਾ ਦੇ ਇਕ ਹੋਰ ਵੈਸ਼ਣੋ ਕੇਂਦਰ ਘਾਰੜੀ ਤੋਂ ਠਾਕਰ ਦੀ ਪਾਲਕੀ ਚੁੱਕੀ ਭਗਤਾ ਦੀ ਇਕ ਹੋਰ ਮੰਡਲੀ ਉੱਥੇ ਆ ਪਹੁੰਚਦੀ ਹੈ। ਫਿਰ ਤਾਂ ਸਾਰਾ ਇਲਾਕਾ ਸ਼ਰਧਾਲੂਆਂ ਦਾ ਇਕ ਠਾਠਾਂ ਮਾਰਦਾ ਸਮੁੰਦਰ ਬਣ ਜਾਂਦਾ ਹੈ। ਸੰਖਾਂ ਦੇ ਧੁਨੀ, ਢੋਲ-ਨਗਾਰੇ ਅਤੇ ਹੋਲੀ ਦੇ ਗੀਤਾਂ ਨਾਲ ਸਾਰਾ ਆਸਮਾਨ ਗੂੰਜ ਉੱਠਦਾ ਹੈ। ਕੀ ਬੱਚੇ ਤੇ ਕੀ ਬੁੱਢੇ ਸਭ ਇਕ ਦੂਜੇ ਉੱਤੇ ਮੁੱਠਾਂ ਭਰ ਭਰ ਕੇ ਗੁਲਾਲ ਸੁਟਦੇ ਹਨ। ਫਿਰ ਦੇਵਤੇ ਨੂੰ ਪਾਲਕੀ ਵਿਚ ਬਿਠਾ ਕੇ ਜਲੂਸ ਦੀ ਸ਼ਕਲ ਵਿਚ ਕੋਈ ਅੱਧਾ ਕੁ ਮੀਲ ਦੂਰ ਇਕ ਅਸਥਾਨ ਕਨਰੀਆ ਵਿਚ ਲਿਜਾਇਆ ਜਾਂਦਾ ਹੈ। ਸ਼ਰਧਾਲੂਆਂ ਦੀ ਇਤਨੀ ਜ਼ਿਆਦਾ ਭੀੜ ਹੁੰਦੀ ਹੈ ਕਿ ਅੱਧਾ ਮੀਲ ਦਾ ਇਹ ਫਾਸਲਾ ਤੈਅ ਕਰਨ ਵਿਚ ਜਲੂਸ ਨੂੰ ਤਿੰਨ ਘੰਟੇ ਲਗ ਜਾਂਦੇ ਹਨ। ਕਨਰੀਆ ਵਿਚ ਦੇਵਤੇ ਨੂੰ ਪਾਲਕੀ ਵਿਚੋਂ ਉਤਾਰ ਕੇ ਇਕ ਤਰ੍ਹਾਂ ਦੇ ਹੋਰ ਰੰਗ ਦੀ ਦਾਲ ਦਾ ਭੋਗ ਲਗਾਇਆ ਜਾਂਦਾ ਹੈ। ਸਤਰਾਧਿਕਾਰੀ (ਮਠ ਦਾ ਵੱਡਾ ਮਹੰਤ) ਉਤਸਵ ਦੇ ਮਹੱਤਵ ਬਾਰੇ ਕੁਝ ਸ਼ਬਦ ਕਹਿੰਦਾ ਹੈ। ਇਸ ਦੇ ਬਾਅਦ ਦੇਵਤੇ ਨੂੰ ਬਾਰਪੇਟਾ ਵਾਪਸ ਲਿਜਾਇਆ ਜਾਂਦਾ ਹੈ। ਪਰ ਉਥੇ ਪਹੁੰਚ ਕੇ ਦੇਵਤੇ ਨੂੰ ਕੀਰਤਨ-ਘਰ ਦੇ ਅੰਦਰ ਦਾਖਲ ਹੋਣ ਤੋਂ ਰੋਕਣ ਲਈ ਇਕ ਲੰਬੇ ਤੇ ਮਜਬੂਤ ਬਾਂਸ ਦੁਆਰਾ ਦਰਵਾਜ਼ੇ ਅੱਗੇ ਰੋਕ ਜਿਹੀ ਲੱਗੀ ਹੁੰਦੀ ਹੈ। ਇਹ ਇਸ ਲਈ ਕਿ ਦੇਵਤਾ ਪੂਰੇ ਤਿੰਨ ਦਿਨਾਂ ਤੱਕ ਮਹਿਲ ਤੋਂ ਗਾਇਬ ਰਹਿ ਕੇ ਘੁਣੁਚ ਦੇ ਘਰ ਰਿਹਾ। ਉਸ ਦੇ ਨਾਲ ਮਾਤਾ ਲੱਛਮੀ ਨਰਾਜ਼ ਹੋ ਗਈ ਹੈ। ਅੰਤ ਉਸ ਨੇ ਆਪਣੇ ਸੇਵਕਾਂ ਨੂੰ ਆਦੇਸ਼ ਦਿਤਾ ਹੈ ਕਿ ਉਹ ਉਸ ਨੂੰ ਮਹਿਲ ਦੇ ਅੰਦਰ ਨਾ ਦਾਖਲ ਹੋਣ ਦੇਣ। ਦੇਵਤੇ ਦੇ ਸਰਧਾਲੂ ਉਸ ਵਲੋਂ ਦੇਵੀ ਤੋਂ ਇਸ ਅਪਰਾਧੀ ਦੀ ਮਾਫੀ ਮੰਗਦੇ ਹਨ। ਪਰ ਸਭ ਵਿਅਰਥ ਹੈ। ਇਸ ਦੇ ਬਾਅਦ ਦੋਹਾਂ ਧਿਰਾਂ ਵਿਚ ਬਹਿਸ ਆਰੰਭ ਹੋ ਜਾਂਦੀ ਹੈ ਜੋ ਕੁਝ ਚਿਰ ਬਾਅਦ ਝਗੜੇ ਵਿਚ ਬਦਲ ਕੇ ਹੱਥੋਪਾਈ ਦਾ ਰੂਪ ਧਾਰਨ ਕਰ ਲੈਂਦੀ ਹੈ। ਇਹ ਤਾਂ ਬੜੇ ਖਤਰੇ ਦੀ ਗੱਲ ਹੈ। ਹਜ਼ਾਰਾਂ ਦੀ ਸੰਖਿਆ ਵਿਚ ਨੌਜਵਾਨ ਬੜੇ ਉਤਸ਼ਾਹ ਨਾਲ ਬਾਂਸ ਦੇ ਰੋਕੇ ਤੋੜ ਦੇਣ ਵਿਚ ਆਪਣੀ ਪੂਰੀ ਸ਼ਕਤੀ ਲਗਾ ਦੇਂਦੇ ਹਨ। ਇਸ ਭੀੜ ਭੜੱਕੇ ਵਿਚ ਕੁਝ ਲੋਕ ਜ਼ਖਮੀ ਹੋ ਜਾਂਦੇ ਹਨ। ਅਖੀਰ ਲੰਮੀ ਜਦੋ-ਜਹਿਦ ਮਗਰੋਂ ਬਾਂਸ ਦਾ ਬੰਨ੍ਹ ਟੁੱਟ ਜਾਂਦਾ ਹੈ ਅਤੇ ਸ਼ਰਧਾਲੂ ਆਪਣੇ ਦੇਵਤੇ ਨੂੰ ਉਸ ਦੇ ਘਰ

ਪਹੁੰਚਾ ਦੇਣ ਵਿਚ ਸਫਲ ਹੋ ਜਾਦੇ ਹਨ । ਪਰ ਅੰਦਰ ਜਾ ਕੇ ਦੇਵਤਾ ਵਿਹੜੇ ਦੀ ਸੱਤ ਵਾਰ ਪ੍ਰਦਖਣਾ ਕਰਦਾ ਹੈ । ਫਿਰ ਉਹ ਥੱਕ ਜਾਣ ਕਾਰਨ ਥੋੜ੍ਹੀ ਦੇਰ ਸੁਸਤਾਣ ਲੱਗਦਾ ਹੈ । ਇਸ ਗੱਲ ਦਾ ਲਾਭ ਉਠਾ ਕੇ ਦੇਵੀ ਦਾ ਕੋਈ ਪ੍ਰਤੀਨਿਧ ਫਿਰ ਉਸ ਉੱਤੇ ਲਾਅਨਤਾਂ ਦੀ ਬੁਛਾੜ ਕਰਦਾ ਹੈ । ਦੇਵਤੇ ਦਾ ਕੋਈ ਇਕ ਭਗਤ ਉਸ ਦਾ ਯੋਗ ਜਵਾਬ ਦੇਂਦਾ ਹੈ । ਇਹ ਦਿਲਚਸਪ ਸ਼ਬਦੀ-ਯੁੱਧ ਕੁਝ ਦੇਰ ਤੱਕ ਚਲਦਾ ਰਹਿੰਦਾ ਹੈ । ਇਸ ਤੋਂ ਬਾਅਦ ਦੇਵਤਾ ਇਕ ਭਲੇਮਾਣਸ ਤੇ ਸਮਝਦਾਰ ਪਤੀ ਦੀ ਤਰ੍ਹਾਂ ਆਪਣੀ ਗ਼ਲਤੀ ਮੰਨ ਕੇ ਹਾਰ ਕਬੂਲ ਲੈਂਦਾ ਹੈ । ਉਹ ਧਨ ਦੌਲਤ ਅਤੇ ਗਹਿਣੇ ਕਪੜੇ ਦੇ ਕੇ ਆਪਣੀ ਰੁਸੀ ਹੋਈ ਪਤਨੀ ਨੂੰ ਮਨਾ ਲੈਂਦਾ ਹੈ ਤੇ ਇਸ ਤਰ੍ਹਾ ਬੜੀ ਮੁਸ਼ਕਲ ਨਾਲ ਘਰ ਵਿਚ ਦਾਖਲ ਹੁੰਦਾ ਹੈ । ਦੇਓਲ ਉਤਸਵ ਵੀ ਇਥੇ ਹੀ ਸਮਾਪਤ ਹੋ ਜਾਂਦਾ ਹੈ । ਬਾਰਪੇਟਾ ਦੇ ਲੋਕਾਂ ਉੱਤੇ ਇਸ ਉਤਸਵ ਦਾ ਇਤਨਾ ਜਿਆਦਾ ਪ੍ਰਭਾਵ ਹੈ ਕਿ ਇਸ ਮੌਕੇ ਉੱਤੇ ਨਗਰ ਦਾ ਹਰੇਕ ਨਿਵਾਸੀ ਜਿਥੋਂ ਤੱਕ ਸੰਭਵ ਹੋਵੇ, ਇਸ ਵਿਚ ਸ਼ਾਮਲ ਹੁੰਦਾ ਹੈ । ਸਥਾਨਕ ਅਤੇ ਬਾਹਰ ਤੋਂ ਆਉਣ ਵਾਲੇ ਸਭ ਸ਼ਰਧਾਲੂਆ ਨੂੰ ਉਤਸਵ ਦੇ ਦਿਨੀਂ ਰਿਹਾਇਸ਼ ਦੀਆ ਸਹੂਲਤਾ ਅਤੇ ਭੋਜਨ ਦੀ ਸਮਗਰੀ ਸਤਰ ਵਲੋਂ ਮੁਫ਼ਤ ਦਿੱਤੀ ਜਾਦੀ ਹੈ । ਫਿਰ ਵੀ, ਜਿਤਨਾ ਵੀ ਪ੍ਰਬੰਧ ਕੀਤਾ ਜਾਵੇ ਉਸ ਨਾਲੋਂ ਦਰਸ਼ਕਾਂ ਦੀ ਸੰਖਿਆ ਜਿਆਦਾ ਹੁੰਦੀ ਹੈ ਅਤੇ ਉਨ੍ਹਾਂ ਵਿਚੋਂ ਅਨੇਕਾ ਨੂੰ ਸਹਿਰ ਦੇ ਕਿਸੇ ਸੱਜਣ ਮਿੱਤਰ ਦਾ ਮਹਿਮਾਨ ਬਣ ਕੇ ਰਹਿਣਾ ਪੈਂਦਾ ਹੈ ।

ਵੇਖਿਆ ਜਾਵੇ ਤਾਂ ਅੰਬੂਬਾਚੀ ਇਕ ਉਤਸਵ ਨਾਲੋਂ ਇਕ ਕਰੜੀ ਸਾਧਨਾ ਦਾ ਕਰਮ-ਕਾਂਡ ਵਧੇਰੇ ਹੈ । ਕਾਮਾਖਯਾ ਮੰਦਰ ਵਿਚ ਉਸ ਦੇ ਸੰਬੰਧ ਵਿਚ ਬਹੁਤ ਵੱਡਾ ਮੇਲਾ ਲੱਗਦਾ ਹੈ । ਸੰਸਕ੍ਰਿਤ ਵਿਚ ਅੰਬੂ ਦਾ ਅਰਥ ਹੈ 'ਪਾਣੀ' ਅਤੇ ਵਾਚੀ ਦਾ ਅਰਥ 'ਪ੍ਰਗਟ ਕਰਨਾ' ਜਾਂ 'ਖਿੜਨਾ' ਹੈ । ਇਨ੍ਹਾ ਦਿਨਾਂ ਵਿਚ ਧਰਤੀ ਮਾਤਾ ਨੂੰ ਮਾਸਕ ਰਿਤੂ ਵਿਚ ਮੰਨਿਆ ਜਾਂਦਾ ਹੈ । ਇਸ ਲਈ ਉਹ ਇਨ੍ਹਾਂ ਦਿਨਾਂ ਵਿਚ ਤਿੰਨ ਚਾਰ ਦਿਨ ਅਪਵਿੱਤਰ ਰਹਿੰਦਾ ਹੈ । ਹਾੜ ਦੇ ਆਰੰਭ ਦੇ ਛੇ ਦਿਨ ਬਾਅਦ, ਸੂਰਜ ਜਦੋਂ ਮਿਥੁਨ ਰਾਸ਼ੀ ਵਿਚ ਪ੍ਰਵੇਸ ਕਰਦਾ ਹੈ, ਤਾਂ ਪ੍ਰਿਥਵੀ ਨੂੰ ਮਾਸਕ ਧਰਮ ਪ੍ਰਾਪਤ ਹੁੰਦਾ ਹੈ । ਇਹ ਸਥਿਤੀ 84 ਘੰਟੇ ਤੱਕ ਰਹਿੰਦੀ ਹੈ । ਇਨ੍ਹੀਂ ਦਿਨੀਂ ਕਿਸਾਨ ਆਪਣੇ ਖੇਤਾਂ ਨੂੰ ਨਹੀਂ ਜੋਤਦੇ । ਧਰਤੀ ਨੂੰ ਕਿਸੇ ਤਰ੍ਹਾਂ ਦਾ ਕਸ਼ਟ ਹੁੰਦਾ ਅਨੁਚਿਤ ਮੰਨਿਆ ਜਾਦਾ ਹੈ । ਕਿਸੇ ਤਰ੍ਹਾਂ ਦੀ ਵੀ ਪੂਜਾ ਨਹੀਂ ਕੀਤੀ ਜਾਂਦੀ । ਇਨ੍ਹਾਂ ਦਿਨਾ ਵਿਚ ਮਾਸਕ ਧਰਮ ਵਾਲੀਆਂ ਤੀਵੀਆਂ ਅਤੇ ਵਿਧਵਾਵਾਂ ਤਿੰਨ ਦਿਨਾਂ ਤੱਕ ਵਰਤ ਰਖਦੀਆਂ ਹਨ ਅਤੇ ਆਪਣੀ ਮੰਜੀ ਤੋਂ ਹੇਠਾਂ ਪੈਰ ਨਹੀਂ ਧਰਦੀਆਂ । ਉਨ੍ਹਾਂ ਲਈ ਜ਼ਰੂਰੀ ਹੈ ਕਿ ਉਹ ਕਿਸੇ ਤਰ੍ਹਾ ਵੀ ਧਰਤੀ ਨੂੰ ਨਾ ਛੂਹਣ । ਕਈ ਪਿੰਡਾਂ ਦੇ ਲੋਕ ਇਨ੍ਹਾਂ ਦਿਨਾਂ ਵਿਚ ਭੰਡਾਰੇ ਦਾ ਢੱਕਣ ਨਹੀਂ ਖੋਲ੍ਹਦੇ । ਅਜੋਕੇ ਰੁਝੇਵੇਂ ਭਰੇ ਜੀਵਨ ਵਿਚ ਸਭ ਲੋਕਾ ਲਈ, ਤਿੰਨ ਚਾਰ ਦਿਨਾਂ ਤੱਕ, ਰੋਜ਼ਮਰਾ ਦੇ ਕੰਮ ਧੰਦੇ ਨੂੰ ਬੰਦ ਕਰ ਦੇਣਾ ਸੰਭਵ ਨਹੀਂ ਹੁੰਦਾ । ਪਰ ਜਿਸ ਸ਼ਖਸ ਲਈ ਜਿਤਨਾ ਸੰਭਵ ਹੋ ਸਕਦਾ ਹੈ ਉਤਨੇ ਦਾ ਪਾਲਣ ਉਹ ਜ਼ਰੂਰ ਕਰਦਾ ਹੈ । ਸੰਜਮ ਵਿਚ ਰਹਿਣ ਵਾਲੇ ਬ੍ਰਹਮਚਾਰੀ ਅਤੇ ਵਿਧਵਾਵਾਂ ਇਨ੍ਹੀਂ ਦਿਨੀਂ ਪਕਿਆ ਹੋਇਆ ਅੰਨ ਨਹੀਂ ਖਾਂਦੀਆਂ, ਕੇਵਲ ਦੁੱਧ ਅਤੇ ਫਲਾਂ ਦਾ ਭੋਜਨ ਹੀ ਕਰਦੀਆਂ ਹਨ । ਇਹ ਵੀ

ਧਾਰਨਾ ਹੈ ਕਿ ਅੰਬੂਬਾਚੀ ਦੇ ਦਿਨੀਂ ਕੇਵਲ ਦੁੱਧ ਪੀਣ ਵਾਲੇ ਵਿਅਕਤੀ ਨੂੰ ਸੱਪ ਦੇ ਡੰਗੇ ਦਾ ਅਸਰ ਨਹੀਂ ਹੁੰਦਾ। ਪਿੰਡ ਦੇ ਲੋਕਾਂ ਦਾ ਇਥੋਂ ਤੱਕ ਵਿਚਾਰ ਹੈ ਕਿ ਇਨ੍ਹਾਂ ਦਿਨਾਂ ਵਿਚ ਕੀੜੀਆਂ, ਦੀਮਕ, ਸੂਰ ਆਦਿ ਵੀ ਧਰਤੀ ਵਿਚੋਂ ਮਿੱਟੀ ਨਹੀਂ ਕੱਢਦੇ। ਅਸ਼ੁਧੀ ਦਾ ਅਰਸਾ (ਤਿੰਨ ਦਿਨ ਅਤੇ ਇਕ ਰਾਤ) ਪੂਰਾ ਹੋ ਜਾਣ ਤੇ ਘਰਾਂ ਦੀ ਸਫ਼ਾਈ ਕੀਤੀ ਜਾਦੀ ਹੈ। ਇਹ ਸਾਰੀ ਸਫ਼ਾਈ ਉਸੇ ਤਰ੍ਹਾਂ ਦੀ ਹੁੰਦੀ ਹੈ ਜਿਵੇਂ ਕਿ ਇਸਤਰੀ ਮਾਸਕ ਧਰਮ ਤੋਂ ਬਾਅਦ ਕਰਦੀ ਹੈ।

ਕਾਮਰੂਪ ਜ਼ਿਲ੍ਹੇ ਵਿਚ ਅੰਬੂਬਾਚੀ ਦਾ ਮਕਬੂਲ ਨਾ ਅਮਾਤੀ ਹੈ, ਜਦੋਂ ਕਿ ਪੂਰਬੀ ਜ਼ਿਲਿਆਂ ਵਿਚ ਉਸ ਨੂੰ ਸਾਤ ਕਿਹਾ ਜਾਂਦਾ ਹੈ। ਅਮਾਤੀ ਤਾਂ ਅੰਬੂਬਾਚੀ ਦਾ ਹੀ ਅਪਭ੍ਰੰਸ਼ ਜਾਪਦਾ ਹੈ, ਜਦੋਂ ਕਿ ਸਾਤ ਨਾਂ ਸ਼ਾਇਦ ਇਸ ਲਈ ਪਿਆ ਹੈ ਕਿ ਇਸ ਉਤਸਵ ਦਾ ਆਰੰਭ ਹਾੜ ਦੀ ਸੱਤਵੀਂ ਨੂੰ ਹੁੰਦਾ ਹੈ। ਇਹ ਗੱਲ ਧਿਆਨ ਦੇਣ ਯੋਗ ਹੈ ਕਿ ਵਰ੍ਹੇ ਦੇ ਇਸ ਕਾਲਖੰਡ ਵਿਚ ਪੂਰਬੀ ਭਾਰਤ ਦੇ ਸਭ ਇਲਾਕਿਆਂ ਵਿਚ ਲਗਾਤਾਰ ਘਨਘੋਰ ਵਰਖਾ ਹੁੰਦੀ ਹੈ। ਵਰਖਾ ਕਾਰਨ ਧਰਤੀ ਉੱਤੇ ਸਾਰੇ ਪਾਸੇ ਪਾਣੀ ਹੀ ਪਾਣੀ ਫੈਲ ਜਾਦਾ ਹੈ। ਚਾਵਲ ਦੀ ਫ਼ਸਲ ਅਤੇ ਕਈ ਤਰ੍ਹਾ ਦੇ ਫਲਾਂ ਦੇ ਦਰੱਖਤ ਇਨ੍ਹਾਂ ਦਿਨਾਂ ਵਿਚ ਹੀ ਫਲਦੇ ਫੁਲਦੇ ਹਨ। ਇਨ੍ਹਾ ਦਿਨਾਂ ਵਿਚ ਰੁੱਖਾ ਦੀ ਜਿਆਦਾ ਦੇਖਭਾਲ ਦੀ ਵੀ ਲੋੜ ਨਹੀਂ ਪੈਂਦੀ। ਜੇ ਦੇਖਭਾਲ ਕਰਨੀ ਜ਼ਰੂਰੀ ਵੀ ਹੋਵੇ ਤਾ ਮੁਸਲਾਧਾਰ ਮੀਂਹ ਦੇ ਸਾਹਮਣੇ ਕੁਝ ਕਰ ਸਕਣਾ ਸੰਭਵ ਨਹੀਂ ਹੁੰਦਾ। ਹੋ ਸਕਦਾ ਹੈ ਕਿ ਪ੍ਰਾਚੀਨ ਯੁੱਗ ਵਿਚ ਇਨ੍ਹਾਂ ਦਿਨਾ ਵਿਚ ਕੋਈ ਕਿਰਸਾਨੀ ਉਤਸਵ ਮਨਾਇਆ ਜਾਂਦਾ ਹੋਵੇ ਜੋ ਇਸ ਪੁਰਬ ਦਾ ਮੂਲ ਰੂਪ ਹੋਵੇ। ਅੱਜ ਵੀ ਆਸਾਮ ਦੇ ਅਨੇਕ ਭਾਗਾ ਵਿਚ ਇਨ੍ਹੀ ਦਿਨੀ ਮਿੱਟੀ ਦੇ ਘੜਿਆਂ ਵਿਚ ਬੀਜ ਅਤੇ ਪਾਣੀ ਭਰ ਕੇ ਰੱਖ ਦਿਤਾ ਜਾਦਾ ਹੈ। ਬੀਜ ਵਿਚੋਂ ਜਦੋ ਅੰਕੁਰ ਫੁੱਟਦਾ ਹੈ, ਤਾ ਅੰਬੂਬਾਚੀ ਉਤਸਵ ਦੇ ਬਾਅਦ ਕਿਸੇ ਸ਼ੁਭ ਦਿਨ ਘੜੇ ਨੂੰ ਨਦੀ ਵਿਚ ਜਲ-ਪ੍ਰਵਾਹ ਕਰ ਦਿੱਤਾ ਜਾਂਦਾ ਹੈ। ਇਨ੍ਹਾ ਦਿਨਾ ਵਿਚ ਕਾਮਾਖਯਾ ਮੰਦਰ ਬੰਦ ਰਹਿੰਦਾ ਹੈ। ਕਿਸੇ ਵੀ ਭਗਤ ਨੂੰ ਅੰਦਰ ਜਾਣ ਦੀ ਆਗਿਆ ਨਹੀਂ ਦਿੱਤੀ ਜਾਂਦੀ। ਪਰ ਬਾਹਰਲੇ ਮੈਦਾਨ ਵਿਚ, ਲਗਣ ਵਾਲੇ ਮੇਲੇ ਵਿਚ, ਹਜਾਰਾਂ ਲੋਕ ਇਕੱਠੇ ਹੁੰਦੇ ਹਨ। ਨਿੱਕੀਆਂ ਮੋਟੀਆ ਚੀਜਾਂ ਬੜੇ ਜੋਸ਼-ਖਰੋਸ਼ ਨਾਲ ਖਰੀਦੀਆਂ ਜਾਂਦੀਆਂ ਹਨ। ਬੱਚੇ ਨੜਾਂ ਦੀਆਂ ਪੀਪਣੀਆਂ ਵਜਾਦੇ ਹੋਏ ਮੇਲੇ ਵਿਚ ਘੁੰਮਦੇ ਫਿਰਦੇ ਹਨ। ਲਾਊਡ-ਸਪੀਕਰਾ ਉੱਤੇ ਸੰਗੀਤ ਗੂੰਜਦਾ ਹੈ। ਬੰਗਾਲ ਅਤੇ ਬਿਹਾਰ ਦੇ ਅੰਬ ਖਾਸ ਤੌਰ ਤੇ ਪਸੰਦ ਕੀਤੇ ਜਾਂਦੇ ਹਨ। ਯਾਤਰੀਆ ਵਿਚੋਂ ਬੰਗਾਲੀਆਂ ਦੀ ਗਿਣਤੀ ਸਭ ਤੋਂ ਵਧ ਹੁੰਦੀ ਹੈ। ਗਰਮੀ ਨੂੰ ਦੂਰ ਨਠਾਣ ਲਈ ਇਕ ਪਾਸੇ ਠੰਡਾ-ਨਿਰਮਲ ਸਰਬਤ ਵਿੱਕ ਰਿਹਾ ਹੈ ਤਾਂ ਦੂਜੇ ਪਾਸੇ ਫੁੱਲਾ ਦੇ ਵੰਨ-ਸੁਵੰਨੇ ਹਾਰਾਂ ਦੇ ਢੇਰ ਲੱਗੇ ਹੁੰਦੇ ਹਨ। ਤਿੰਨ ਦਿਨਾਂ ਮਗਰੋਂ ਜਦੋਂ ਮੰਦਰ ਦੇ ਦਰਵਾਜ਼ੇ ਖੁਲ੍ਹਦੇ ਹਨ ਤਾਂ ਫੁੱਲਾਂ ਦੀ ਭਾਰੀ ਮਾਤਰਾ ਵਿਚ ਲੋੜ ਪੈਂਦੀ ਹੈ। ਜਵਾਨ-ਕਵਾਰੀਆਂ ਕੁੜੀਆ ਥਾਲੀਆ ਲੈ ਕੇ ਮੇਲੇ ਵਿਚ ਘੁੰਮਦੀਆਂ ਫਿਰਦੀਆ ਹਨ ਅਤੇ ਸ਼ਰਧਾਲੂਆਂ ਨੂੰ ਖਰੀਦਣ ਲਈ ਬੇਨਤੀ ਕਰਦੀਆਂ ਰਹਿੰਦੀਆਂ ਹਨ। ਇਨ੍ਹਾਂ ਥਾਲੀਆਂ ਵਿਚ ਥੋੜ੍ਹੇ ਜਿਹੇ ਪੈਸਿਆਂ ਨਾਲ ਪੂਜਾ

ਦੀ ਸਾਰੀ ਸਮਗਰੀ ਇਕੱਠੀ ਮਿਲ ਜਾਂਦੀ ਹੈ। ਇਨ੍ਹਾਂ ਕੰਨਿਆਵਾਂ ਦੀ ਬੇਨਤੀ ਨੂੰ ਠੁਕਰਾਇਆ ਨਹੀਂ ਜਾ ਸਕਦਾ, ਕਿਉਂ ਜੋ ਕਾਮਾਖਯਾ ਦੀ ਅਰਾਧਨਾ ਵਿਚ ਕੁਮਾਰੀ ਪੂਜਾ ਦਾ ਸਥਾਨ ਮੱਹਤਵਪੂਰਣ ਹੈ। ਚੌਥੇ ਦਿਨ ਮੰਦਰ ਦੇ ਦਰਵਾਜ਼ੇ ਯਾਤਰੀਆਂ ਲਈ ਖੋਲ੍ਹ ਦਿੱਤੇ ਜਾਂਦੇ ਹਨ। ਪੂਜਾ ਦੇ ਬਾਅਦ ਪ੍ਰਸ਼ਾਦਿ ਰੂਪ ਵਿਚ ਉਨ੍ਹਾਂ ਨੂੰ ਲਾਲ ਰੰਗ ਦੇ ਕਪੜੇ ਦਾ ਟੁਕੜਾ ਮਿਲਦਾ ਹੈ, ਜਿਸ ਨੂੰ ਉਹ ਪਵਿੱਤਰ ਪ੍ਰਤੀਕ ਦੇ ਰੂਪ ਵਿਚ ਘਰ ਲੈ ਜਾਂਦੇ ਹਨ। ਇਸ ਸੰਬੰਧ ਵਿਚ ਹੇਮ ਬਰੂਆ ਲਿਖਦੇ ਹਨ : "ਦੇਵੀ ਦੀ ਪੂਜਾ ਵਿਚ ਲਾਲ ਰੰਗ ਦਾ ਖਾਸ ਮੱਹਤਵ ਹੁੰਦਾ ਹੈ। ਪੂਜਾ ਦੇ ਫੁੱਲ ਲਾਲ, ਸੰਧੂਰ ਵੀ ਲਾਲ ਤੇ ਕਪੜਾ ਵੀ ਲਾਲ। ਲਾਲ ਰੰਗ ਦੀ ਇਹ ਪ੍ਰਧਾਨਤਾ ਮਹੱਤਵ ਰਹਿਤ ਨਹੀਂ ਹੈ। ਇਹ ਦੇਵੀ ਪੂਜਾ ਦੀ ਰੀਤ ਨਾਲ ਪੂਰੀ ਤਰ੍ਹਾਂ ਇਕਸੁਰਤਾ ਰੱਖਦਾ ਹੈ। ਇਹ ਰੰਗ ਇਸ ਉਤਸਵ ਨਾਲ ਜੁੜੀ ਉਗਰ ਭਾਵਨਾ ਅਤੇ ਕਾਮਵਾਸਨਾ ਅਤੇ ਮਾਸਕ ਧਰਮ ਵੇਲੇ ਵਗਣ ਵਾਲੀ ਰੱਤ, ਜਿਸ ਨਾਲ ਕਿ ਇਹ ਰੀਤ ਸੰਬੰਧਿਤ ਹੈ, ਦੀ ਪ੍ਰਤਿਨਿਧਤਾ ਕਰਦਾ ਹੈ। ਅੰਬੂਬਾਚੀ ਦੇ ਉਤਸਵ ਉੱਤੇ ਲਾਲ ਰੰਗ ਦੇ ਛੋਟੇ ਛੋਟੇ ਕਪੜੇ ਦੇ ਟੁੱਕੜੇ ਜੋ ਭਗਤਾਂ ਵਿਚ ਵੰਡੇ ਜਾਂਦੇ ਹਨ, ਉਹ ਦੇਵੀ ਦੇ ਰਿਤੂ ਨਾਲ ਲਾਲ ਹੋਏ ਮੰਨੇ ਜਾਂਦੇ ਹਨ ਅਤੇ ਪਵਿੱਤਰ ਪ੍ਰਤੀਕ ਵਜੋਂ ਭਗਤਾਂ ਨੂੰ ਭੇਟ ਕੀਤੇ ਜਾਂਦੇ ਹਨ।"

ਸ਼ਿਵਰਾਤਰੀ ਦਾ ਉਤਸਵ ਆਸਾਮ ਭਰ ਵਿਚ ਬਿਖਰੇ ਸਭ ਸ਼ਿਵਾਲਿਆ ਵਿਚ ਬੜੀ ਧੂਮਧਾਮ ਨਾਲ ਮਨਾਇਆ ਜਾਂਦਾ ਹੈ। ਗੋਹਾਟੀ ਦੇ ਉਮਾਨੰਦ ਮੰਦਰ ਵਿਚ, ਤੇਜ਼ਪੁਰ ਪਰਗਨੇ ਦੇ ਮਹਾ ਭੈਰਵ, ਸਿੰਗਾਰੀ, ਵਿਸਵਨਾਥ ਅਤੇ ਨਾਗ ਸ਼ੰਕਰ ਸ਼ਿਵਾਲਿਆਂ ਵਿਚ ਅਤੇ ਸ਼ਿਬ ਸਾਗਰ ਦੇ ਸ਼ਿਵਦੌਲ ਮੰਦਰ ਵਿਚ, ਇਸ ਮੌਕੇ ਤੇ ਵੱਡੇ ਵੱਡੇ ਮੇਲੇ ਲਗਦੇ ਹਨ। ਸਿਵਚਤੁਰਦਸੀ ਦੇ ਮੌਕੇ ਤੇ ਜਿਥੇ ਕਿਧਰੇ ਵੀ ਸਿਵ ਦਾ ਮੰਦਰ ਹੋਵੇ, ਸ਼ਿਵ ਦੇ ਭਗਤ ਹਜਾਰਾਂ ਦੀ ਗਿਣਤੀ ਵਿਚ ਮੌਜੂਦ ਹੁੰਦੇ ਹਨ। ਸ਼ਿਵ ਦੀ ਪੂਜਾ ਬੇਲ ਪੱਤਰ, ਨਾਰੀਅਲ, ਫੁੱਲ, ਦੁੱਧ, ਘਿਉ ਅਤੇ ਸ਼ਹਿਦ ਨਾਲ ਕੀਤੀ ਜਾਂਦੀ ਹੈ। ਪਾਣੀ ਜਾਂ ਦੁੱਧ ਦੇ ਭਰੇ ਘੜੇ ਸ਼ਿਵਲਿੰਗ ਉਪਰ ਪਾਏ ਜਾਂਦੇ ਹਨ। ਕਾਫੀ ਪੁਰਾਣੀ ਗੱਲ ਹੈ, ਇਸੇ ਤਰ੍ਹਾਂ ਦੀ ਇਕ ਰਾਤ ਵਿਚ, ਇਕ ਵਾਰ ਇਕ ਗਰੀਬ ਸ਼ਿਕਾਰੀ ਤੋਂ ਅਣਜਾਣੇ ਵਿਚ ਹੀ ਇਸ ਵਿਧੀ ਨਾਲ ਪੂਜਾ ਹੋ ਗਈ। ਕਥਾ ਅਨੁਸਾਰ ਉਹ ਸ਼ਿਕਾਰੀ ਕਿਸੇ ਸ਼ਿਕਾਰ ਦੀ ਤਲਾਸ ਵਿਚ ਦੂਰ ਜੰਗਲ ਦੇ ਅੰਦਰ ਲੰਘ ਗਿਆ ਅਤੇ ਥਾਂ ਥਾਂ ਭਟਕਦਾ ਰਿਹਾ। ਕਾਫੀ ਲੰਮੀ ਤਲਾਸ ਮਗਰੋਂ ਉਸ ਨੂੰ ਇਕ ਹਿਰਨ ਵਿਖਾਈ ਦਿੱਤਾ, ਜਿਸ ਨੂੰ ਉਸ ਨੇ ਤੀਰ ਚਲਾ ਕੇ ਮਾਰ ਦਿੱਤਾ। ਛੇਤੀ ਹੀ ਉਸ ਨੇ ਹਿਰਨ ਨੂੰ ਕੱਟਿਆ ਅਤੇ ਉਸ ਦੇ ਮਾਸ ਨੂੰ ਬੇਲ ਦੇ ਪੱਤਿਆਂ ਵਿਚ ਲਪੇਟ ਕੇ ਗੰਠੜੀ ਬਣਾ ਲਈ। ਫਿਰ ਉਹ ਘਰ ਵੱਲ ਚੱਲ ਪਿਆ। ਪਰ ਹਨੇਰਾ ਸੰਘਣਾ ਹੋ ਗਿਆ। ਜੰਗਲੀ ਪਸ਼ੂਆਂ ਦੇ ਡਰ ਕਾਰਨ ਉਹ ਬੇਲ ਦੇ ਇਕ ਦਰੱਖ਼ਤ ਉੱਤੇ ਚੜ੍ਹ ਗਿਆ ਅਤੇ ਰਾਤ ਉਥੇ ਹੀ ਗੁਜ਼ਾਰਨ ਦੇ ਵਿਚਾਰ ਨਾਲ ਇਕ ਥਾਂ ਬੈਠ ਗਿਆ। ਸੰਜੋਗ ਦੀ ਗੱਲ ਸੀ ਕਿ ਉਸ ਬੇਲ ਦੇ ਦਰੱਖ਼ਤ ਦੇ ਹੇਠਾਂ ਇਕ ਸ਼ਿਵਲਿੰਗ ਦੱਬਿਆ ਹੋਇਆ ਸੀ। ਸਾਰੀ ਰਾਤ ਮਾਸ ਦੀ ਗੰਠੜੀ ਵਿਚੋਂ ਲਹੂ ਦੀਆਂ ਬੂੰਦਾਂ ਸਿਵਲਿੰਗ ਉੱਤੇ ਟਪਕਦੀਆਂ ਰਹੀਆਂ। ਇਸ ਦੇ ਨਾਲ ਹੀ ਕਦੇ ਕਦੇ ਸਿਕਾਰੀ ਬੇਲ ਦੇ ਪੱਤਿਆਂ ਨੂੰ ਤੋੜ ਕੇ ਹੇਠਾਂ ਸੁੱਟਦਾ ਰਿਹਾ

ਤਾਂ ਜੋ ਸਾਰੀ ਰਾਤ ਦੇ ਜਗਰਾਤੇ ਦੀਆਂ ਲੰਮੀਆਂ ਘੜੀਆਂ ਕਿਸੇ ਤਰ੍ਹਾਂ ਗੁਜ਼ਰ ਜਾਣ। ਉਹ ਪੱਤੇ ਵੀ ਹੇਠਾਂ ਸ਼ਿਵਲਿੰਗ ਉੱਤੇ ਡਿੱਗਦੇ ਰਹੇ। ਭਾਵੇਂ ਇਹ ਸਭ ਰੀਤਾਂ ਅਣਜਾਣੇ ਵਿਚ ਹੀ ਹੋਈਆਂ ਪਰ ਸਿਵ ਜੀ 'ਆਸੁਤੋਸ਼' ਤਾਂ ਹੈ ਹੀ ਹਨ, ਝੱਟ ਪ੍ਰਸੰਨ ਹੋ ਗਏ ਅਤੇ ਭਗਤ ਦੇ ਸਾਹਮਣੇ ਪ੍ਰਗਟ ਹੋ ਗਏ। ਸ਼ਿਕਾਰੀ ਇਕਦਮ ਹੇਠਾਂ ਉਤਰ ਕੇ ਉਨ੍ਹਾਂ ਦੇ ਚਰਨਾਂ ਵਿਚ ਡਿੱਗ ਪਿਆ। ਸ਼ਿਵ ਜੀ ਉਸ ਨੂੰ ਹਰ ਤਰ੍ਹਾਂ ਦੇ ਸੰਕਟਾਂ ਤੋਂ ਮੁਕਤ ਹੋਣ ਦਾ ਵਰਦਾਨ ਦੇ ਕੇ ਅਲੋਪ ਹੋ ਗਏ। ਉਸ ਦਿਨ ਤੋਂ ਸ਼ਿਵ ਭਗਤਾਂ ਵਿਚ ਸ਼ਿਵਚਤੁਰਦਸੀ ਦੇ ਦਿਨ ਵਰਤ ਰਖ ਕੇ ਸ਼ਿਵ ਚੌਦਸ ਦੀ ਰਾਤ ਨੂੰ ਜਾਗਾ ਕਰਨ ਦੀ ਅਤੇ ਸ਼ਿਵਲਿੰਗ ਨੂੰ ਹਰ ਘੰਟੇ ਮਗਰੋਂ ਭੇਟਾ ਚਾੜ੍ਹਨ ਦੀ ਪ੍ਰਥਾ ਚਲ ਪਈ। ਸਿਵ ਜੀ ਦੀਆਂ ਕਥਾਵਾਂ ਵਿਚ ਇਹ ਕਥਾ ਅਦੁੱਤੀ ਹੈ। ਸ਼ਿਵ ਪੂਜਾ ਦਾ ਮੁੱਢ ਇਕ ਜੰਗਲ ਵਿਚ ਹੋਣਾ ਅਤੇ ਉਸ ਦਾ ਸੰਬੰਧ ਵਯਾਦ (vyadha) ਅਤੇ ਕੱਚੇ ਮਾਸ ਨਾਲ ਹੋਣਾ ਇਹ ਪ੍ਰਗਟ ਕਰਦਾ ਹੈ ਕਿ ਇਹ ਦੇਵਤਾ ਗੈਰ-ਆਰੀਆਈ ਮੁੱਢ ਦਾ ਹੈ।

ਸ਼ਿਬਸਾਗਰ ਦੀ ਸ਼ਿਵਰਾਤਰੀ ਬੜਾ ਮੱਤਵਪੂਰਣ ਉਤਸਵ ਹੈ। ਦੇਸ਼ ਭਰ ਦੇ ਦੂਰ ਦੂਰ ਦੇ ਇਲਾਕੇ ਤੋਂ ਯਾਤਰੀ ਇਸ ਉਤਸਵ ਵਿਚ ਸ਼ਾਮਲ ਹੁੰਦੇ ਹਨ। ਮਾਘ ਦੇ ਮਹੀਨੇ ਵਿਚ ਜੋ ਸੰਨਿਆਸੀ ਪਰਸੂਰਾਮ ਕੁੰਡ ਦੀ ਯਾਤਰਾ ਲਈ ਆਉਂਦੇ ਹਨ ਉਹ ਵਾਪਸ ਪਰਤਣ ਵੇਲੇ ਸ਼ਿਬਸਾਗਰ ਦੇ ਸਿਵਗੜੀ ਉਤਸਵ ਵਿਚ ਸਾਮਲ ਹੋਣੋ ਕਦੇ ਨਹੀਂ ਥਿੜਕਦੇ। ਸ਼ਿਵਦੋਲ ਅਹੋਮ ਭਵਨ-ਨਿਰਮਾਣ ਕਲਾ ਦੀ ਵਧੀਆ ਉਦਾਹਰਣ ਹੈ। ਇਸ ਨੂੰ ਸੰਨ 1933 ਈਸਵੀ ਵਿਚ ਅਹੋਮ ਰਾਜੇ ਸਿਬ ਸਿੰਘ ਦੀ ਦੂਜੀ ਰਾਣੀ ਅੰਬਿਕਾ ਦੇਵੀ ਨੇ ਬਣਾਇਆ ਸੀ। ਮਹਾਦੇਵੀ ਨੇ ਉਸ ਨੂੰ ਸੁਪਨੇ ਵਿਚ ਦਰਸ਼ਨ ਦੇ ਕੇ ਸ਼ਿਵਾਲਾ ਬਣਾਉਣ ਦਾ ਹੁਕਮ ਦਿੱਤਾ ਸੀ। ਮੰਦਰ ਦੀ ਉਚਾਈ 180 ਫੁੱਟ ਹੈ ਅਤੇ ਤਲੇ ਦਾ ਘੇਰਾ 195 ਫੁੱਟ। ਉਸ ਦਾ ਨਿਰਮਾਣ ਚਾਰ ਚਾਰ ਵਰਗ ਫੁੱਟ ਦੀਆਂ ਚੌਰਸ ਚਟਾਨਾਂ ਨਾਲ ਹੋਇਆ ਹੈ, ਜਿਨ੍ਹਾਂ ਨੂੰ ਇਕ ਦੂਜੇ ਉਪਰ ਰੱਖ ਕੇ ਚੂਨੇ ਦੇ ਪੱਕੇ ਮਸਾਲੇ ਨਾਲ ਜੋੜ ਦਿੱਤਾ ਗਿਆ ਹੈ। ਅੱਠ ਕੋਣੇ ਸ਼ਕਲ ਦੇ ਮੰਦਰ ਦਾ ਸਿਖਰ ਗੋਲ ਹੈ, ਜੋ ਕੋਈ ਅੱਧੀ ਉਚਾਈ ਉੱਤੇ ਪਹੁੰਚਣ ਦੇ ਬਾਅਦ ਗਾਊਦੁਮ ਦੀ ਸ਼ਕਲ ਗ੍ਰਹਿਣ ਕਰ ਲੈਂਦਾ ਹੈ। ਸਿਖਰ ਉੱਤੇ ਸੋਨੇ ਦਾ ਵੱਡਾ ਕਲਸ ਹੈ। ਕੁਝ ਲੋਕਾਂ ਦਾ ਖਿਆਲ ਹੈ ਕਿ ਕਲਸ ਦਰਅਸਲ ਤਾਂਬੇ ਦਾ ਹੈ, ਜਿਸ ਦੇ ਦੋਵੇਂ ਪਾਸੇ ਸੋਨੇ ਦਾ ਮੁਲੰਮਾ ਚੜ੍ਹਿਆ ਹੋਇਆ ਹੈ। ਇਸ ਬੁੱਤ ਦੀ ਵੱਡੀ ਸਿਫਤ ਇਹ ਹੈ ਕਿ ਲਿੰਗ ਅਤੇ ਯੋਨੀ ਦੋਵੇਂ ਪ੍ਰਤੀਕ ਇਕੋ ਚੱਪਟੇ ਪੱਥਰ ਉੱਤੇ ਬਣਾਏ ਹੋਏ ਹਨ ਤੇ ਇਸੇ ਪੱਥਰ ਦੀ ਪੂਜਾ ਹੁੰਦੀ ਹੈ। ਇਹ ਮੰਦਰ ਸ਼ਿਬ-ਸਾਗਰ ਨਾਂ ਦੇ ਵੱਡੇ ਸਰੋਵਰ ਦੇ ਦੱਖਣੀ ਤੱਟ ਉਤੇ ਸਥਿਤ ਹੈ। ਸਿਵਲਿੰਗ ਦੇ ਉਪਰ ਵਾਲੀ ਚਟਾਨ ਵਿਚ ਇਕ ਛੇਕ ਹੈ ਜੋ ਅੰਦਰੋਂ ਅੰਦਰੀ ਕਿਸੇ ਨਲਕੀ ਦੁਆਰਾ ਤਲਾਬ ਨਾਲ ਜੁੜਿਆ ਹੋਇਆ ਹੈ। ਫਲਸਰੂਪ ਹਰ ਵੇਲੇ ਸਿਵਲਿੰਗ ਉੱਤੇ ਪਾਣੀ ਟਪਕਦਾ ਰਹਿੰਦਾ ਹੈ। ਪੁਜਾਰੀਆਂ ਦਾ ਕਹਿਣਾ ਹੈ ਕਿ ਛੇਕ ਵਿਚ ਵਡੀ ਕਾਇਆ ਵਾਲਾ ਨਾਗ ਅਤੇ ਨਾਗਣੀ ਦਾ ਇਕ ਜੋੜਾ ਰਹਿੰਦਾ ਹੈ। ਸ਼ਿਵਦੋਲ ਦੇ ਦੋਵੇਂ ਪਾਸੇ ਦੇਵੀ ਦੋਲ ਅਤੇ ਵਿਸ਼ਨੂੰ ਦੋਲ ਨਾਉਂ ਦੇ ਦੋ ਛੋਟੇ-ਛੋਟੇ ਮੰਦਰ ਹਨ। ਪਿਛੋਕੜ ਵਿਚ ਵਿਸਾਲ ਸਰੋਵਰ ਹੋਣ ਕਰਕੇ ਇਹ ਤਿੰਨੇ ਮੰਦਰ ਇਕ ਕਤਾਰ ਵਿਚ ਬੜੇ ਮਨੋਹਰ ਵਿਖਾਈ ਦੇਂਦੇ ਹਨ।

ਸ਼ਿਵਰਾਤ੍ਰੀ ਵਾਲੇ ਦਿਨ (ਕਦੇ ਕਦੇ ਉਤਸਵ ਦੂਜੇ ਦਿਨ ਵੀ ਚਲਦਾ ਰਹਿੰਦਾ ਹੈ) ਲੋਕਾਂ ਦੀਆਂ ਭੀੜਾਂ ਇਉਂ ਉਮਡ ਕੇ ਆਉਂਦੀਆਂ ਹਨ, ਜਿਵੇਂ ਸਾਗਰ ਵਿਚ ਲਹਿਰਾਂ ਠਾਠਾਂ ਮਾਰ ਰਹੀਆਂ ਹੋਣ। ਪ੍ਰੋ. ਪਰਾਗ ਚਾਲੀਹਾ ਨੇ ਇਕ ਥਾਂ ਲਿਖਿਆ ਹੈ ਕਿ ਸ਼ਿਵ-ਦੋਲ ਦੇ ਅਹਾਤੇ ਵਿਚੋਂ ਜੇ ਕੋਈ ਲੱਛਮੀ ਨਾਥ ਪੱਥ ਵੱਲ ਵੇਖੇ ਤਾਂ ਮੀਲ ਤੱਕ ਲੋਕਾਂ ਦੇ ਅਣਗਿਣਤ ਸਿਰ ਹੀ ਸਿਰ ਵਿਖਾਈ ਦੇਣਗੇ। ਯਾਤਰੀਆਂ ਦੀ ਆਵਾਜਾਈ ਲਈ ਸਰਕਾਰੀ ਬੱਸਾਂ ਦਾ ਪ੍ਰਬੰਧ ਹੈ। ਚਾਲੀ ਬੱਸਾਂ ਜੋਰਹਾਟ ਤੋਂ, ਤਿੰਨ ਡਿਬਰੂਗੜ੍ਹ ਤੋਂ ਅਤੇ ਦਸ ਸਿਮਲੂਗੁਰੀ ਤੋਂ ਚਲਦੀਆਂ ਹਨ। ਇਸ ਤੋਂ ਇਲਾਵਾ ਕਈ ਗ਼ੈਰ ਸਰਕਾਰੀ ਬੱਸਾਂ ਵੀ ਚਲਦੀਆਂ ਹਨ ਅਤੇ ਹੋਰ ਕਈ ਤਰ੍ਹਾਂ ਦੇ ਵਾਹਣਾਂ ਦਾ ਵੀ ਪ੍ਰਬੰਧ ਹੈ। ਇਲਾਕੇ ਜਾਂ ਬੋਲੀ ਦੇ ਕਿਸੇ ਵੀ ਤਰ੍ਹਾਂ ਦੇ ਭੇਦ ਭਾਵ ਤੋਂ ਬਗੈਰ ਹਰ ਜਾਤ ਬਰਾਦਰੀ ਦੇ ਲੋਕ ਦੂਰ ਦੂਰ ਤੋਂ ਇਥੇ ਆਉਂਦੇ ਹਨ। ਮੇਲੇ ਦਾ ਪ੍ਰਬੰਧ ਦੋਲ ਸਮਿਤੀ ਕਰਦੀ ਹੈ ਅਤੇ ਉਹੀ ਹਰ ਗੱਲ ਦਾ ਧਿਆਨ ਰੱਖਦੀ ਹੈ। ਮਰਦ ਅਤੇ ਤੀਵੀਆਂ ਲਈ ਵੱਖੋ ਵੱਖਰੇ ਪ੍ਰਵੇਸ਼ ਦੁਆਰਾ ਦਾ ਪ੍ਰਬੰਧ ਕੀਤਾ ਜਾਂਦਾ ਹੈ। ਸੇਵਕ ਖੁਦ ਲੋਕਾਂ ਨੂੰ ਬੜੇ ਅਰਾਮ ਨਾਲ ਦਰਸ਼ਨਾ ਲਈ ਅੰਦਰ ਲੈ ਜਾਂਦੇ ਹਨ। ਮੇਲੇ ਵਿਚ ਵਿਕਣ ਵਾਲੀਆਂ ਚੀਜ਼ਾਂ ਦਾ ਕੋਈ ਸ਼ੁਮਾਰ ਨਹੀਂ—ਗਹਿਣੇ, ਸਿਲੇ ਹੋਏ ਕਪੜੇ, ਬਰਤਨ-ਭਾਡੇ, ਛੁਰੀ ਚਾਕੂ, ਬੂਟਾਨੀ ਦਵਾਈਆਂ ਆਦਿ ਅਨੇਕਾਂ ਚੀਜ਼ਾਂ ਇਥੇ ਮਿਲਦੀਆਂ ਹਨ। ਸਭ ਤੋਂ ਜ਼ਿਆਦਾ ਭੀੜ ਖਾਣ ਪੀਣ ਦੇ ਆਰਜੀ ਢਾਬਿਆਂ ਵਿਚ ਹੁੰਦੀ ਹੈ। ਇਨ੍ਹਾਂ ਦਿਨਾਂ ਵਿਚ ਲੋਕ ਜਿਆਦਾ ਪੂੜੀ ਤਰਕਾਰੀ ਹੀ ਖਾਦੇ ਹਨ। ਖਿਡੌਣੇ ਬਣਾਉਣ ਵਾਲੇ, ਕਦੇ ਕਦੇ ਮਿੱਟੀ ਦੇ ਖਿਡੌਣਿਆਂ ਦੇ ਮਾਧਿਅਮ ਦੁਆਰਾ, ਕਿਸੇ ਮਹਾਪੁਰਸ਼ ਦੇ ਜੀਵਨ ਦੇ ਸਭ ਪ੍ਰਸੰਗਾਂ ਦੀ ਪ੍ਰਦਰਸ਼ਨੀ ਪੇਸ਼ ਕਰਦੇ ਹਨ। ਕਿਧਰੇ ਕੋਈ ਜਾਦੂਗਰ ਆਪਣੇ ਕਰੱਤਵ ਨਾਲ ਲੋਕਾਂ ਨੂੰ ਹੈਰਾਨ ਕਰਦਾ ਹੈ। ਕਿਧਰੇ ਵਿਦਵਾਨ ਸਾਧੂ-ਸੰਨਿਆਸੀ ਅਤੇ ਪਹੁੰਚੇ ਹੋਏ ਸਾਧਕ ਸਿੱਧੇ ਸਾਦੇ ਸਰਧਾਲੂ ਭਗਤਾਂ ਨਾਲ ਰਲਗਡ ਹੋਏ ਬੈਠੇ ਵਿਖਾਈ ਦੇਂਦੇ ਹਨ। ਇਕ ਸਿੱਖ ਸੰਤ ਹਰ ਸਾਲ ਆ ਕੇ ਗੁਰੂ ਗ੍ਰੰਥ ਸਾਹਿਬ ਦਾ ਅਖੰਡ ਕੀਰਤਨ ਕਰਦਾ ਹੈ। ਆਸਾਮ ਵਿਚ ਰਹਿਣ ਵਾਲੇ ਅਨੇਕਾਂ ਸਿੱਖ ਇਸ ਕੀਰਤਨ ਵਿਚ ਸ਼ਾਮਲ ਹੁੰਦੇ ਹਨ। ਦੂਰ ਦੁਰਾਡਿਉਂ ਆਏ ਯਾਤਰੀਆਂ ਤੇ ਗਰੀਬਾਂ ਦੇ ਭੋਜਨ ਦਾ ਪ੍ਰਬੰਧ ਮੰਦਰ ਦੇ ਅਧਿਕਾਰੀ ਕਰਦੇ ਹਨ। ਸ਼ਿਬਸਾਗਰ ਦਾ ਸਾਰਾ ਆਸਮਾਨ 'ਮੁਕਤੀਨਾਥ ਬਾਬੇ ਦੀ ਜੈ' ਦੇ ਨਾਦ ਨਾਲ ਗੂੰਜ ਉੱਠਦਾ ਹੈ।

ਦਾਰਾਂਗ ਜ਼ਿਲ੍ਹੇ ਵਿਚ, ਢਕਿਆਜੂਲੀ ਕਸਬੇ ਤੋਂ ਕੋਈ ਅੱਠ ਮੀਲ ਦੂਰ ਸਥਿਤ ਸ਼ਿੰਗਾਰੀ ਮੰਦਰ ਦਾ ਸਿਵਰਾਤਰੀ ਮੇਲਾ ਕੋਈ ਘੱਟ ਮਹੱਤਵਪੂਰਨ ਨਹੀਂ। ਇਥੇ ਵੀ ਭਗਤਾਂ ਦੀਆਂ ਵਹੀਰਾਂ ਦੁਆਰਾ ਸ਼ਿਬਸਾਗਰ ਵਰਗਾ ਹੀ ਵਾਤਾਵਰਣ ਸਿਰਜਿਆ ਜਾਂਦਾ ਹੈ। ਮੇਲੇ ਵਿਚ ਉਸੇ ਤਰ੍ਹਾਂ ਦੁਕਾਨਾਂ ਲਗਦੀਆਂ ਹਨ। ਇਰਦ-ਗਿਰਦ ਦੇ ਪਿੰਡਾਂ ਅਤੇ ਚਾਹ ਦੇ ਬਾਗਾਂ ਵਿਚ ਹਜ਼ਾਰਾਂ ਦੀ ਸੰਖਿਆ ਵਿਚ ਲੋਕ ਤਰ੍ਹਾਂ ਤਰ੍ਹਾਂ ਦੀਆ ਸਵਾਰੀਆਂ ਵਿਚ ਆਉਂਦੇ ਹਨ। ਪਿੰਡਾਂ ਦੇ ਸਿੱਧੇ ਸਾਦੇ ਲੋਕ ਸ਼ਿਵ ਦੀ ਸਾਮੂਹਿਕ ਪੂਜਾ ਵਿਚ ਨਾਮ ਦਾ ਸਿਮਰਨ ਕਰਨ ਦੀ ਭਾਵਨਾ ਨਾਲ ਆਉਂਦੇ ਹਨ। ਰਾਤ ਨੂੰ ਆਸਾਮੀ ਵੈਸ਼ਣਵਾਂ ਦੇ 'ਭਾਵਨਾ' ਨਾਂ ਦੇ ਪਰੰਪਰਾਗਤ ਨਾਟਕ ਵਿਖਾਣ ਦਾ ਪ੍ਰਬੰਧ ਕੀਤਾ

ਜਾਂਦਾ ਹੈ । ਇਥੋਂ ਦਾ ਸ਼ਿਵਾਲਾ ਬਹੁਤ ਵੱਡਾ ਨਹੀਂ । ਉਸ ਦੀ ਉੱਚਾਈ ਕੁਲ 15 ਫੁੱਟ ਹੈ । ਇਥੇ ਦੇਵਤੇ ਦਾ ਨਾਮ ਗੋਪੇਸ਼ਵਰ ਹੋ ਗਿਆ ਹੈ । ਫ਼ਸਲ ਦੀ ਪਹਿਲੀ ਕਟਾਈ ਦਾ ਚੜ੍ਹਾਵਾ ਚੜ੍ਹਾਣ ਲਈ ਅਤੇ ਦੇਵਤੇ ਨੂੰ ਨਵੇਂ ਚਾਵਲ ਦਾ ਭੋਗ ਲਗਾਉਣ ਲਈ ਇਰਦ-ਗਿਰਦ ਦੇ ਪਿੰਡਾਂ ਦੇ ਲੋਕ ਇਥੇ ਆਉਂਦੇ ਰਹਿੰਦੇ ਹਨ । ਸਿੰਗਾਰੀ ਪਹਾੜੀਆਂ ਦੀ ਤਲਹਟੀ ਵਿਚ ਸਥਿਤ ਇਹ ਮੰਦਰ ਵੇਖਣ ਵਿਚ ਬਿਲਕੁਲ ਸ਼ਿਬਸਾਗਰ ਦੇ ਸ਼ਿਵਦੋਲ ਵਰਗਾ ਹੈ । ਇਥੇ ਵੀ ਇਕ ਸੁਰਾਖ ਹੈ, ਜਿਸ ਨੂੰ ਕੁੰਡ ਕਿਹਾ ਜਾਂਦਾ ਹੈ । ਲੋਕਾਂ ਦਾ ਵਿਸ਼ਵਾਸ ਹੈ ਕਿ ਸਿਵ ਇਸ ਕੁੰਡ ਵਿਚ ਗੁਪਤ ਰੂਪ ਵਿਚ ਨਿਵਾਸ ਕਰਦੇ ਹਨ । ਇਸ ਲਈ ਇਥੋਂ ਦੇ ਮਹਾਂਦੇਵ ਦਾ ਨਾਂ 'ਗੁਪਤੇਸ਼ਵਰ' ਵੀ ਪ੍ਰਚਲਤ ਹੈ । ਇਸ ਨਾਂ ਦਾ ਤੇਜ਼ਪੁਰ ਦੇ ਰਾਜੇ ਬਾਣਾ ਸੁਰ ਦੇ ਨਾਲ ਵੀ ਸੰਬੰਧ ਹੈ । ਕਿਹਾ ਜਾਂਦਾ ਹੈ ਕਿ ਉਹ ਗੁਪਤ ਰੂਪ ਵਿਚ ਸ਼ਿਵ ਦੀ ਉਪਾਸਨਾ ਕਰਨ ਲਈ ਇਥੇ ਆਇਆ ਸੀ । ਇਸ ਲਈ ਇਥੇ ਉਹ ਗੁਪਤੇਸ਼ਵਰ ਸਿਵਾ ਦੇ ਨਾਂ ਨਾਲ ਪ੍ਰਸਿੱਧ ਹੈ । 'ਗੋਪੇਸਵਰ' ਗੁਪਤੇਸ਼ਵਰ ਦਾ ਹੀ ਅਪਭ੍ਰੰਸ਼ ਰੂਪ ਹੈ । ਸਿੰਗਾਰੀ ਪਹਾੜੀਆਂ ਭੂਟਾਨੀ ਬੋਧੀਆਂ ਦੀ ਦ੍ਰਿਸ਼ਟੀ ਵਿਚ ਬੜਾ ਪਵਿੱਤਰ ਸਥਾਨ ਹੈ । ਉਹ ਹਰ ਸਾਲ ਭਾਰੀ ਮਾਤਰਾ ਵਿਚ ਇਥੇ ਯਾਤਰਾ ਲਈ ਆਉਂਦੇ ਹਨ । ਉਹ ਸਾਲ ਦੇ ਦੌਰਾਨ ਮਰਨ ਵਾਲੇ ਸੰਬੰਧੀਆਂ ਦੇ ਕਿਰਿਆ ਕਰਮ, ਇਸੇ ਮੰਦਰ ਵਿਚ ਮਾਘ ਅਤੇ ਫੱਗਣ ਦੇ ਮਹੀਨੇ ਵਿਚ ਕਰਦੇ ਹਨ ।

ਅਸੋਕ ਅਸ਼ਟਮੀ ਦੇ ਦਿਨ ਕੀਤਾ ਜਾਣ ਵਾਲਾ ਸੁਧੀ ਇਸ਼ਨਾਨ ਵੀ ਆਸਾਮ ਦਾ ਪ੍ਰਧਾਨ ਪੁਰਬ ਹੈ । ਉਸ ਦਿਨ ਬ੍ਰਹਮਪੁੱਤਰ ਦਰਿਆ ਦੇ ਪਵਿੱਤਰ ਜਲ ਵਿਚ ਚੁੱਭੀ ਮਾਰ ਕੇ ਪਾਪ ਨਿਵਾਰਣ ਵਾਲੀਆ ਬੇਸੁਮਾਰ ਟੋਲੀਆਂ ਨਦੀ ਦੇ ਦੋਹਾਂ ਕਿਨਾਰਿਆਂ 'ਤੇ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਲਹਿਰਾ ਵਿਚ ਉਡਣ ਲਗਦੀਆਂ ਹਨ । ਮਨੁੱਖੀ ਵਹੀਰਾਂ ਦਾ ਪ੍ਰਵਾਹ ਵਰਗਾ ਦ੍ਰਿਸ਼ ਬੜਾ ਹੀ ਲੁਭਾਵਣਾ ਹੁੰਦਾ ਹੈ । ਇਉਂ ਜਾਪਦਾ ਹੈ ਕਿ ਚਾਰ-ਚੁਫੇਰੇ ਤੋਂ ਛੋਟੇ ਛੋਟੇ ਨਦੀ ਨਾਲੇ ਆ ਕੇ ਬ੍ਰਹਮਪੁੱਤਰ ਵਿਚ ਮਿਲ ਰਹੇ ਹਨ । ਤੇਜ਼ਪੁਰ ਦੇ ਸਾਹਮਣੇ ਵਾਲੇ (ਦੱਖਣੀ) ਕਿਨਾਰੇ 'ਤੇ ਸਥਿਤ ਸਿਲਘਾਟ ਅਤੇ ਗੋਹਾਟੀ ਦੇ ਉਤਰ-ਪੱਛਮ ਵਿਚ ਵਸੇ ਸੁਆਲਕੂਚੀ ਵਿਚ ਇਸ ਦਿਨ ਵੱਡੇ ਵੱਡੇ ਮੇਲੇ ਲੱਗਦੇ ਹਨ । ਜਮਦਗਨੀ ਰਾਮਾ ਨੇ ਆਪਣੇ ਪਿਤਾ ਦੇ ਕਹਿਣ ਤੇ ਆਪਣੀ ਮਾਤਾ ਰੇਣੁਕਾ ਨੂੰ ਕਤਲ ਕਰ ਦਿੱਤਾ ਸੀ । ਇਸ ਪਾਪ ਦੇ ਫਲਸਰੂਪ ਉਸ ਦਾ ਉਹ ਕੁਹਾੜਾ (ਪਰਸੂ) ਜਿਸ ਨਾਲ ਉਸ ਨੇ ਮਾਤਾ ਦੀ ਹੱਤਿਆ ਕੀਤੀ ਸੀ, ਉਹਦੇ ਹੱਥ ਨਾਲ ਚਿਪਕ ਗਿਆ ਤੇ ਉਹ ਬੜਾ ਪਰੇਸ਼ਾਨ ਹੋਇਆ । ਅੰਤ ਵਿਚ ਪਿਤਾ ਦੀ ਗੱਲ ਮੰਨ ਕੇ ਉਹ ਬ੍ਰਹਮਕੁੰਡ ਦੀ ਝੀਲ ਉੱਤੇ ਗਿਆ ਅਤੇ ਉਸ ਵਿਚੋਂ ਉਸ ਨੇ ਪਵਿੱਤਰ ਨਦੀ ਬ੍ਰਹਮਪੁੱਤਰ ਨੂੰ ਕਟ ਕੇ ਪ੍ਰਵਾਹਿਤ ਕੀਤਾ । ਇਸ ਤਰ੍ਹਾਂ ਉਸ ਦਾ ਮਾਤ੍ਰ ਹੱਤਿਆ ਦੇ ਪਾਪ ਦਾ ਪ੍ਰਾਸਚਿਤ ਹੋਇਆ ਅਤੇ ਚਿਪਕਿਆ ਹੋਇਆ ਪਰਸੂ ਉਸ ਦੇ ਹੱਥੋਂ ਵੱਖਰਾ ਹੋ ਗਿਆ । ਬ੍ਰਹਮਪੁੱਤਰ ਨਦੀ ਪੂਰੀ ਤੇਜ਼ੀ ਨਾਲ ਵਹਿ ਤੁਰੀ । ਉਸ ਦੇ ਪ੍ਰਵਾਹ ਨਾਲ ਅਸ਼ੋਕ ਰਿਸ਼ੀ ਦਾ ਆਸ਼ਰਮ ਵੀ ਰੁੜ੍ਹ ਗਿਆ । ਇਸ ਗੱਲ ਤੋਂ ਜਿਵੇਂ ਕਿ ਸੁਭਾਵਿਕ ਸੀ, ਰਿਸ਼ੀ ਕਰੋਧ ਵਿਚ ਆ ਗਏ ਅਤੇ ਉਨ੍ਹਾਂ ਨੇ ਬ੍ਰਹਮਪੁੱਤਰ ਨੂੰ ਸਰਾਪ ਦਿੱਤਾ ਕਿ ਉਸ ਦੀ ਪਵਿੱਤਰਤਾ ਅਤੇ ਪਾਪ ਨਿਵਾਰਨ ਦੀ ਸ਼ਕਤੀ ਨਸ਼ਟ ਹੋ ਜਾਂਵੇਗੀ । ਘਬਰਾ ਕੇ ਬ੍ਰਹਮਪੁੱਤਰ ਨੇ ਖਿਮਾ ਮੰਗੀ ।

ਇਸ ਨਾਲ ਰਿਸ਼ੀ ਕੁਝ ਨਰਮ ਪੈ ਗਏ ਅਤੇ ਉਨ੍ਹਾਂ ਨੇ ਸਰਾਪ ਨਰਮ ਕਰਦੇ ਹੋਏ ਕਿਹਾ ਕਿ ਸਾਲ ਵਿਚ ਸਿਰਫ ਇਕੋ ਦਿਨ ਬ੍ਰਹਮਪੁੱਤਰ ਪਵਿੱਤਰ ਮੰਨਿਆ ਜਾਵੇਗਾ । ਅਸ਼ੋਕ ਅਸ਼ਟਮੀ ਦਾ ਇਹੋ ਮਹਾਤਮਾ ਹੈ । ਇਹ ਪੁਰਬ ਚੇਤਰ ਦੀ ਅਸ਼ਟਮੀ ਨੂੰ ਪੈਂਦਾ ਹੈ ਅਤੇ ਰਿਸ਼ੀ ਦੀ ਸਿਮਰਤੀ ਵਿਚ ਇਹਦਾ ਨਾਂ ਅਸ਼ੋਕ ਅਸ਼ਟਮੀ ਰੱਖ ਦਿੱਤਾ ਗਿਆ ਹੈ । ਵੈਸੇ ਇਸ ਦਿਨ ਨੂੰ ਸੀਤਾ ਅਸ਼ਟਮੀ ਵੀ ਕਿਹਾ ਜਾਂਦਾ ਹੈ, ਕਿਉਂ ਜੇ ਸੀਤਾ ਦਾ ਜਨਮ ਇਸੇ ਦਿਨ ਹੋਇਆ ਸੀ । ਗੰਗਾ ਅਤੇ ਅਸ਼ੋਕ ਦੇ ਫੁੱਲਾਂ ਦਾ ਕੁਝ ਸੰਬੰਧ ਵੀ ਇਸ ਪੁਰਬ ਦੇ ਨਾਲ ਜੁੜਿਆ ਹੋਇਆ ਹੈ । ਅਸ਼ੋਕ ਅਸਟਮੀ ਦੇ ਬ੍ਰਹਮਪੁੱਤਰ ਵਿਚ ਚੁੱਭੀ ਲਗਾਣ ਦਾ ਪੁੰਨ ਫਲ ਗੰਗਾ ਇਸਨਾਨ ਦੇ ਬਰਾਬਰ ਹੈ । ਗੰਗਾ ਵਿਚ ਜਲ ਪ੍ਰਵਾਹ ਕਰਨ ਲਈ ਰੱਖੇ ਗਏ ਫੁੱਲਾਂ ਨੂੰ ਵੀ ਕਦੇ ਕਦੇ ਅਸ਼ੋਕ ਅਸ਼ਟਮੀ ਦੇ ਦਿਨ ਬ੍ਰਹਮਪੁੱਤਰ ਵਿਚ ਪ੍ਰਵਾਹ ਦਿੱਤਾ ਜਾਦਾ ਹੈ । ਤੁਸੀਂ ਦੋ ਚਾਰ ਮੰਤਰਾਂ ਦਾ ਉਚਾਰਣ ਵਿਧੀ ਪੂਰਵਕ ਕਰੋ, ਬ੍ਰਹਮ-ਪੁੱਤਰ ਵਿਚ ਚੁੱਭੀ ਮਾਰੋ ਅਤੇ ਅਸ਼ੋਕ ਦੇ ਫੁੱਲ ਦੀਆਂ ਦੋ ਇਕ ਕੋਂਪਲਾ ਚੱਬੋ ਤਾ ਸਾਰੇ ਪਾਪਾਂ ਤੋਂ ਮੁਕਤੀ ਮਿਲ ਜਾਵੇਗੀ ਅਤੇ ਸਭ ਕਸ਼ਟਾਂ ਦਾ ਨਿਵਾਰਣ ਹੋ ਜਾਵੇਗਾ । ਤੁਸੀਂ ਬ੍ਰਹਮਪਦ ਨੂੰ ਪ੍ਰਾਪਤ ਕਰ ਲਓਗੇ । ਸਰਤ ਸਿਰਫ ਇਹ ਹੈ ਕਿ ਆਪ ਇਹ ਸਾਰਾ ਕਰਮਕਾਡ ਇੰਦਰੀਆਂ ਨੂੰ ਵੱਸ ਵਿਚ ਰੱਖ ਕੇ ਸੁੱਧ ਹਿਰਦੇ ਨਾਲ ਕਰੋ । ਸਿਲਘਾਟ ਵਿਚ, ਬ੍ਰਹਮਪੁੱਤਰ ਦੇ ਰੇਤਲੇ ਤੱਟ ਉੱਤੇ, ਤਿੰਨ ਚਾਰ ਦਿਨਾਂ ਲਈ ਹਜਾਰਾਂ ਯਾਤਰੀ ਇਕੱਠੇ ਹੁੰਦੇ ਹਨ । ਸੁੱਧੀ ਲਈ ਇਸਨਾਨ ਕਰਨ ਦੇ ਮਗਰੋਂ ਪੱਥਰ ਦੀਆ ਫਿਰਨੀ ਨੁਮਾ ਪੌੜੀਆਂ ਉੱਤੇ ਚੜ੍ਹ ਕੇ ਪਹਾੜੀ ਦੀ ਚੋਟੀ ਉੱਤੇ ਪਹੁੰਚਦੇ ਹਨ ਜਿਥੇ ਕਾਲੀ ਤੇ ਦੁਰਗਾ ਦੇਵੀ ਦਾ ਮੰਦਰ ਹੈ । ਭਗਤ ਲੋਕ ਪੂਜਾ ਉਪਾਸਨਾ ਲਈ ਇਥੇ ਆਉਂਦੇ ਹਨ । ਮੰਦਰ ਦੇ ਪੰਡੇ ਤੇ ਪੁਜਾਰੀ ਭਗਤਾਂ ਨੂੰ ਸੰਤੁਸਟ ਕਰਨ ਵਿਚ ਰੁੱਝੇ ਰਹਿੰਦੇ ਹਨ । ਇਥੇ ਵੀ ਨਿੱਤ ਵਰਤੋਂ ਦੀਆ ਨਿਕੀਆਂ ਵੱਡੀਆਂ ਚੀਜ਼ਾਂ ਦੀਆਂ ਕਦੀ ਦੁਕਾਨਾਂ ਲੱਗਦੀਆ ਹਨ ।

(ਸੁਆਲਕੁਚੀ ਆਸਾਮ ਦਾ ਇਕ ਵਿਲੱਖਣ ਪਿੰਡ ਹੈ । ਵੈਸੇ ਇਤਨੇ ਵੱਡੇ ਪਿੰਡ ਆਸਾਮ ਵਿਚ ਬਹੁਤ ਘੱਟ ਹਨ । ਪਰ ਉਸ ਦੇ ਪ੍ਰਸਿੱਧੀ ਦਾ ਕਾਰਨ ਇਹ ਹੈ ਕਿ ਇਥੋਂ ਦਾ ਬਣਿਆ ਹੋਇਆ ਰੇਸ਼ਮੀ ਕਪੜਾ ਦੂਰ-ਦੂਰ ਤੱਕ ਮਸ਼ਹੂਰ ਹੈ ਅਤੇ ਸਭ ਪਾਸੇ ਉਸ ਦੀ ਸ਼ਲਾਘਾ ਹੁੰਦੀ ਹੈ । ਇਸੇ ਕਰਕੇ ਸੁਆਲਕੂਚੀ ਜੁਲਾਹਿਆਂ ਦਾ ਪਿੰਡ ਹੈ । ਇਸੇ ਭੀੜ ਭੜੱਕੇ ਵਾਲੇ ਪਿੰਡ ਦੀਆਂ ਤੰਗ ਗਲੀਆਂ ਵਿਚ ਕਿੱਧਰੇ ਵੀ ਚਲੇ ਜਾਉ, ਦੋਹਾਂ ਪਾਸਿਆਂ ਦੇ ਘਰਾ ਦੇ ਬਰਾਮਦਿਆਂ ਵਿਚ ਰੰਗ-ਬਰੰਗੇ ਰੇਸ਼ਮ ਦੀਆਂ ਗੱਠਾਂ ਵਿਖਾਈ ਦੇਣਗੀਆਂ । ਦਿਨ ਰਾਤ ਸਾਰਾ ਵਾਤਾਵਰਣ ਕਰਘੇ ਦੀ ਖੱਟ ਖੱਟ ਨਾਲ ਗੂੰਜਦਾ ਰਹਿੰਦਾ ਹੈ । ਇਸ ਪਿੰਡ ਦੇ ਲੋਕਾਂ ਨੂੰ ਸ਼ਾਇਦ ਦੋ ਹੀ ਕੰਮ ਹਨ, ਜਾਂ ਤਾਂ ਉਹ ਤਕਲੀ ਉੱਤੇ ਰੇਸ਼ਮ ਕੱਤਦੇ ਵਿਖਾਈ ਦੇਂਦੇ ਹਨ, ਜਾਂ ਵਿਸ਼ਵਨਾਥ ਦੇ ਕੀਰਤਨ ਘਰਾਂ ਵਿਚ ਕੀਰਤਨ ਕਰਦੇ ਹਨ । ਅਸ਼ੋਕ ਅਸ਼ਟਮੀ ਦੇ ਮੇਲੇ ਦੇ ਸਮੇਂ ਪਿੰਡ ਦੇ ਬਜ਼ੁਰਗ ਇਕ ਦਿਨ ਪਹਿਲਾਂ ਹੀ ਨਦੀ ਦੇ ਕੰਢੇ ਪਹੁੰਚਦੇ ਹਨ ਅਤੇ ਆਪਣੇ ਪਿੰਡ ਲਈ ਕੋਈ ਯੋਗ ਥਾਂ ਲੱਭ ਕੇ ਘੇਰ ਲੈਂਦੇ ਹਨ । ਇਸ ਥਾਂ ਦਾ ਕੁਝ ਹਿੱਸਾ ਇਰਦ ਗਿਰਦ ਦੇ ਮੰਦਰ ਤੋਂ ਲਿਆਈਆਂ

ਜਾਣ ਵਾਲੀਆਂ ਮੂਰਤੀਆ ਲਈ ਸੁਰਖਿਅਤ ਰਖਿਆ ਜਾਂਦਾ ਹੈ। ਦੁਕਾਨਦਾਰ ਰਾਤ ਵੇਲੇ ਹੀ ਆ ਕੇ ਦੁਕਾਨਾਂ ਸਜਾ ਲੈਂਦੇ ਹਨ, ਤਾਂ ਜੋ ਸੁਵੇਰ ਤੋਂ ਹੀ ਵਿਕਰੀ ਸ਼ੁਰੂ ਹੋ ਜਾਵੇ। ਪਿੰਡ ਦੇ ਧਨੀ ਲੋਕ ਦੂਰ ਤੋਂ ਆਉਣ ਵਾਲੇ ਲੋਕਾਂ ਨੂੰ ਕੁਝ ਦਿਨਾਂ ਲਈ ਆਪਣੇ ਘਰ ਮਹਿਮਾਨ ਬਣਾ ਕੇ ਰੱਖ ਲੈਂਦੇ ਹਨ। ਜੇ ਉਨ੍ਹਾਂ ਨਾਲ ਕੋਈ ਰਤਾ ਜਿਹਾ ਵੀ ਰਿਸ਼ਤਾ ਹੋਵੇ, ਭੋਜਨ ਦੀ ਸਮੱਸਿਆ ਵੀ ਹੱਲ ਹੋ ਜਾਂਦੀ ਹੈ। ਨਹੀਂ ਤਾਂ ਉਨ੍ਹਾ ਨੂੰ ਕੱਚੀ ਸਮਗਰੀ ਦੇ ਦਿੱਤੀ ਜਾਂਦੀ ਹੈ ਅਤੇ ਉਹ ਆਪਣਾ ਖਾਣਾ ਵੱਖਰੇ ਪਕਾ ਲੈਂਦੇ ਹਨ। ਪਿੰਡ ਵਾਲੇ ਅਸ਼ੋਕ ਦੇ ਫੁੱਲਾਂ ਦੇ ਅੰਬਾਰ ਲਗਾ ਦੇਂਦੇ ਹਨ, ਤਾਂ ਜੋ ਉਹ ਉਨ੍ਹਾਂ ਦੇ ਅਤੇ ਬਾਹਰੋਂ ਆਉਣ ਵਾਲੇ ਮਹਿਮਾਨਾਂ ਦੇ ਕੰਮ ਆ ਸਕਣ। ਸ਼ੁੱਧੀ ਦੇ ਇਸ਼ਨਾਨ ਲਈ ਸਵੇਰ ਦਾ ਵੇਲਾ ਜ਼ਿਆਦਾ ਯੋਗ ਮੰਨਿਆ ਜਾਂਦਾ ਹੈ। ਇਕ ਪਾਸੇ ਰੇਤ ਉੱਤੇ ਹਜ਼ਾਰਾਂ ਲੋਕ ਅਤੇ ਉਨ੍ਹਾਂ ਦੇ ਤੰਬੂ ਵਿਖਾਈ ਦੇਂਦੇ ਹਨ ਅਤੇ ਦੂਜੇ ਪਾਸੇ ਬ੍ਰਹਮਪੁੱਤਰ ਦੇ ਪ੍ਰਵਾਹ ਵਿਚ ਬੇਸੁਮਾਰ ਕਿਸ਼ਤੀਆਂ। ਸਾਰਾ ਇਲਾਕਾ ਮਰਦ, ਇਸਤਰੀਆਂ, ਬੱਚਿਆ, ਬੁੱਢਿਆਂ ਦਾ ਠਾਠਾਂ ਮਾਰਦਾ ਸਾਗਰ ਵਿਖਾਈ ਦੇਂਦਾ ਹੈ। ਇਸੇ ਦੌਰਾਨ ਗੁਸਾਈਆਂ (ਦੇਵਤਿਆਂ) ਦੇ ਖਟੋਲੇ ਭਗਤਾਂ ਦੇ ਮੋਢਿਆਂ ਉੱਤੇ ਸਵਾਰ ਹੋ ਕੇ ਆ ਪਹੁੰਚਦੇ ਹਨ ਅਤੇ ਉਤਸਵ ਦਾ ਵਾਤਾਵਰਣ ਹੋਰ ਵੀ ਉਤਸ਼ਾਹ ਪੂਰਵਕ ਹੋ ਜਾਦਾ ਹੈ। ਮਾਧਵ, ਕੇਦਾਰ, ਕਾਮੇਸਵਰ, ਭ੍ਰਿਗੇਸਵਰ, ਸਿਧੇਸਵਰ ਆਦਿ ਮੰਦਰਾਂ ਵਿਚੋਂ ਗੋਸਾਈਆਂ (ਦੇਵਤਿਆ) ਦੀਆਂ ਮੂਰਤੀਆ ਨੂੰ ਢੋਲ-ਢਮੱਕੇ ਤੇ ਮੰਜੀਰੇ ਦੀ ਧੁਨੀ ਵਿਚ ਬੜੀ ਸਜ-ਧਜ ਨਾਲ ਨਦੀ ਦੇ ਕੰਢੇ ਲਿਆ ਕੇ ਆਪੋ ਆਪਣੇ ਨੀਯਤ ਸਥਾਨ ਉੱਤੇ ਸਥਾਪਿਤ ਕਰ ਦਿੱਤਾ ਜਾਂਦਾ ਹੈ। ਜਦੋਂ ਸਭ ਮੂਰਤੀਆਂ ਆ ਜਾਂਦੀਆਂ ਹਨ, ਤਾਂ ਉਨ੍ਹਾਂ ਨੂੰ ਇਕੱਠਿਆਂ ਨਦੀ ਵਿਚ ਇਸਨਾਨ ਕਰਵਾਇਆ ਜਾਂਦਾ ਹੈ। ਫਿਰ ਉਨ੍ਹਾਂ ਸਭਨਾਂ ਨੂੰ ਇਕ ਪੰਗਤੀ ਵਿਚ ਸਜਾਇਆ ਜਾਂਦਾ ਹੈ। ਇਤਨੇ ਸਾਰੇ ਦੇਵਤਿਆਂ ਦੇ ਇਕੱਤਰ ਹੋਣ ਕਰਕੇ ਭਗਤਾਂ ਲਈ ਤਾਂ ਮੇਲੇ ਦੀ ਭੂਮੀ ਸਵਰਗ ਤੁੱਲ ਹੋ ਜਾਂਦੀ ਹੈ। ਸਭ ਲੋਕ, ਦਰਸਨ ਪੂਜਾ ਦੁਆਰਾ ਆਪਣੀ ਸ਼ਰਧਾ ਭਗਤੀ ਅਰਪਣ ਕਰਨ ਲਈ ਉਮਡ ਪੈਂਦੇ ਹਨ। (ਸ਼ਰਧਾਲੂਆਂ ਦੀ ਗਿਣਤੀ ਇਤਨੀ ਜ਼ਿਆਦਾ ਹੁੰਦਾ ਹੈ ਕਿ ਸਭ ਭਗਤਾਂ ਦੀ ਵਾਰੀ ਆਉਂਦੇ ਆਉਂਦੇ ਦਿਨ ਢੱਲ ਜਾਂਦਾ ਹੈ। ਵਰ੍ਹੇ ਦੇ ਇਨ੍ਹਾਂ ਦਿਨਾਂ ਵਿਚ ਅਕਸਰ ਪੱਛਮੀ ਹਵਾ ਵੀ ਚਲਦੀ ਹੈ। ਅਸ਼ੋਕ ਅਸ਼ਟਮੀ ਦਾ ਦਿਨ ਪੂਰਾ ਹੁੰਦੇ ਹੁੰਦੇ ਵੇਗ ਨਾਲ ਚਲਣ ਵਾਲੀ ਹਵਾ ਆਕਾਸ਼ ਵਿਚ ਰੇਤ ਦਾ ਮਹੀਨ ਚੰਦੋਆ ਤਾਣ ਦੇਂਦੀ ਹੈ। ਕਦੇ ਕਦੇ ਇਹ ਹਵਾ ਨਦੀ ਵਿਚ ਤੂਫ਼ਾਨ ਲੈ ਆਉਂਦੀ ਹੈ, ਜਿਸ ਕਰਕੇ ਯਾਤਰੀ ਬੇੜੀ ਰਾਹੀਂ ਨਦੀ ਪਾਰ ਨਹੀਂ ਕਰ ਸਕਦੇ। ਮੇਲੇ ਵਿਚ ਆਮ ਵਿਕਣ ਵਾਲੀਆਂ ਚੀਜ਼ਾ ਤੋਂ ਇਲਾਵਾ, ਇਥੋਂ ਦੇ ਘੁਮਿਆਰ ਮਿੱਟੀ ਦੇ ਰੰਗ ਬਰੰਗੇ ਖਿਡੌਣੇ ਵੀ ਵੇਚਦੇ ਹਨ। ਵਾਹੀ ਖੇਤੀ ਦੀ ਪੈਦਾਵਾਰ ਵੀ ਮੇਲੇ ਵਿਚ ਵੇਚੀ ਜਾਂਦੀ ਹੈ।)

ਦੇਵਧੁਨੀ ਇਕ ਹੋਰ ਮਹੱਤਵਪੂਰਨ ਉਤਸਵ ਹੈ, ਜੋ ਹਰ ਸਾਲ ਕਾਮਾਖਯਾ ਵਿਚ ਮਨਾਇਆ ਜਾਦਾ ਹੈ। ਇਹ ਸਾਵਣ ਦੇ ਅੰਤਲੇ ਦਿਨ ਤੋਂ ਲੈ ਕੇ ਭਾਦਰੋਂ ਦੇ ਦੋ ਦਿਨਾਂ ਭਾਵ ਕੁਲ ਤਿੰਨ ਦਿਨ ਤੱਕ ਚਲਦਾ ਹੈ। ਇਸ ਉਤਸਵ ਦਾ ਸੰਬੰਧ ਮਨਸਾ

ਜਾ ਮਾਰੋਈ ਪੂਜਾ ਨਾਲ ਹੈ । ਆਸਾਮ ਦੇ ਗੋਲਪਾਰਾ, ਕਾਮਰੂਪ, ਦਾਰਾਗ, ਨਵਗਾਗ ਆਦਿ ਜਿਲ੍ਹਿਆਂ ਵਿਚ ਨਾਗਦੇਵੀ ਮਨਸਾ ਦੀ ਪੂਜਾ ਕਦੀ ਲੋਕਾਂ ਵਿਚ ਪ੍ਰਚਲਤ ਹੈ । ਸੁਆਲਕੂਚੀ ਅਤੇ ਪਸਰੀਆ ਨਾਂ ਦੇ ਪਿੰਡਾਂ ਵਿਚ ਇਹ ਉਤਸਵ ਪੰਜ ਦਿਨਾਂ ਤੱਕ ਚੱਲਦਾ ਹੈ । ਕੁਝ ਲੋਕ ਇਹ ਪੂਜਾ ਕਿਸੇ ਨਿਸਚਿਤ ਦਿਨ ਕਰਨ ਦੀ ਥਾਂ ਸਹੂਲਤ ਅਨੁਸਾਰ ਜਦੋਂ ਚਾਹੁਣ ਕਰ ਲੈਂਦੇ ਹਨ, ਜਦੋਂ ਕਿ ਕਈ ਹੋਰ ਭਗਤ ਇਸ ਦੇਵੀ ਨੂੰ ਸਾਲ ਵਿਚ ਦੋ ਵਾਰ ਪੂਜਦੇ ਹਨ । ਇਹ ਦੇਵੀ ਜਿਥੇ ਭਗਤਾਂ ਨੂੰ ਸੰਤਾਨ ਅਤੇ ਧਨ-ਦੌਲਤ ਦਾ ਵਰਦਾਨ ਦੇਣ ਦੀ ਸਮਰਥਾ ਰਖਦੀ ਹੈ, ਉਥੇ ਛੂਤ ਛਾਤ ਦੀਆਂ ਬੀਮਾਰੀਆਂ ਅਤੇ ਮਹਾਮਾਰੀ ਉੱਤੇ ਵੀ ਅਧਿਕਾਰ ਰੱਖਦੀ ਹੈ । ਮਾਰੋਈ ਸਬਦ ਦੀ ਉੱਤਪਤੀ ਸਾਇਦ ਮਾਰਕ (ਮਹਾਂਮਾਰੀ) ਤੋਂ ਹੋਈ ਹੋਵੇ । ਦੱਖਣੀ ਭਾਰਤ ਵਿਚ ਮਰਣੰਮਾ ਜਾਂ ਮਰੀਅੰਮਾ ਨੂੰ ਚੇਚਕ, ਹੈਜਾ ਆਦਿ ਘਾਤਕ ਰੋਗਾਂ ਦੀ ਦੇਵੀ ਮੰਨਿਆ ਜਾਂਦਾ ਹੈ । ਮਾਤ੍ਰ ਸ਼ਕਤੀ ਦੀ ਕਲਪਨਾ ਨੇ ਮਨਸਾ ਦੇ ਪ੍ਰਭਾਵ ਖੇਤਰ ਨੂੰ ਹੋਰ ਵੀ ਵਿਆਪਕ ਕਰ ਦਿੱਤਾ ਹੈ । ਪਰ ਕਾਮਾਖਯਾ ਦੀ ਉਪਾਸ਼ਨਾ ਵਿਚ ਉਸ ਨੂੰ ਇਤਨਾ ਮੱਹਤਵਪੂਰਣ ਸਥਾਨ ਕਿਵੇਂ ਪ੍ਰਾਪਤ ਹੋਇਆ, ਇਹ ਦੱਸਣਾ ਮੁਸ਼ਕਲ ਹੈ । ਜਿਵੇਂ ਉਮੇਸ ਚੰਦ ਸਰਮਾ ਨੇ ਆਪਣੇ ਇਕ ਲੇਖ ਵਿਚ ਕਿਹਾ ਹੈ ਕਿ ਆਰੰਭ ਵਿਚ ਸਰਵਸਕਤੀਸਾਲੀ ਕਾਮਾਖਯਾ ਦੇ ਸਾਹਮਣੇ ਪੇਸ਼ ਨਹੀਂ ਗਈ ਅਤੇ ਉਸ ਨੂੰ ਅਯਾਮ ਦੀ ਇਸ ਮਹਾਨ ਦੇਵੀ ਦੀ ਬਖਸ਼ਿਸ ਪ੍ਰਾਪਤ ਨਹੀਂ ਹੋਈ । ਬਾਅਦ ਵਿਚ ਗੋਹਾਟੀ ਤੋਂ 26 ਮੀਲ ਉਤਰ ਵਿਚ ਸਥਿਤ ਹਾਜੋ ਦੇ ਨਿਵਾਸੀ ਦੁਰਗਾ ਘਰ ਕਵੀ ਨੇ, ਜੋ ਕਾਮਾਖਯਾ ਵਿਚ ਰਹਿੰਦਾ ਸੀ, ਮਨਸਾ ਦੀ ਮਿਠਤ ਵਿਚ ਇਕ ਕਿਤਾਬ ਲਿਖੀ ਅਤੇ ਥਾਂ ਥਾਂ ਉਸਦੀ ਪੂਜਾ ਦਾ ਪ੍ਰਚਾਰ ਕੀਤਾ । ਕਾਮਾਖਯਾ ਵਿਖੇ ਦੇਵਧੁਨੀ ਉਤਸਵ ਵਿਚ ਤਿੰਨ ਦਿਨ ਲਗਾਤਾਰ ਇਸੇ ਪੁਸਤਕ ਦਾ ਪਾਠ ਕੀਤਾ ਜਾਦਾ ਹੈ । ਮਨਸਾ ਪੂਜਾ ਦੀਆ ਭਿੰਨ ਭਿੰਨ ਥਾਈਂ ਬੜੀਆ ਬਹੁਰੰਗੀ ਅਤੇ ਜਟਿਲ ਵਿਧੀਆ ਪ੍ਰਚਲਤ ਹਨ । ਇਸ ਕਰਮ ਕਾਂਡ ਲਈ ਅਕਸਰ ਬ੍ਰਾਹਮਣ ਪ੍ਰੋਹਿਤਾਂ ਨੂੰ ਬੁਲਾਇਆ ਜਾਂਦਾ ਹੈ । ਪਸੂ ਬਲੀ ਆਮ ਪ੍ਰਚਲਤ ਹੈ । ਓਝਾ-ਪਾਲੀ ਨਾਂ ਦੇ ਪੇਸ਼ਾਵਰ ਗਾਇਕ ਤੇ ਨਚਾਰਾ ਦੀਆਂ ਟੋਲੀਆ ਸਾਰੀ ਸਾਰੀ ਰਾਤ ਕਰਤੱਵ ਵਿਖਾਂਦੀਆਂ ਰਹਿੰਦੀਆਂ ਹਨ । ਇਸਤਰੀਆ ਕਈ ਪ੍ਰਕਾਰ ਦੀਆਂ ਰਸਮਾ ਰੀਤਾਂ ਵਿਚ ਜੁੜੀਆਂ ਰਹਿੰਦੀਆਂ ਹਨ । ਪੂਜਾ ਲਈ ਕਿਧਰੋਂ ਬਾਹਰੋਂ ਪਾਣੀ ਲਿਆਉਣਾ ਤੇ ਇਸ ਤਰ੍ਹਾਂ ਦੀਆਂ ਕਈ ਹੋਰ ਰੀਤਾ ਬਿਲਕੁਲ ਵਿਆਹ ਵਰਗੀਆਂ ਹਨ । ਢੋਲ ਕਲੀ (ਇਕ ਤਰ੍ਹਾ ਦੀ ਬਾਂਸੁਰੀ) ਸੰਖ ਤੇ ਘੰਟੀਆਂ ਵਜਾਦੀਆ ਜਾਦੀਆਂ ਹਨ । ਕਈ ਥਾਈਂ ਇਸ ਮੌਕੇ ਉਤੇ ਤੋਪ ਵੀ ਦਾਗੀ ਜਾਂਦੀ ਹੈ । ਸਭ ਤੋਂ ਪਹਿਲਾਂ ਧਰਮ ਰਾਜ ਦੀ ਪੂਜਾ ਕੀਤੀ ਜਾਂਦੀ ਹੈ । ਇਸ ਦੇ ਬਾਅਦ ਪੰਜ ਵੱਡੇ ਦੇਵਤਿਆਂ (ਗਣੇਸ਼, ਦਿਨੇਸ਼ ਅਥਵਾ ਸੂਰਜ, ਵਾਸੂਦੇਵ, ਸ਼ਿਵ ਅਤੇ ਪਾਰਵਤੀ) ਅਤੇ ਅਸ਼ਟਨਾਗ (ਬਾਸੁਕੀ, ਪਦਮਰਾਗ, ਮਹਾਪਦਮ, ਤਕ਼ਸ਼ਕ, ਕਰਕਾਟਕ, ਰੋਈਕਾਵਯ ਅਤੇ ਉਤਪਲ) ਦੀ ਪੂਜਾ ਕੀਤੀ ਜਾਂਦੀ ਹੈ । ਸਥਾਨਕ ਮਹੱਤਵ ਵਾਲੇ ਹੋਰ ਵੀ ਕਈ ਦੇਵੀ ਦੇਵਤੇ ਹਨ ਜਿਨ੍ਹਾਂ ਦੀ ਪੂਜਾ ਮਨਸਾ ਦੇਵੀ ਦੇ ਨਾਲ ਨਾਲ ਕੀਤੀ ਜਾਂਦੀ ਹੈ । ਕਾਮਾਖਯਾ ਵਿਚ ਅਸ਼ਟਨਾਗ ਦੀਆਂ ਮਿੱਟੀ ਦੀਆਂ ਮੂਰਤਾਂ ਮੰਦਰ ਵਿਚ ਚੜ੍ਹਾਦੀਆਂ ਜਾਂਦੀਆਂ ਹਨ ।

ਪਰ ਮਨਸਾ ਦੀ ਕੋਈ ਮੂਰਤੀ ਨਹੀਂ ਹੁੰਦੀ। ਉਸ ਦਾ ਨਾ ਲੈ ਲੈ ਕੇ ਪ੍ਰੋਹਿਤ ਸਾਰੇ ਕਰਮ ਕਾਂਡ ਵੈਸੇ ਹੀ ਕਰਵਾ ਦੇਂਦਾ ਹੈ। ਇਸ ਉਤਸਵ ਦੀ ਸਭ ਤੋਂ ਮੱਹਤਵਪੂਰਣ ਘਟਨਾ ਦਿਓਢਾਵਾਂ ਦਾ ਉਤੇਜਨਾ ਭਰਿਆ ਨਾਚ ਹੈ। ਮੰਦਰਾਂ ਵਿਚ ਦੇਵਤਿਆਂ ਦੇ ਸਾਹਮਣੇ ਨਾਚ ਕਰਨ ਵਾਲੇ ਇਨ੍ਹਾਂ ਨਚਾਰਾ ਦਾ ਆਪਣਾ ਵੱਖਰਾ ਵਰਗ ਹੈ। ਉਹ ਪਿੰਡ ਦੇ ਸਾਧਾਰਣ ਲੋਕਾ ਦੀ ਸੰਤਾਨ ਹੁੰਦੇ ਹਨ। ਉਨ੍ਹਾ ਦਾ ਸ਼ੁਮਾਰ ਕਾਮਾਖਯਾ ਦੇ ਪੁਜਾਰੀਆ ਵਿਚ ਨਹੀਂ ਹੁੰਦਾ, ਨਾ ਹੀ ਉਨ੍ਹਾ ਨੂੰ ਕੋਈ ਵਿਸੇਸ਼ ਅਧਿਕਾਰ ਪ੍ਰਾਪਤ ਹੈ। ਉਮੇਸ ਚੰਦ੍ਰ ਸਰਮਾ ਨੇ ਛੇ ਵਰ੍ਹਿਆ ਤੱਕ ਦਿਓਢਾ ਨਾਚ ਕਰਨ ਵਾਲੇ ਬਿਲਾਸਪੁਰ ਦੇ ਇਕ ਸੰਤਾਲ ਦਾ ਅਤੇ ਵੀਹਾ ਵਰ੍ਹਿਆ ਤੱਕ ਨੱਚਣ ਵਾਲੇ ਬਿਹਾਰੀ ਨਚਾਰ ਦਾ ਜ਼ਿਕਰ ਕੀਤਾ ਹੈ। ਉਤਸਵ ਤੋਂ ਮਹੀਨਾ ਕੁ ਪਹਿਲਾ ਹੀ ਉਨ੍ਹਾਂ ਨੂੰ ਨਾਚ ਲਈ ਅੰਦਰੋਂ ਪ੍ਰੇਰਨਾ ਉੱਠਦੀ ਹੈ। ਵਿਸਵਾਸ ਹੈ ਕਿ ਦੇਵੀ ਦੇਵਤੇ ਉਨ੍ਹਾ ਦੀ ਕਾਇਆ ਨਾਲ ਹੀ ਸੰਚਾਰ ਰੱਖਦੇ ਹਨ। ਹਰੇਕ ਦੇਵੀ-ਦੇਵਤੇ ਦੇ ਆਪੋ ਆਪਣੇ ਅਲੱਗ ਅਲੱਗ ਕੁਝ ਖਾਸ ਦਿਓਢਾ ਹੁੰਦੇ ਹਨ, ਜਿਨ੍ਹਾ ਨੂੰ ਜਨਕੀ ਜਾਂ ਘੋੜਾ ਕਿਹਾ ਜਾਂਦਾ ਹੈ। ਆਸਾਮੀ ਵਿਚ ਜਨਕੀ ਦਾ ਅਰਥ ਕਿਸੇ ਦੇਵੀ ਦੇਵਤੇ ਦੀ ਪਕੜ ਵਾਲਾ ਵਿਅਕਤੀ ਹੁੰਦਾ ਹੈ। ਘੋੜਾ ਤਾ ਸਪੱਸਟ ਰੂਪ ਵਿਚ ਉਸ ਦੇਵੀ ਜਾ ਦੇਵਤੇ ਦਾ ਵਾਹਣ ਹੈ। ਦਿਓਢਾ ਨਚਾਰ ਮਹੀਨੇ ਭਰ ਤੱਕ ਸੰਜਮ ਅਤੇ ਪਵਿੱਤਰਤਾ ਦਾ ਜੀਵਨ ਗੁਜ਼ਾਰਦਾ ਹੈ। ਉਹ ਭੋਜਨ ਬਹੁਤ ਹੀ ਘੱਟ ਮਾਤਰਾ ਵਿਚ ਖਾਂਦਾ ਹੈ ਅਤੇ ਵਧੇਰੇ ਇਕਾਂਤ ਸਥਾਨ ਉੱਤੇ ਰਹਿਣਾ ਪਸੰਦ ਕਰਦਾ ਹੈ। ਇਸ ਲਈ ਉਹਦੀ ਸਿਹਤ ਵਿਚ ਕਾਫੀ ਸੁਧਾਰ ਹੋ ਜਾਂਦਾ ਹੈ। ਉਹ ਨਚਾਰ ਜਿਵੇਂ ਹੀ ਢੋਲ ਜਾ ਕਲੀ ਦੀ ਆਵਾਜ ਸੁਣਦਾ ਹੈ ਉਸਦੇ ਪੈਰ ਥਰਕਣ ਲੱਗਦੇ ਹਨ। ਉਹ ਘਰ ਤੋਂ ਬਾਹਰ ਨਿਕਲ ਕੇ ਦੈਵੀ ਨਾਚ ਆਰੰਭ ਕਰ ਦੇਂਦਾ ਹੈ। ਬਿਮਾਰ ਪਇਆ ਦਿਓਢ ਦੀ ਛਾਲ ਮਾਰ ਕੇ ਬਿਸਤਰੇ ਤੋਂ ਬਾਹਰ ਆ ਜਾਂਦਾ ਹੈ ਤੇ ਬੜਾ ਉਤੇਜਨਾ ਨਾਚ ਆਰੰਭ ਦਿੰਦਾ ਹੈ ਅਤੇ ਉਹ ਸੁਖ ਮਹਿਸੂਸ ਕਰਨ ਲੱਗਦਾ ਹੈ। ਮਾਨਸਾ ਪੂਜਾ ਦੇ ਪਹਿਲੇ ਦਿਨ, ਸਭ ਦਿਓਢਾਵਾ ਦਾ ਸ਼ਿਵਾਲੇ ਵਿਚ ਨ੍ਰਿਤ ਹੁੰਦਾ ਹੈ। ਸਿਵ ਦਾ ਘੋੜਾ ਬਣਨ ਵਾਲਾ ਨਚਾਰ ਉਨ੍ਹਾਂ ਦੀ ਅਗਵਾਈ ਕਰਦਾ ਹੈ। ਮਿਰਦੰਗ ਦੀ ਤਾਲ ਦੇ ਨਾਲ ਉਨ੍ਹਾਂ ਨੂੰ ਠੀਕ ਤਰ੍ਹਾਂ ਉਤੇਜਿਤ ਕੀਤਾ ਜਾਵੇ ਤਾ ਉਹ ਮੰਦਰ ਵਿਚੋਂ ਬਾਹਰ ਨਿਕਲ ਕੇ ਦਲਾਨ ਵਿਚ ਵੀ ਨੱਚਣ ਲੱਗ ਪੈਂਦੇ ਹਨ। ਬਾਕੀ ਦੇ ਦਿਨਾਂ ਵਿਚ ਵੀ ਕਾਮਾਖਯਾ ਦੇ ਮੰਦਰ ਵਿਚ ਆਮ ਰੀਤ ਅਨੁਸਾਰ ਚੜ੍ਹਾਵੇ ਦੇਣ ਦੇ ਬਾਅਦ, ਜਿਵੇਂ ਹੀ ਢੋਲ ਅਤੇ ਕਲੀ ਦੀ ਆਵਾਜ਼ ਗੂੰਜਦੀ ਹੈ, ਸਾਰੇ ਦਿਓਢ ਆਪਣੇ ਆਪ ਨੂੰ ਕਾਬੂ ਰੱਖਦੇ ਹਨ ਅਤੇ ਨਾਚ ਆਰੰਭ ਕਰ ਦੇਂਦੇ ਹਨ। ਕੁਝ ਦੇਰ ਤੱਕ ਸਾਧਾਰਣ ਕਪੜਿਆਂ ਵਿਚ ਨਾਚ ਕਰਨ ਤੋਂ ਬਾਅਦ ਉਹ ਆਪੋ ਆਪਣੇ ਇਸ਼ਟ ਦੇਵਤੇ ਦਾ ਵੇਸ ਧਾਰਨ ਕਰ ਲੈਂਦੇ ਹਨ। ਉਨ੍ਹਾਂ ਦੇ ਮਨਭਾਉਂਦੇ ਫੁੱਲਾਂ ਦੀ ਮਾਲਾ ਧਾਰਨ ਕਰਦੇ ਹਨ। ਫਿਰ ਉਨ੍ਹਾਂ ਦੇਵੀ ਦੇਵਤਿਆਂ ਦੇ ਮੰਦਰ ਵਿਚ ਜਾ ਕੇ ਉਹ ਆਪੋ ਆਪਣੀ ਸ਼ਰਧਾ ਪ੍ਰਗਟ ਕਰਦੇ ਹਨ। ਇਨ੍ਹਾਂ ਸਭ ਕਰਮ ਕਾਂਡਾਂ ਵਿਚ ਮੰਦਰ ਦੇ ਪੁਜਾਰੀ ਉਨ੍ਹਾ ਦੀ ਸਹਾਇਤਾ ਕਰਦੇ ਹਨ। ਇਨ੍ਹਾਂ ਛਿਣਾਂ ਵਿਚ ਹੀ ਦਿਓਢਾ ਵਿਚ ਭਵਿੱਖ ਜਾਣਨ ਦੀ ਸਮਰਥਾ ਪੈਦਾ ਹੋ ਜਾਂਦੀ ਹੈ। ਭਗਤ ਲੋਕ ਕਪੜੇ, ਕਬੂਤਰ, ਬੱਕਰੇ ਆਦਿ ਦਾ ਚੜ੍ਹਾਵਾ ਚੜ੍ਹਾਦੇ ਹਨ ਅਤੇ

ਆਪਣੇ ਭਵਿੱਖ ਬਾਰੇ ਜਾਣਨਾ ਚਾਹੁੰਦੇ ਹਨ। ਇਸ ਅਦਭੁੱਤ ਅਵਸਥਾ ਵਿਚ ਦਿਓਦਾ ਗੰਡਾਸੇ ਦੀ ਧਾਰ ਉੱਤੇ ਨੱਚ ਸਕਦਾ ਹੈ। ਬਲਦੀਆਂ ਹੋਈਆ ਮਸ਼ਾਲਾਂ ਖਾ ਸਕਦਾ ਹੈ ਅਤੇ ਕਬੂਤਰਾਂ ਜਾਂ ਬੱਕਰੀਆਂ ਦਾ ਲਹੂ ਪੀ ਸਕਦਾ ਹੈ। ਭਗਤ ਜਨ, ਕੁਝ ਵੀ ਸਾਹਮਣੇ ਰੱਖਣ, ਉਹ ਸਭ ਕੁਝ ਖਾ ਪੀ ਜਾਂਦਾ ਹੈ। ਭਾਵੇਂ ਉਹ ਮਠਿਆਈ ਹੋਵੇ, ਕੱਚੇ ਨਾਰੀਅਲ ਦਾ ਪਾਣੀ ਹੋਵੇ, ਜਾਂ ਕੱਚਾ ਮਾਸ ਹੀ ਹੋਵੇ। ਨਾਚ ਕਰਨ ਵੇਲੇ ਦਿਓਢੇ ਆਪਣੇ ਹੱਥ ਵਿਚ ਤਲਵਾਰ, ਡੰਡਾ ਜਾਂ ਢਾਲ ਰੱਖਦੇ ਹਨ ਅਤੇ ਸਾਰੀ ਸਾਰੀ ਰਾਤ ਨਾਚ ਕਰਦੇ ਰਹਿੰਦੇ ਹਨ।

# 6. ਮੌਖਿਕ ਸਾਹਿਤ

ਆਸਾਮੀ ਸਾਹਿਤ ਦੇ ਇਤਿਹਾਸ ਦੀ ਕੋਈ ਪ੍ਰਮਾਣਿਕ ਪੁਸਤਕ ਖੋਲ੍ਹ ਕੇ ਵੇਖੋ, ਤਾਂ ਤੁਹਾਨੂੰ ਪਤਾ ਲੱਗੇਗਾ ਕਿ ਲੇਖਕ ਨੇ ਮੌਖਿਕ ਸਾਹਿਤ ਉੱਤੇ ਚਰਚਾ ਕਰਦਿਆਂ ਪਹਿਲਾਂ ਬੀਹੂ ਗੀਤ ਦਾ ਜਿਕਰ ਕੀਤਾ ਹੈ ਅਤੇ ਇਸ ਦੇ ਬਾਅਦ ਲੋਰੀਆਂ ਅਤੇ ਬੱਚਿਆਂ ਦੇ ਟੋਟਕਿਆਂ ਦੀ ਗੱਲ ਕੀਤੀ ਹੈ। ਇਹ ਕਰਮ ਸੁਭਾਵਿਕ ਵੀ ਹੈ, ਕਿਉਂਕਿ ਬੀਹੂ ਉਤਸਵ ਆਸਾਮ ਦੇ ਲੋਕ-ਜੀਵਨ ਵਿਚ ਪ੍ਰਚਲਤ ਹੋ ਚੁੱਕਾ ਹੈ, ਜਿਸ ਵਿਚ ਜਵਾਨ ਆਨੰਦ ਵਿਭੋਰ ਹੋ ਕੇ ਹਿਰਦੇ ਦੀਆਂ ਪ੍ਰੇਮ ਭਾਵਨਾਵਾਂ ਦਾ ਪ੍ਰਗਟਾਵਾ ਅਰਥ ਭਰਪੂਰ ਗੀਤਾ ਅਤੇ ਨਾਚ ਦੁਆਰਾ ਕਰਦੇ ਹਨ। ਵਿਆਹ ਦੀਆਂ ਰਸਮਾਂ ਵੇਲੇ ਤੀਵੀਆਂ ਨੂੰ ਖੜ੍ਹੇ ਪੈਰ ਗੀਤਾਂ ਦੀ ਰਚਨਾ ਕਰਨ ਤੇ ਗਾਉਣ ਦਾ ਮੌਕਾ ਮਿਲਦਾ ਹੈ। ਬੱਚੇ ਦੇ ਜਨਮ ਮਗਰੋਂ ਆਵਾਂ, ਚਾਚੀਆਂ, ਮਾਮੀਆਂ, ਨਾਨੀਆਂ ਅਤੇ ਦਾਦੀਆਂ ਲੋਰੀਆਂ ਗਾ ਕੇ ਬੱਚੇ ਨੂੰ ਸੁਣਾਉਂਦੀਆਂ ਹਨ।

ਬੀਹੂ ਗੀਤ ਜਾਂ ਬੀਹੂਨਾਮ ਦੋ ਤਰ੍ਹਾਂ ਦੇ ਹੁੰਦੇ ਹਨ। ਉਨ੍ਹਾਂ ਵਿਚ ਕੁਝ ਬੀਹੂ ਉਤਸਵ 'ਤੇ ਗਾਏ ਜਾਂਦੇ ਹਨ। ਬੀਹੂ ਸਮਾਜਿਕ ਉਤਸਵ ਹੋਣ ਕਰਕੇ, ਉਸ ਵਿਚ ਬੱਚੇ-ਬੁੱਢੇ, ਮਰਦ-ਇਸਤਰੀ ਸਭ ਸ਼ਰੀਕ ਹੁੰਦੇ ਹਨ। ਇਨ੍ਹਾਂ ਗੀਤਾਂ ਵਿਚ ਅਸ਼ਲੀਲਤਾ ਜਾਂ ਕਿਸੇ ਇਤਰਾਜ਼ਯੋਗ ਗੱਲ ਦੀ ਗੁੰਜਾਇਸ਼ ਨਹੀਂ ਰਹਿੰਦੀ। ਜਦੋਂ ਹੁਸਰੀ ਟੋਲੀਆਂ ਨੱਚਦੀਆਂ, ਟੱਪਦੀਆਂ ਤੇ ਗਾਉਂਦੀਆਂ ਹੋਈਆਂ ਕਿਸੇ ਦੇ ਵਿਹੜੇ ਵਿਚ ਪਹੁੰਚਦੀਆ ਹਨ, ਤਾਂ ਹੁਸਰੀ ਭਗਤੀ ਗੀਤਾਂ ਦੇ ਮੁਖੀ ਕਰਮ ਕਾਂਡ ਮਗਰੋਂ ਬੀਹੂ ਗੀਤ ਅਤੇ ਨਾਚ ਹਰ ਹਾਲਤ ਵਿਚ ਪੇਸ਼ ਕੀਤੇ ਜਾਂਦੇ ਹਨ। ਹੁਸਰੀ ਗੀਤ ਧਾਰਮਿਕ ਭਗਤੀ ਭਾਵਨਾ ਵਾਲੇ ਗੀਤ ਹੁੰਦੇ ਹਨ, ਜੋ ਇਸ ਮੌਕੇ ਲਈ ਖ਼ਾਸ ਤੌਰ 'ਤੇ ਰਚੇ ਜਾਂਦੇ ਹਨ ਅਤੇ ਜਿਨ੍ਹਾਂ ਨੂੰ ਪਿੜ ਵਿਚ ਗਾਇਆ ਜਾਂਦਾ ਹੈ। ਇਸ ਮੌਕੇ ਉੱਤੇ ਗਾਏ ਜਾਣ ਵਾਲੇ ਬੀਹੂ ਗੀਤਾਂ ਦਾ ਮਜ਼ਮੂਨ ਅਕਸਰ ਕਿਸੇ ਉਤਸਵ ਜਾਂ ਤਿਉਹਾਰ ਦੀ ਪ੍ਰਸੰਸਾ ਕਰਨਾ ਹੁੰਦਾ ਹੈ। ਉਨ੍ਹਾਂ ਨੂੰ ਢੋਲ ਅਤੇ ਕਈ ਤਰ੍ਹਾਂ ਦੇ ਬਾਂਸ ਦੇ ਬਣੇ ਸਾਜ਼ਾਂ ਦੀ ਲੈਅ ਵਿਚ ਗਾਇਆ ਜਾਂਦਾ ਹੈ। ਇਥੇ ਇਸ ਤਰ੍ਹਾਂ ਦੇ ਦੋ ਗੀਤ ਦਿੱਤੇ ਜਾਂਦੇ ਹਨ :

ਚੋਟੇ ਗਾਈ ਗਾਈ ਵਹਾਗੋ ਪਲੇਨੀ
ਫੂਲੀਲੇ ਭੇਬੇਲੀ ਲਤਾ,
ਕਹਿਨੋ ਥਾਕੋਮਾਨੇ ਔਰਕੇ ਨਾਪਰੇ
ਬਹਾਗਾਰ ਬੀਹੂਰੇ ਕਥਾ ।

(ਚੇਤਰ ਦੇ ਅਖ਼ੀਰ ਅਤੇ ਵਿਸਾਖ ਦੇ ਮੁੱਢ ਵਿਚ ਭੇਬੇਲੀ ਲਤਾ ਪ੍ਰਫੁਲਤ ਹੋਣ ਲੱਗਦੀ ਹੈ । ਬੀਹੂ ਦੀ ਪ੍ਰਸੰਸਾ ਸੁਰੂ ਕੀਤੀ ਜਾਵੇ, ਤਾਂ ਉਹਦਾ ਕਿਧਰੇ ਅੰਤ ਹੀ ਨਹੀਂ ਹੁੰਦਾ ।)

ਢੋਲੇ ਬਾਈ ਢੁਲੀਆ, ਖੋਲ੍ਹੇ ਬਾਈ ਖੁਲੀਆ
ਕਾਰ ਘਰਾਰ ਮਚਨੀ ਨਾਚੇ,
ਐਚਰ ਚਾਪੀ ਚਾਪੀ ਨਹੀਬਾ ਨਚਨੀ
ਤੋਮਾਰ ਗਤ ਮੋਹਿਨੀ ਆਛੇ ।

(ਢੋਲੀ ਢੋਲ ਵਜਾਂਦਾ ਹੈ ਅਤੇ ਮਜ਼ੀਰੇ ਵਾਲਾ ਮਜ਼ੀਰੇ ਵਜਾਂਦਾ ਹੈ । ਪਰ ਨਚਾਰ ਕਿਸ ਪਰਿਵਾਰ ਦਾ ਹੈ ? ਹੇ ਨਚਾਰ ਮੇਰੇ ਨੇੜੇ ਨਾ ਆ, ਕਿਉਂਜੋ ਤੈਨੂੰ ਜਾਦੂ-ਸਕਤੀ ਪ੍ਰਾਪਤ ਹੈ ।)

ਪਰ ਇਸ ਦਾ ਇਹ ਮਤਲਬ ਨਹੀਂ ਕਿ ਜਵਾਨ ਲੜਕੇ-ਲੜਕੀਆਂ ਪ੍ਰੇਮ ਅਤੇ ਜਵਾਨੀ ਦੇ ਗੀਤ ਨਹੀਂ ਗਾਉਂਦੇ । ਬੀਹੂ ਉਤਸਵ ਨੂੰ ਕਿਸੇ ਬੀਤੇ ਹੋਏ ਯੁੱਗ ਦੇ ਉਪਜਾਇਕਤਾ ਉਤਸਵ ਦੀ ਰਹਿੰਦ ਮੰਨਿਆ ਜਾਂਦਾ ਹੈ । ਇਸ ਦੁਆਰਾ ਆਦਿਮ ਮਾਨਵ ਧਰਤੀ ਮਾਤਾ ਦੀ ਉਤਪਾਦਨ ਸ਼ਕਤੀ ਨੂੰ ਉਤਸਾਹਿਤ ਕਰਨਾ ਚਾਹੁੰਦਾ ਸੀ । ਇਸ ਲਈ ਕਈ ਬੀਹੂ ਗੀਤਾ ਦਾ ਸ਼ਿੰਗਾਰ ਰਸੀ ਹੋਣਾ ਸੁਭਾਵਿਕ ਹੈ । ਹੁਸਰੀ ਦੇ ਧਰਮ-ਪ੍ਰਧਾਨ ਗੀਤਾਂ ਤੋਂ ਇਲਾਵਾ, ਮਰਦ-ਇਸਤਰੀਆਂ ਨੂੰ ਇਕੱਠੇ ਹੋ ਕੇ ਅਤੇ ਦਿਲ ਖੋਲ੍ਹ ਕੇ ਨੱਚਣ ਗਾਉਣ ਦਾ ਮੌਕਾ ਤਾਂ ਬੀਹੂ ਦੁਆਰਾ ਹੀ ਪ੍ਰਾਪਤ ਹੁੰਦਾ ਹੈ । ਇਥੇ ਉਸ ਦੇ ਕੁਝ ਉਦਾਹਰਣ ਦਿੱਤੇ ਜਾਂਦੇ ਹਨ :

ਏਪੇਰ ਦੁਪਾਰ ਕਰੀ ਰਾਤੀ ਪਾਰ ਹਾਬਾ
ਆਮਾਰ ਬੀਹੂਤ ਆਮਨੀ ਨਾਈ,
ਰਾਤੀ ਪਾਰੀ ਪਾਰੀ ਫੇਚਾਈ ਕੁਰੁਲੀਆਈ
ਆਮਾਰ ਬੀਹੂ ਭਾਗੋਤਾ ਨਾਈ ।

(ਇਕ ਇਕ ਘੰਟਾ ਕਰਕੇ ਰਾਤ ਬੀਤਦੀ ਰਹੀ, ਪਰ ਬੀਹੂ ਤੋਂ ਮੇਰਾ ਮਨ ਕਦੇ ਨਹੀਂ ਘਬਰਾਦਾ । ਰਾਤ ਭਰ ਉੱਲੂ ਬੋਲਦਾ ਰਹਿੰਦਾ ਹੈ, ਪਰ ਸਾਡੇ ਬੀਹੂ ਨੂੰ ਕੋਈ ਰੋਕ ਨਹੀਂ ਸਕਦਾ ।)

ਜੋਵਾਤੋ ਬਿਨੁਤੇ ਗਗਨ ਖੁਜਿਲੋ
ਇਥੇਲੀਯੇ ਨੀਦਿਲ ਸਾਜੀ,
ਤੋਮਾਰੇ ਗਗਨ ਆਸਕੋ ਨੇਲਗੇ
ਦਿਯਾਗਾਈ ਸਿਜਨਿਕ ਸਾਜੀ ।

(ਪਿਛਲੇ ਬੀਹੂ ਉਤਸਵ 'ਤੇ ਮੈਂ ਤੇਰੇ ਤੋਂ ਛੋਟਾ ਜਿਹਾ ਗਗਨ ਮੰਗਿਆ ਸੀ। ਪਰ ਤੂੰ ਤਾਂ ਇਸ ਸਾਲ ਵੀ ਨਹੀਂ ਦਿੱਤਾ। ਹੁਣ ਮੈਨੂੰ ਉਹਦੀ ਲੋੜ ਨਹੀਂ ਰਹੀ। ਜਾਹ ਉਸ ਨੂੰ ਹੁਣ ਹੋਰ ਕਿਸੇ ਲੜਕੀ ਨੂੰ ਦੇ ਦੇ।) ਗਗਨ ਇਕ ਤਰ੍ਹਾਂ ਦਾ ਬਾਂਸ ਦਾ ਸਾਜ਼ ਹੈ।

ਇਕ ਹੋਰ ਬੀਹੂਨਾਮ ਵਿਚ ਕਿਹਾ ਗਿਆ ਹੈ :

> "ਦੂਰ ਤੋਂ ਮੈਂ ਗਗਨ ਦੀ ਆਵਾਜ਼ ਸੁਣ ਰਹੀ ਹਾਂ। ਮੈਨੂੰ ਵਿਸ਼ਵਾਸ ਹੈ ਕਿ ਉਸ ਨੂੰ ਮੇਰਾ ਪ੍ਰੇਮੀ ਵਜਾ ਰਿਹਾ ਹੈ। ਉਸਦੀ ਸੁਰੀਲੀ ਆਵਾਜ਼ ਇਤਨੀ ਮਧੁਰ ਹੈ ਕਿ ਹਿਰਦੇ ਦੇ ਆਰ ਪਾਰ ਲੰਘ ਜਾਂਦੀ ਹੈ।"

ਇਸ ਗੀਤ ਨਾਲ ਬੀਹੂਗੀਤ ਦਾ ਇਕ ਦੂਸਰਾ ਪਹਿਲੂ ਸਾਹਮਣੇ ਆਉਂਦਾ ਹੈ। ਇਨ੍ਹਾਂ ਗੀਤਾਂ ਨੂੰ 'ਬਾਘੋਸ਼ਹਾਂ' ਜਾਂ 'ਬਨਗੀਤ' ਕਿਹਾ ਜਾਂਦਾ ਹੈ, ਜਿਸ ਦਾ ਸਾਬਦਿਕ ਅਰਥ ਹੈ ਜੰਗਲੀ ਗੀਤ। ਸਾਇਦ ਇਹ ਨਾਂ ਇਸ ਲਈ ਪਿਆ ਕਿ ਇਨ੍ਹਾਂ ਗੀਤਾਂ ਵਿਚ ਕਾਮੁਕ ਤੱਤ ਦਾ ਬੋਲਬਾਲਾ ਹੈ। ਇਨ੍ਹਾਂ 'ਬਾਘੋਸ਼ਹਾਂ' ਨੂੰ ਵਰ੍ਹੇ ਦੇ ਕਿਸੇ ਦਿਨ ਵੀ ਗਾਇਆ ਜਾ ਸਕਦਾ ਹੈ। ਉਜਾੜ ਜੰਗਲ ਦੇ ਦਲਦਲ ਭਰੇ ਖੇਤਾਂ ਵਿਚ ਮੱਝ ਦੀ ਪਿੱਠ ਉੱਤੇ ਸਵਾਰ ਕਿਸਾਨ, ਜੰਗਲ ਵਿਚ ਬਾਲਣ ਲਈ ਲੱਕੜੀਆਂ ਚੁਣਨ ਵਾਲਾ ਲਕੜਹਾਰਾ ਜਾਂ ਸ਼ਾਮ ਵੇਲੇ ਵੱਗਾਂ ਨੂੰ ਹੱਕ ਕੇ ਘਰ ਲਿਆਣ ਵਾਲਾ ਪਾਲੀ ਕੋਈ ਵੀ ਇਨ੍ਹਾਂ ਵੇਦਨਾ ਭਰੇ ਗੀਤਾਂ ਨੂੰ ਗਾ ਸਕਦਾ ਹੈ। ਜੇ ਸ਼ੇਕਸਪੀਅਰ ਦੇ ਸਬਦਾਂ ਵਿਚ ਕਹਿਣਾ ਹੋਵੇ ਤਾ 'ਆਪਣੇ ਸੁੰਞੇ ਹਿਰਦੇ ਦੀ ਮੂਕ ਵੇਦਨਾ' ਨੂੰ ਪ੍ਰਗਟ ਕਰ ਸਕਦਾ ਹੈ। ਇਹ ਬੇਨਾਮ ਰਚਨਾਵਾਂ ਬੜੀਆਂ ਸਰਲ ਤੇ ਸਾਦਾ ਹੋਣ ਦੇ ਬਾਵਜੂਦ ਅਕਸਰ ਬੜੀਆਂ ਕਾਵਿਮਈ ਤੇ ਪ੍ਰਭਾਵਸਾਲੀ ਹੁੰਦੀਆਂ ਹਨ ਅਤੇ ਕਈ ਵਾਰ ਤਾਂ ਕਿਸੇ ਸੂਖਮ ਅਰਥ ਨੂੰ ਪੇਸ਼ ਕਰਦੀਆਂ ਹਨ। ਇਨ੍ਹਾਂ ਨੂੰ ਅਨਪੜ੍ਹ ਲੋਕ ਮੌਖਿਕ ਰੂਪ ਵਿਚ ਰਚਦੇ ਹਨ, ਜਿਸ ਕਰਕੇ ਇਨ੍ਹਾਂ ਵਿਚ ਕੋਈ ਵਾਧੂ ਅਡੰਬਰ ਨਹੀਂ ਹੁੰਦਾ। ਇਨ੍ਹਾਂ ਗੀਤਾਂ ਵਿਚ ਕਾਮੁਕ ਭਾਵਨਾ ਨੂੰ ਬੇਬਾਕੀ ਨਾਲ ਪ੍ਰਗਟ ਕੀਤਾ ਹੁੰਦਾ ਹੈ। ਇਸ ਲਈ ਇਹ ਗੀਤ ਪੜ੍ਹੇ ਲਿਖੇ ਵਰਗ ਨੂੰ ਭਾਵੇਂ ਅਸ਼ਲੀਲ ਵਿਖਾਈ ਦੇਣ ਪਰ, ਵਾਸਤਵ ਵਿਚ ਉਨ੍ਹਾਂ ਦੇ ਹਿਰਦੇ ਦੀਆਂ ਡੂੰਘਾਈਆਂ ਵਿਚੋਂ ਉਭਰੀਆਂ ਭਾਵਨਾਵਾਂ ਦਾ ਸਹਿਜ ਪ੍ਰਗਟਾ ਹਨ। ਪ੍ਰੋ. ਲੀਲਾ ਗੋਗੋਈ ਦੇ ਕਥਨ ਅਨੁਸਾਰ 'ਬਾਘੋਸਹਾ' ਜਵਾਨਾ ਦੀ ਖੁਲ੍ਹੀਆਂ ਡੁਲੀਆ ਭਾਵਨਾਵਾਂ ਦੇ ਆਪ ਮੁਹਾਰੇ ਫੁਟਾਲੇ ਤੋਂ ਸਿਵਾ ਹੋਰ ਕੁਝ ਵੀ ਨਹੀਂ। ਬਸੰਤ ਰੁੱਤ ਵਿਚ ਪੱਛਮੀ ਹਵਾ ਪ੍ਰਕਿਰਤੀ ਦੇ ਨਾਲ ਨਾਲ ਜਵਾਨਾਂ ਨੂੰ ਵੀ ਉਤੇਜਿਤ ਕਰ ਦੇਂਦੀ ਹੈ। ਜਵਾਨੀ ਜੀਵਨ ਵਿਚ ਬਿਨਾਂ ਬੁਲਾਏ ਮਹਿਮਾਨ ਵਾਂਗ ਆ ਠੁਮਕਦੀ ਹੈ ਅਤੇ ਉਸ ਦੇ ਨਾਲ ਹੀ ਦਿਲਾਂ ਵਿਚ ਪ੍ਰੇਮ ਭਾਵਨਾਵਾਂ ਉਤਰ ਆਉਂਦੀਆਂ ਹਨ। ਇਸ ਲਈ ਜਵਾਨੀ ਵਿਚ ਮਨੁੱਖ ਦਾ ਹਿਰਦਾ ਰੂੰ ਦੇ ਗੋਲੇ ਵਾਂਗ ਹਲਕਾ ਫੁੱਲਕਾ ਹੋ ਕੇ ਆਪਣੀਆਂ ਉਮੰਗਾਂ ਨੂੰ ਗੀਤਾਂ ਦੁਆਰਾ ਪ੍ਰਗਟ ਕਰਦਾ ਰਹਿੰਦਾ ਹੈ। ਇਸ ਹਾਲਤਿ ਵਿਚ ਕੋਈ ਵੀ ਗੱਲ ਇਤਰਾਜਯੋਗ ਨਹੀਂ ਹੋ ਸਕਦੀ। ਇਸੇ ਲਈ ਤਾਂ ਕਿਹਾ ਗਿਆ ਹੈ :

ਪ੍ਰਥਮੇ ਈਸ਼ਵਰੇ ਸ੍ਰਿਸ਼ਟੀ ਸਿਰ ਜਿਲੇ
ਤਾਰ ਪਿਛਾਂਤ ਸਰ ਜਿਲੇ ਜੀਵ,
ਸੇਜੀਨ ਈਸ਼ਵਰੇ ਪਰੀਤੀ ਕਰੀਲੇ
ਆਮੀਨੋ ਨਕਰੀਮ ਕੀਯਾ ।

(ਪਹਿਲਾਂ ਈਸਵਰ ਨੇ ਸ੍ਰਿਸਟੀ ਦਾ ਨਿਰਮਾਣ ਕੀਤਾ ਅਤੇ ਫਿਰ ਜੀਵਾਂ ਦਾ, ਜਦੋਂ ਖ਼ੁਦ ਪ੍ਰਭੂ ਨੇ ਹੀ ਇਸ਼ਕ ਦੀ ਰਚਨਾ ਕੀਤੀ, ਤਾਂ ਅਸੀਂ ਇਸ਼ਕ ਕਿਉਂ ਨਾ ਕਰੀਏ ।)

ਜਵਾਨ ਦਿਲਾਂ ਦੀਆਂ ਇਨ੍ਹਾਂ ਭਾਵਨਾਵਾਂ ਵਿਚ ਸ਼ਿਵ ਅਤੇ ਕ੍ਰਿਸਨ ਦੀਆਂ ਲੋਕਪ੍ਰਿਯ ਪ੍ਰੇਮ-ਕਥਾਵਾਂ ਦਾ ਜ਼ਿਕਰ ਜ਼ਰੂਰ ਹੁੰਦਾ ਹੈ । ਕਦੇ ਕਦੇ ਉਨ੍ਹਾਂ ਦੀ ਕਲਪਨਾ ਬੜੀ ਉੱਚੀ ਉਡਾਰੀ ਭਰਦੀ ਹੈ । ਜਿਵੇਂ ਕਿ ਹੇਠਲੇ ਬੀਹੂ ਗੀਤ ਤੋਂ ਪ੍ਰਗਟ ਹੁੰਦਾ ਹੈ :

ਮੈਂ ਹੰਸ ਬਣ ਕੇ ਤੇਰੇ ਤਾਲ ਵਿਚ ਤੈਰਾਂ
ਕਬੂਤਰ ਬਣ ਕੇ ਤੇਰੇ ਛੱਜੇ ਉਪਰ ਜਾ ਬੈਠਾਂ,
ਮੁੜਕਾ ਬਣ ਕੇ ਤੇਰੇ ਜਿਸਮ 'ਤੇ ਵਿਚਰਾਂ
ਮੱਖੀ ਬਣ ਕੇ ਤੇਰੀਆਂ ਗਲਾਂ ਨੂੰ ਚੁੰਮ ਲਾਂ,

ਮੈਂ ਬਿਜਲੀ ਨਹੀਂ ਕਿ ਤੈਨੂੰ ਪਲਕ ਝਪਕਾ ਕੇ ਵੇਖਾਂ
ਨਾ ਹੀ ਨਦੀ ਹਾਂ ਕਿ ਤੇਰੇ ਵਿਹੜੇ ਵਿਚ ਆ ਵਗਾਂ
ਜੇ ਪੰਛੀ ਹੁੰਦਾ ਤਾਂ ਤੇਰੇ ਕੋਲ ਉੱਡ ਆਉਂਦਾ
ਦੋਹਾਂ ਖੰਭਾਂ ਨੂੰ ਫੜਾਂਦਾ ।

ਪ੍ਰੇਮ ਭਾਵਨਾ ਵਾਲੇ ਬੀਹੂਗੀਤਾਂ ਨੂੰ ਬਾਘੋਸਹਾਂ ਗੀਤਾਂ ਨਾਲੋਂ ਨਿਖੇੜਨਾ ਮੁਸਕਲ ਹੋ ਜਾਂਦਾ ਹੈ । ਬੀਹੂ ਉਤਸਵ ਵਿਚ, ਝੁੰਡਾਂ-ਝਾੜੀਆਂ ਵਿਚ ਨੱਚਣ ਗਾਉਣ ਵੇਲੇ ਜਵਾਨ ਦੋਹਾਂ ਤਰ੍ਹਾਂ ਦੇ ਗੀਤ ਗਾਉਂਦੇ ਹਨ ਅਤੇ ਚੰਗਾ ਰੰਗ ਜੰਮਦਾ ਹੈ । ਅਜਿਹੇ ਮੌਕੇ 'ਤੇ ਕਈ ਵਾਰ ਉਹ ਆਪਣੀਆ ਭਾਵਨਾਵਾਂ ਨੂੰ ਉਜੱਡ ਢੰਗ ਨਾਲ ਵੀ ਪ੍ਰਗਟ ਕਰਦੇ ਹਨ :

"ਜੇ ਤੂੰ ਖਖੜੀ ਹੁੰਦੀ, ਤੈਨੂੰ ਕੱਚਿਆਂ ਹੀ ਚੱਬ ਜਾਂਦਾ ਮੈਂ
ਅੱਖਾਂ ਤੇਰੀਆਂ ਹਿਰਨੀਆਂ ਵਾਂਗਰਾ
ਰੇਸ਼ਮ ਨਾਲ ਢੱਕੇ ਕੰਵਲ ਜਿਹੀਆਂ ਬਾਹਵਾਂ
ਹਿੱਕ ਤੇਰੀ ਵਾਂਗ ਕੰਵਲ-ਬੀਜ ਦੇ ਕੁੰਭਾਂ
ਸੱਜਣੀ ! ਤੈਨੂੰ ਮੈਂ ਪਸੰਦ ਕੀਤਾ ਹੈ
ਤੇਰੀ ਪਤਲੀ ਕਮਰ ਸਦਕਾ ਹੀ
ਵੇਖਿਆ ਜਦੋਂ ਤੋਂ ਘਾਟ 'ਤੇ ਤੈਨੂੰ

ਮੇਰਾ ਤਨ-ਬਦਨ ਵਾਂਗ ਰਾਈ ਦੇ
ਅੱਗ ਉੱਤੇ ਤਿੜਕ ਰਿਹਾ ਏ ।"

ਬਾਘੋਸ਼ਹਾਂ ਅਤੇ ਬੀਹੂਨਾਮ ਗੀਤਾਂ ਵਿਚ ਸਮੁੱਚੇ ਪੇਂਡੂ ਜੀਵਨ ਦੇ ਸਭ ਪਹਿਲੂਆਂ ਦਾ ਬੜਾ ਜੀਵੰਤ ਚਿੱਤਰਣ ਹੁੰਦਾ ਹੈ। ਪਰ ਕੁਝ ਲੋਕਾਂ ਲਈ ਬਸੰਤ ਰੁੱਤ ਦਾ ਬੀਹੂ ਨਿਰਾਪੁਰਾ ਆਨੰਦ ਨਹੀਂ ਦਿੰਦਾ। ਪਿੰਡਾਂ ਵਿਚ ਅਜਿਹੇ ਨਿਰਧਨ ਲੋਕ ਵੀ ਰਹਿੰਦੇ ਹਨ ਜੋ ਤਿਉਹਾਰਾਂ 'ਤੇ ਪਰੰਪਰਾਗਤ ਨਵੇਂ ਕਪੜੇ ਵੀ ਨਹੀਂ ਬਣਵਾ ਸਕਦੇ। ਕੁਝ ਕੁ ਦੇ ਮਾਤਾ ਪਿਤਾ ਬਚਪਨ ਵਿਚ ਹੀ ਪਰਲੋਕ ਸਿਧਾਰ ਗਏ ਹੋਣ ਕਰਕੇ, ਘਰ ਦੀ ਸੰਭਾਲ ਅਤੇ ਉਤਸਵ ਦੀ ਤਿਆਰੀ ਕਰਨ ਵਾਲਾ ਕੋਈ ਨਹੀਂ ਹੁੰਦਾ। ਜਦੋਂ ਕਿ ਕਈਆਂ ਹੋਰਨਾਂ ਦੀ ਫ਼ਸਲ, ਪਿੱਛਲੇ ਹੜ੍ਹਾਂ ਵਿਚ ਨਸਟ ਹੋ ਜਾਣ ਕਾਰਨ, ਉਨ੍ਹਾਂ ਦੇ ਕੋਲ ਖਾਣ ਲਈ ਚਾਵਲ ਹੀ ਨਹੀਂ ਹੁੰਦਾ। ਬੀਹੂ ਦੇ ਕਈ ਕਰਤੱਵਾਂ ਨਾਲ ਕੁਝ ਧਾਰਮਿਕ ਵਿਧੀ-ਵਿਧਾਨ ਵੀ ਜੁੜੇ ਹੋਏ ਹਨ। ਇਕ ਗੀਤ ਵਿਚ ਪ੍ਰਭੂ ਦੇ ਭਗਤਾਂ ਅਤੇ ਗੁਰੂ ਪ੍ਰਤੀ ਆਦਰ ਭਾਵ ਪ੍ਰਗਟ ਕਰਨ ਦਾ ਆਦੇਸ਼ ਹੈ ਤਾਂ ਜੋ ਸਵਰਗ ਵਿਚ ਸਥਾਨ ਪ੍ਰਾਪਤ ਹੋ ਸਕੇ। ਕਿਸੇ ਹੋਰ ਗੀਤ ਵਿਚ ਸਰਸਵਤੀ ਅਤੇ ਹਰੀ ਦੇ ਨਾਵਾਂ ਦੇ ਬਾਅਦ, ਪਿੰਡ ਦੇ ਬਜ਼ੁਰਗਾਂ ਦੇ ਨਾਂ ਵੀ ਗੁੰਦ ਲਏ ਜਾਂਦੇ ਹਨ। ਅਤੇ ਫਿਰ ਛੇਤੀ ਹੀ ਉਦਾਤ ਵਿਸ਼ੇ ਤੋਂ ਉਤਰ ਕੇ, ਲੌਕਿਕ ਵਿਸ਼ੇ ਵਿਚ ਪ੍ਰਵੇਸ਼ ਕਰਨ ਕਰਕੇ ਗਾਉਣ ਵਾਲਾ ਪਹਿਲਾਂ ਹੀ ਖਿਮਾਂ ਲਈ ਪ੍ਰਾਰਥਨਾ ਕਰਦਾ ਹੈ। ਅਨਪੜ੍ਹ ਰਚਨਾਹਾਰੇ ਕਈ ਵਾਰ ਦਾਰਸ਼ਨਿਕ ਗੱਲਾਂ ਪੇਸ਼ ਕਰਦੇ ਹੋਏ ਕਹਿੰਦੇ ਹਨ ਕਿ ਕਰੜੀ ਮਿਹਨਤ ਕਰਕੇ ਦੁਨੀਆ ਭਰ ਦਾ ਧਨ ਜੋੜਨ ਦਾ ਕੋਈ ਲਾਭ ਨਹੀਂ, ਕਿਉਂਕਿ ਧਨ ਦੌਲਤ ਅਸਥਿਰ ਅਤੇ ਨਾਸ਼ਮਾਨ ਹੈ ਅਤੇ ਚਿਖਾ ਦੀਆਂ ਦੋ ਲਕੜੀਆਂ ਤੋਂ ਇਲਾਵਾ ਕੁਝ ਵੀ ਨਾਲ ਨਹੀਂ ਜਾਂਦਾ। ਜਾਤੀ ਦੇ ਬੰਧਨਾਂ ਨੂੰ ਤੋੜਨ ਤੋਂ ਅਸਮਰਥ ਕੋਈ ਪ੍ਰੇਮੀ ਇਸ ਗੱਲ ਦੀ ਸਿਕਾਇਤ ਕਰਦਾ ਹੈ ਕਿ "ਇਹ ਦੁਨੀਆ ਦੋ ਦਿਲਾਂ ਨੂੰ ਮਿਲਣ ਨਹੀਂ ਦੇਂਦੀ"।

ਬੀਆਨਾਮ ਜਾਂ ਵਿਆਹ ਦੇ ਗੀਤ, ਤੀਵੀਆਂ ਵਲੋਂ ਹੀ ਗਾਏ ਜਾਣ ਕਰਕੇ ਉਨਾਂ ਦੀ ਹੀ ਮਲਕੀਅਤ ਹਨ। ਵਿਆਹ ਦੇ ਜਟਿਲ ਰਸਮ ਰਿਵਾਜ ਸਿਰਫ ਤੀਵੀਆਂ ਨੂੰ ਹੀ ਪਤਾ ਹੁੰਦੇ ਹਨ। ਸਗਾਈ ਤੋਂ ਲੈ ਕੇ ਕੰਨਿਆਂ ਦੇ ਡੋਲੀ ਚੜ੍ਹਨ ਤੱਕ ਦੀਆਂ ਸਭ ਰੀਤਾਂ ਵਿਚ (ਜਿਨ੍ਹਾ ਦਾ ਜ਼ਿਕਰ ਚੌਥੇ ਅਧਿਆਇ ਵਿਚ ਕੀਤਾ ਗਿਆ ਹੈ) ਹਰ ਪੱਧਰ ਉਤੇ ਵਿਭਿੰਨ ਉਮਰ ਦੀਆਂ ਤੀਵੀਆਂ ਹੀ ਪ੍ਰਧਾਨ ਵਿਖਾਈ ਦੇਂਦੀਆ ਹਨ ਅਤੇ ਉਨ੍ਹਾਂ ਦੀਆਂ ਭਾਵਨਾਵਾਂ ਮੌਖਿਕ ਪਰੰਪਰਾ ਦੁਆਰਾ ਚਲੇ ਆ ਰਹੇ ਗੀਤਾਂ ਰਾਹੀਂ ਪ੍ਰਗਟ ਹੁੰਦੀਆਂ ਹਨ। ਭਾਸ਼ਾ ਸਿੱਧੀ ਸਾਦੀ ਤੇ ਬਿੰਬ-ਵਿਧਾਨ ਸਰਲ ਹੋਣ ਦੇ ਬਾਵਜੂਦ ਵੀ, ਇਹ ਗੀਤ ਉਪਮਾ, ਅਨੁਪ੍ਰਾਸ, ਬੁਧੀ-ਬਿਲਾਸ ਅਤੇ ਸੁਲੇਸ਼ ਨਾਲ ਭਰਪੁਰ ਹੁੰਦੇ ਹਨ। ਵਿਆਹ ਦਾ ਸਾਰਾ ਚੱਕਰ ਵਰ ਤੇ ਕੰਨਿਆ ਦੁਆਲੇ ਘੁੰਮ ਰਿਹਾ ਹੁੰਦਾ ਹੈ, ਵਿਸ਼ੇਸ਼ ਕਰਕੇ ਕੰਨਿਆ ਦੇ ਦੁਆਲੇ। ਕੰਨਿਆ ਬਾਰੇ ਜਦੋਂ ਵੀ ਕੋਈ ਸੋਚਦਾ ਹੈ ਉਸ ਦਾ ਦਿਲ ਵੇਦਨਾ ਨਾਲ ਭਰ ਜਾਂਦਾ ਹੈ। ਕਿਉਂ ਜੇ ਉਹ ਆਪਣਾ ਘਰ ਅਤੇ ਪਰਿਵਾਰ, ਜਿਸ ਵਿਚ ਉਹਦਾ ਇਤਨਾ ਜਿਆਦਾ ਮੋਹ ਸੀ, ਹਮੇਸ਼ਾ ਵਾਸਤੇ ਛੱਡ ਕੇ ਦੂਰ ਜਾ ਰਹੀ

ਹੁੰਦੀ ਹੈ । ਇਸ ਭਾਵਨਾ ਨੂੰ ਇਕ ਗੀਤ ਵਿਚ ਇਉਂ ਪ੍ਰਗਟ ਕੀਤਾ ਗਿਆ ਹੈ :

ਕੇਲੋਈ ਕੁਟਿਲ ਚੁਮਏਕਈ ਪਚਲ
ਲੋਕੇ ਬਾਟੀ ਭਰਦੀ ਖਾਬਾ,
ਕੇਲੇਈ ਤੁਲੀਲ ਰੂਪਈ ਅਦਦੇਓਕ
ਲੋਕੇ ਬਾਨੇ ਕਰਈ ਖਾਬਾ ।

(ਕੜੀ ਬਣਾਉਣ ਲਈ ਕੇਲੇ ਦੇ ਕੋਮਲ ਤਨੇ ਨੂੰ ਕਿਉਂ ਕਟਿਆ ਜਾਵੇ ? ਐਵੇਂ ਦੂਜੇ ਲੋਕ ਕਟੋਰੇ ਭਰ ਭਰ ਕੇ ਖਾ ਜਾਣਗੇ । ਸੁੰਦਰ ਲੜਕੀਆ ਨੂੰ ਪਾਲ ਪੋਸ ਕੇ ਜਵਾਨ ਕਰਨ ਦਾ ਕੀ ਫਾਇਦਾ ? ਇਸ ਸਾਰੀ ਮਿਹਨਤ ਦਾ ਫਲ ਤਾਂ ਕੋਈ ਹੋਰ ਖਾ ਜਾਵੇਗਾ ।)

ਕੱਲ੍ਹ ਤੱਕ ਤੂੰ ਸੁੰਦਰ ਬਾਲੜੀ
ਆਪਣੀ ਮਾਂ ਨਾਲ ਸੌਂਦੀ ਸੀ
ਅੱਜ ਤੂੰ ਜਾਣ ਲਈ ਤਿਆਰ ਏਂ
ਜੰਗਲ ਵਿਚ ਮੱਚਦੀ ਅੱਗ ਦੇ ਪਿਛੋਂ ਦੀ ।

ਬੀਯਾਨਾਮਾ ਵਿਚ ਵਰਣਨ ਕੀਤਾ ਜਾਂਦਾ ਹੈ ਕਿ ਸੁਨਿਆਰਿਆ ਦੇ ਔਜ਼ਾਰ ਰਾਤ ਦਿਨ ਨਵੀਂ ਦੁਲਹਨ ਦੇ ਗਹਿਣੇ ਬਣਾਉਣ ਵਿਚ ਰੁੱਝੇ ਰਹਿੰਦੇ ਹਨ । ਦੁਲਹਨ ਅਜਿਹੀ ਕੋਮਲ ਪੁਸ਼ਾਕ ਪਹਿਨਦੀ ਹੈ ਜੋ ਛਾਂ ਵਿਚ ਵੀ ਸੁੱਕ ਸਕਦੀ ਹੈ ਅਤੇ ਇਕ ਮੁੱਠੀ ਵਿਚ ਘੁੱਟੀ ਜਾ ਸਕਦੀ ਹੈ । ਉਹ ਜਦੋਂ 'ਕੀਨਖਾਬ ਮੇਖਲਾ' ਪਹਿਨਦੀ ਹੈ ਤਾ ਉਸ ਵਰਗੀ ਸੁੰਦਰੀ ਸਾਰੀ ਦੁਨੀਆ ਵਿਚ ਕਿਧਰੇ ਵਿਖਾਈ ਨਹੀਂ ਦੇਂਦੀ । ਵਿਆਹ ਦੀਆ ਅਲੱਗ ਅਲੱਗ ਰੀਤਾਂ ਲਈ ਭਿੰਨ ਭਿੰਨ ਗੀਤ ਹਨ । ਜਿਵੇਂ ਕਿ ਵਿਆਹ ਵੇਲੇ, ਰਸਮੀ ਢੰਗ ਨਾਲ ਪਾਣੀ ਭਰਨ ਵੇਲੇ, ਵਰ ਦੇ ਦਵਾਰ ਤੇ ਸਵਾਗਤ ਕਰਨ ਵੇਲੇ, ਵਰ ਕੰਨਿਆ ਦੇ ਹੋਮ ਵੇਦੀ ਦੇ ਸਾਹਮਣੇ ਬੈਠਣ ਵੇਲੇ ਅਤੇ ਕੰਨਿਆ ਦੇ ਵਿਦਾ ਹੋਣ ਵੇਲੇ, ਅਲੱਗ ਅਲੱਗ ਗੀਤ ਹਨ । ਇਨ੍ਹਾਂ ਗੀਤਾਂ ਦੁਆਰਾ ਇਕ ਦੂਜੇ ਦੀ ਖਿੱਲੀ ਵੀ ਖੂਬ ਉਡਾਈ ਜਾਂਦੀ ਹੈ । ਹਾਸ-ਵਿਅੰਗ ਦੇ ਇਨ੍ਹਾਂ ਗੀਤਾਂ ਨੂੰ ਪੂਰਬੀ ਜ਼ਿਲਿਆਂ ਵਿਚ ਜੋੜਾਨਾਮ ਅਤੇ ਪੱਛਮੀ ਜਿਲਿਆਂ ਵਿਚ ਖੀਚਾ ਗੀਤ ਆਖਦੇ ਹਨ । ਇਹ ਗੀਤ ਬੜੇ ਵਿਨੋਦ ਪੂਰਣ ਹੁੰਦੇ ਹਨ । ਕੰਨਿਆ ਦੀਆਂ ਸਹੇਲੀਆਂ ਵਰ ਨੂੰ ਹਾਸੇ ਮਜਾਕ ਦਾ ਨਿਸਾਨਾ ਬਣਾਉਂਦੀਆਂ ਹਨ । ਕਦੇ ਉਹ ਉਸ ਨੂੰ 'ਜਪਰਾ' (ਉਲਝੇ ਹੋਏ ਵਾਲਾਂ) ਕਹਿੰਦੀਆਂ ਹਨ ਅਤੇ ਕਦੇ ਪੇਟੂ । ਇਹੋ ਜਿਹੀਆਂ ਉਪਾਧੀਆ ਦੁਹਲੇ ਦੇ ਭੈਣ-ਭਰਾਵਾਂ ਨੂੰ ਵੀ ਬਖਸੀਆਂ ਜਾਂਦੀਆਂ ਹਨ । ਵਰ ਪੱਖ ਦੀਆਂ ਕੁੜੀਆਂ ਇੱਟ ਦਾ ਜੁਆਬ ਪੱਥਰ ਨਾਲ ਦੇਂਦੀਆਂ ਹਨ । ਕਈ ਵਾਰ ਆਪਣੇ ਮਤਲਬ ਅਨੁਸਾਰ ਮੌਕੇ ਉੱਤੇ ਹੀ ਗੀਤਾਂ ਦੀ ਰਚਨਾ ਕਰ ਲਈ ਜਾਂਦੀ ਹੈ । ਕਈ ਵਾਰ ਗਰੀਬ ਪ੍ਰੋਹਿਤ ਨੂੰ ਵੀ ਉਨ੍ਹਾਂ ਦੇ ਵਿਅੰਗ ਦਾ ਸਿਕਾਰ ਬਣਨਾ ਪੈਂਦਾ ਹੈ, ਜਿਸ ਵਿਚ ਉਸ ਵਿਚਾਰੇ ਦਾ ਕੋਈ ਕਸੂਰ ਨਹੀਂ ਹੁੰਦਾ :

ਵਿਧੀ ਪੜ੍ਹੇ ਬਾਪੂਦੇਵੇ ਮਾਜੇ-ਮ ਜੇ ਏਰੇ
ਘਰਾਤ ਅਛੇ ਖਾਲਾਈਪੇਟੀ ਤਲਾਈ ਮਨਾਤ ਪਾਰੇ

(ਬ੍ਰਾਹਮਣ ਦੇਵਤੇ ਉਪਰੋਂ ਤਾਂ ਸਾਸਤਰਾਂ ਦਾ ਪਾਠ ਕਰਦੇ ਹਨ, ਪਰ ਉਸ ਦਾ ਮਤਲਬ ਨਹੀਂ ਸਮਝਦੇ। ਉਸ ਦਾ ਧਿਆਨ ਸਾਇਦ ਘਰ ਵਿਚ ਬੈਠੀ ਵੱਡੀ ਤੋਂਦ ਵਾਲੀ ਆਪਣੀ ਪਤਨੀ ਵੱਲ ਖਿਚਿਆ ਹੋਵੇ।)

ਇਕ ਹੋਰ ਵਿਅੰਗ ਇਉਂ ਹੈ :

ਪੇਟੂ ਬ੍ਰਾਹਮਣ ਪੂਜਾ ਦਾ ਢੋਂਗ ਰਚਦਾ ਹੋਇਆ
ਸਾਰਾ ਮਧੂਪਰਕ ਚਟਮ ਕਰ ਗਿਆ।

ਜਿਵੇਂ ਕਿ ਡਾ. ਮਹੇਸਵਰ ਨਿਓਗ ਦਾ ਕਹਿਣਾ ਹੈ, "ਬੀਆਨਾਮ(Biyanam) ਗੀਤਾਂ ਵਿਚ ਵੈਦਿਕ ਢੰਗ ਦੀਆਂ ਰੀਤਾਂ ਦਾ ਪ੍ਰਭਾਵ ਵੀ ਵੇਖਿਆ ਜਾਂਦਾ ਹੈ।" ਇਕ ਗੀਤ ਵਿਚ ਕਿਹਾ ਗਿਆ ਹੈ ਕਿ ਦੁਲਹਨ ਜਦੋਂ ਸੁੱਧੀ ਲਈ ਇਸ਼ਨਾਨ ਕਰਦੀ ਹੈ ਤਾਂ ਖੁਦ ਇੰਦਰ ਉਸ ਦੀ ਪੋਸਾਕ ਲੈ ਕੇ ਆਉਂਦਾ ਹੈ, ਜੋ ਸਿਰਫ ਦੇਵਤਿਆ ਦੇ ਪਹਿਨਣ ਦੇ ਯੋਗ ਹੁੰਦੀ ਹੈ। ਉਸ ਦੇ ਬਾਅਦ ਨਵੀਂ ਵਹੁਟੀ ਪ੍ਰਣਾਮ ਕਰਦੀ ਹੈ ਅਤੇ ਸਵਰਗ ਦੇ ਸਭ ਦੇਵਤੇ ਉਸ ਨੂੰ ਅਸ਼ੀਰਵਾਦ ਦੇਂਦੇ ਹਨ। ਫਿਰ ਉਹ ਹੱਥ ਜੋੜ ਕੇ ਬੇਨਤੀ ਕਰਦੀ ਹੈ ਅਤੇ ਇੰਦਰ ਵਰਦਾਨ ਦੇ ਰੂਪ ਵਿਚ ਉਸ ਉੱਤੇ ਪਾਰਜਾਤ ਦੇ ਫੁੱਲਾਂ ਦੀ ਵਰਖਾ ਕਰਦੇ ਹਨ। ਇਸ ਦੇ ਬਾਅਦ ਉਹ ਦਮੋਦਰ ਨੂੰ ਸਾਥੀ ਦੇ ਰੂਪ ਵਿਚ ਗ੍ਰਹਿਣ ਕਰਦੀ ਹੈ। ਇਹ ਠੀਕ ਹੈ ਕਿ ਵੈਦਿਕ ਕਾਲ ਦੇ ਆਰੀਆ ਇੰਦਰ ਤੋਂ ਇਲਾਵਾ ਸੂਰਯ, ਵਰੁਣ, ਅਗਨੀ, ਸੋਮਾ ਅਤੇ ਮਰੂਤ ਆਦਿ ਦੇਵਤਿਆਂ ਦੀ ਉਪਾਸਨਾ ਵੀ ਕਰਦੇ ਸਨ। ਪਰ ਧਾਰਮਿਕ ਵਿਸਵਾਸਾਂ ਵਿਚ ਪਰਿਵਰਤਨ ਆਉਣ ਨਾਲ ਆਸਾਮੀ ਤੀਵੀਆਂ ਸ਼ਾਇਦ ਬਾਕੀ ਸਭ ਦੇਵਤਿਆਂ ਨੂੰ ਭੁਲ ਭੁਲਾ ਗਈਆਂ ਅਤੇ ਇਕੋ ਇਕ ਇੰਦਰ ਹੀ ਉਨ੍ਹਾ ਦੇ ਮਨ ਵਿਚ ਵਸਿਆ ਰਿਹਾ। ਨਵੇਂ ਵਿਆਹੇ ਜੋੜੇ ਦੀ ਤੁਲਨਾ ਅਕਸਰ ਕ੍ਰਿਸਣ ਅਤੇ ਰੁਕਮਣੀ, ਹਾਰਾ ਅਤੇ ਗੌਰੀ, ਸੀਤਾ-ਰਾਮ, ਅਰਜਨ-ਸੁਭਦਰਾ, ਉਸਾ-ਅਨੀਰੁਧਾ ਆਦਿ ਆਦਰਸ਼ ਦੇਵੀ-ਦੰਪਤੀਆਂ ਦੇ ਨਾਲ ਕੀਤੀ ਜਾਦੀ ਹੈ। ਕਦੇ ਕਦੇ ਦੁਸ਼ਟ ਤੱਤਾਂ ਤੋਂ ਮੁਕਤ ਰੱਖਣ ਲਈ ਉਨ੍ਹਾਂ ਨੂੰ ਦੇਵੀ-ਦੇਵਤਿਆਂ ਦੇ ਨਾ ਵੀ ਦਿੱਤੇ ਜਾਦੇ ਹਨ।

ਧਾਈਨਾਮ ਜਾ ਨਿਚੁਕਾਨੀ ਗੀਤ ਛੋਟੇ ਬੱਚਿਆਂ ਲਈ ਹੁੰਦੇ ਹਨ। ਧਾਈ ਦਾ ਅਰਥ ਹੁੰਦਾ ਹੈ ਦਾਦੀ ਅਤੇ ਨਾਮ ਦਾ ਅਰਥ ਹੈ ਗੀਤਾ। ਨਿਚੁਕਾਨੀ ਦਾ ਅਰਥ ਹੈ ਰੋਂਦੇ ਹੋਏ ਬੱਚਿਆਂ ਨੂੰ ਥਪਕ ਕੇ ਚੁੱਪ ਕਰਵਾਣਾ ਜਾਂ ਪੁਚਕਾਰਨਾ। ਇਨ੍ਹਾਂ ਗੀਤਾਂ ਵਿਚ ਲੋਰੀਆਂ, ਬਾਲ ਗੀਤ ਅਤੇ ਖੇਡ ਵੇਲੇ ਵਰਤੀਆਂ ਜਾਦੀਆ ਤੁੱਕਬੰਦੀਆਂ ਸ਼ਾਮਲ ਹੁੰਦੀਆਂ ਹਨ। ਉਨ੍ਹਾਂ ਵਿਚ ਬੱਚਿਆ ਦੀ ਮਾਨਸਿਕ ਪੱਧਰ ਦੀ ਪਰਛਾਈ ਵਿਖਾਈ ਦੇਣੀ ਅਤੇ ਤਰਕ ਦਾ ਅਭਾਵ ਸੁਭਾਵਿਕ ਹੈ। ਬੱਚੇ ਦੀ ਪਾਲਣਾ ਕਰਨ ਵਾਲੀ ਮਾਂ ਦੇ ਹਿਰਦੇ ਵਿਚੋਂ ਬੱਚੇ ਲਈ ਬੜਾ ਸਨੇਹ ਉਪਜਦਾ ਹੈ ਜੋ ਉਹ ਲੋਰੀਆ ਦੇ ਰੂਪ ਵਿਚ ਪ੍ਰਗਟ ਕਰਕੇ ਬੱਚੇ ਨੂੰ ਸੁਲਾਣ ਲਈ ਗਾਉਂਦੀ ਹੈ। ਇਨ੍ਹਾਂ ਗੀਤਾਂ ਵਿਚ ਦੁਨੀਆ ਦੇ ਅਸਚਰਜ ਨਜਾਰਿਆਂ ਨੂੰ ਛੋਟੇ ਬੱਚਿਆਂ ਦੀ ਦ੍ਰਿਸਟੀ ਨਾਲ ਵੇਖਿਆ ਜਾਂਦਾ ਹੈ।

ਇਨ੍ਹਾਂ ਗੀਤਾਂ ਵਿਚ ਉਨ੍ਹਾਂ ਦੇ ਦੁੱਖ ਸੁਖ, ਖੁਸ਼ੀ-ਗ਼ਮੀ, ਭੈਅ, ਉਨ੍ਹਾਂ ਦੇ ਤਰਕਹੀਨ ਵਿਸ਼ਵਾਸਾਂ ਅਤੇ ਅਵਿਸ਼ਵਾਸਾ ਦੀ ਝਲਕ ਹੁੰਦੀ ਹੈ ਜਿਵੇਂ ਕਿ :

ਸਿਯਾਲੀ ਏ ਨਾਹੀਬੀ ਰਾਤੀ
ਤੋਰੇ ਕਾਨ ਕਾਟੀ ਲਗਾਮ ਬਾਤੀ ;
ਸਿਯਾਲਿਰ ਮੁਰਾਰੇ ਮਰੂਆ ਫੂਲ
ਸਿਯਾਲੀ ਪਲੇਗਾਈ ਰਤਨਪੁਰ ।

(ਹੇ ਲੂੰਮੜੀ, ਰਾਤ ਵੇਲੇ ਨਾ ਆਈਂ, ਨਹੀਂ ਤਾਂ ਤੇਰੇ ਕੰਨ ਕੱਟ ਕੇ ਉਨ੍ਹਾਂ ਨਾਲ ਲਾਲਟੈਣ ਜਲਾ ਦਿੱਤੀ ਜਾਵੇਗੀ । ਲੂਮੜੀ ਦੇ ਸਿਰ ਉੱਤੇ ਮਰੂਆ ਦਾ ਫੁੱਲ ਰੱਖ ਦਿਉ ਤਾਂ ਉਹ ਨੱਚਦੀ ਹੋਈ ਰਤਨਪੁਰ ਜਾ ਪਹੁੰਚੇਗੀ ।)

ਇਕ ਹੋਰ ਗੀਤ ਵਿਚ ਬਾਲਕ ਆਪਣੀ ਚੰਨ ਭੈਣ ਤੋਂ ਇਕ ਛੋਟਾ ਜਿਹਾ ਤਾਰਾ ਮੰਗਦਾ ਹੈ । ਚੰਨ ਦੀ ਮਜਬੂਰੀ ਇਹ ਹੈ ਕਿ ਉਸ ਕੋਲ ਤਾਰੇ ਨੂੰ ਲਪੇਟਣ ਲਈ ਕੋਈ ਪੱਤਰ ਨਹੀਂ । ਬਿਨਾਂ ਲਪੇਟੇ ਇਤਨੀ ਵੱਡਮੁਲੀ ਚੀਜ ਕਿਵੇਂ ਦਿੱਤੀ ਜਾ ਸਕਦੀ ਹੈ । ਉਸੇ ਗੀਤ ਵਿਚ ਅੱਗੇ ਚਲ ਕੇ ਜ਼ਿਕਰ ਹੈ ਕਿ ਪੀਲੇ ਪੰਛੀ ਚੌਲ ਦੀ ਫ਼ਸਲ ਵਿਚ ਚੁੰਜਾਂ ਮਾਰ ਰਹੇ ਹਨ ਅਤੇ ਸਹੁਰੇ ਦਾ ਪੁੱਤਰ ਬੇੜੀ ਨੂੰ ਪਾਣੀ ਵਿਚ ਠੇਲ੍ਹ ਕੇ ਲਿਜਾ ਰਿਹਾ ਹੈ । ਵੇਖੋ, ਵੇਖੋ ? ਉਸ ਦੀ ਬੇੜੀ ਡੋਲ ਰਹੀ ਹੈ ।...ਦੂਰ ਕਿਧਰੇ ਪਿੰਡ ਦੇ ਮੰਦਰ ਦਾ ਨਗਾਰਾ ਵੱਜ ਰਿਹਾ ਹੈ । ਇਕ ਤੀਜੇ ਗੀਤ ਵਿਚ ਕਿਹਾ ਗਿਆ ਹੈ : "ਤ੍ਰਿਕਾਲਾ ਦੀ ਮਿੱਠੀ ਮਿੱਠੀ ਹਵਾ ਦੇ ਝੋਕਿਆਂ ਨਾਲ ਲਾਈ ਦਾ ਪੌਦਾ ਝੂਮ ਰਿਹਾ ਹੈ । ਲਾਫਾ ਦਾ ਬੂਟਾ ਪੱਤਿਆਂ ਦੇ ਨਾਲ ਲਹਿਰਾ ਰਿਹਾ ਹੈ । ਸਾਡਾ ਛੋਟਾ ਦੁਲਾਰਾ ਵੀ ਕੱਲ੍ਹ ਦੇ ਖਾਣੇ ਦੀ ਯਾਦ ਕਰਕੇ ਉਂਘ ਰਿਹਾ ਹੈ ।" ਇਹ ਸਹਿਜੇ ਵੀ ਵੇਖਿਆ ਜਾ ਸਕਦਾ ਹੈ ਕਿ ਇਨ੍ਹਾਂ ਸਭ ਵਿਚਾਰਾਂ ਵਿਚ ਕੋਈ ਆਪਸੀ ਸੰਬੰਧ ਨਹੀਂ । ਸਾਮ ਦੇ ਘੁਸਮੁਸੇ ਵਿਚ ਬੱਚੇ ਨੂੰ ਲੂੰਮੜੀ ਬੜੀ ਡਰਾਉਣੀ ਲੱਗਦੀ ਹੈ । ਉਸ ਦੇ ਕੰਨ ਕੱਟ ਕੇ ਜੇ ਉਸ ਨੂੰ ਰਤਨਪੁਰ ਤੱਕ ਨਠਾ ਦਿੱਤਾ ਜਾਵੇ ਤਾ ਬੱਚੇ ਨੂੰ ਬੜੀ ਖੁਸ਼ੀ ਅਤੇ ਤਸੱਲੀ ਹੋਵੇਗੀ । ਖੇਤਾ ਵਿਚ ਫ਼ਸਲ ਚੁੱਗ ਰਹੇ ਰੰਗ-ਬਰੰਗੇ ਪੰਛੀਆ ਦੀ ਡਾਰ, ਬੱਚਿਆਂ ਦੇ ਮਨ ਨੂੰ ਬਹਿਲਾ ਕੇ, ਆਲੇ ਦੁਆਲੇ ਤੋਂ ਨਿਖੇੜ ਦੇਂਦੀ ਹੈ । ਸ਼ਾਮ ਦੇ ਘੁਸਮੁਸੇ ਵਿਚ ਬੇੜੀ ਚਲਾ ਕੇ ਘਰ ਵੱਲ ਜਾਣ ਵਾਲੇ ਮਾਂਝੀ ਦਾ ਦ੍ਰਿਸ਼ ਬੜਾ ਰੋਮਾਂਚਿਕ ਹੁਦਾ ਹੈ, ਜੋ ਬੱਚੇ ਦੀਆਂ ਅੱਖਾਂ ਛੇਤੀ ਨਿੰਦਰਾਲੀਆ ਕਰ ਦੇਂਦਾ ਹੈ । ਹਵਾ ਦੇ ਝੋਂਕੇ ਨਾਲ ਲਹਿਰਾਣ ਵਾਲੇ ਪੌਦੇ ਅਤੇ ਦੁਪਹਿਰ ਦੇ ਸਵਾਦੀ ਭੋਜਨ ਦੀ ਯਾਦ, ਰੋਂਦੇ ਹੋਏ ਬਾਲਕ ਨੂੰ ਚੁੱਪ ਕਰਾਣ ਵਿਚ ਸਹਾਇਕ ਹੁੰਦੀ ਹੈ । ਜੇ ਵੇਖਿਆ ਜਾਵੇ ਤਾਂ ਪੇਂਡੂ ਮਾਵਾ ਨੇ ਇਨ੍ਹਾਂ ਗੀਤਾ ਦੇ ਰੂਪ ਵਿਚ ਬਾਲਕਾਂ ਲਈ ਯੁੱਗਾ ਦੇ ਅਨੁਭਵ ਉੱਤੇ ਆਧਾਰਿਤ ਇਕ ਬੜੀ ਵਧੀਆ ਮਾਨਸ-ਚਿਕਿਤਸਾ ਦੀ ਕਾਢ ਕੱਢੀ ਹੈ । ਹੇਠਾਂ ਇਕ ਗੀਤ ਦਿੱਤਾ ਜਾਂਦਾ ਹੈ, ਜੋ ਬੜਾ ਰੋਚਕ ਵਾਰਤਾਲਾਪ ਵਿਚ ਹੈ । ਸ਼ਾਮ ਦਾ ਭੋਜਨ ਤਿਆਰ ਹੋਣ ਤੋਂ ਪਹਿਲਾ, ਬਰਾਮਦੇ ਵਿਚ ਬੈਠ ਕੇ, ਨਾਨੀਆ-ਦਾਦੀਆਂ ਆਪਣੇ ਦੋਹਤਰੇ-ਪੋਤਰੇ ਨੂੰ ਸਿਖਾਂਦੀਆ ਹਨ :

ਚੰਨ ਭੈਣ, ਸੂਈ ਦੇ।
ਸੂਈ ਕੀ ਕਰੇਂਗਾ ? ਗੁੱਥੀ ਸੀਵਾਂਗਾ।
ਗੁੱਥੀ ਕੀ ਕਰੇਂਗਾ ? ਰੁਪਏ ਰੱਖਾਂਗਾ।
ਰੁਪਏ ਕੀ ਕਰੇਂਗਾ ? ਹਾਥੀ ਖਰੀਦਾਂਗਾ।
ਹਾਥੀ ਕਾਹਦੇ ਲਈ ? ਸਵਾਰੀ ਕਰਨ ਲਈ
ਪਣੀਰਾਮ ਹਾਥੀ ਉੱਤੇ ਬੈਠ ਕੇ ਘਰ ਪਰਤੇਗਾ।
ਅਤੇ ਲੋਕ ਉਸ ਨੂੰ ਮੁੜ ਵੇਖਣਗੇ।

ਪਣੀਰਾਮ ਵਾਂਗ ਹੀ ਉਸ ਵੱਡੀ ਦੇਹ ਵਾਲੇ ਪ੍ਰਾਣੀ ਦੀ ਕਲਪਿਤ ਸਵਾਰੀ ਕਰਨ ਵਿਚ ਬੱਚਿਆਂ ਨੂੰ ਕਿਤਨਾ ਆਨੰਦ ਆਉਂਦਾ ਹੋਵੇਗਾ। ਹਾਥੀ ਲਈ ਰੁਪਏ, ਰੁਪਏ ਲਈ ਗੁੱਥੀ, ਗੁੱਥੀ ਲਈ ਸੂਈ ਕਿਤਨੀ ਜਰੂਰੀ ਹੈ। ਇਹ ਸਾਰੀਆ ਚੀਜ਼ਾਂ ਆਸਾਨੀ ਨਾਲ ਪ੍ਰਾਪਤ ਨਹੀਂ ਹੁੰਦੀਆਂ।

ਬੱਚਿਆਂ ਦੇ ਕਰੀੜਾ ਗੀਤ (play-songs) ਆਮ ਤੌਰ ਤੇ ਭਿੰਨ ਭਿੰਨ ਖੇਡਾਂ ਦੇ ਦੌਰਾਨ ਗਾਏ ਜਾਦੇ ਹਨ। ਉਨ੍ਹਾ ਵਿਚ ਕਿਸੇ ਖਾਸ ਅਰਥ ਦਾ ਹੋਣਾ ਜ਼ਰੂਰੀ ਨਹੀਂ। ਪਰ ਉਨ੍ਹਾਂ ਦੀ ਅਨੁਪ੍ਰਾਸ-ਯੁਕਤ-ਧੁਨੀ ਅਤੇ ਤੁਕਬੰਦੀ ਕੰਨਾਂ ਨੂੰ ਬੜੀ ਮਧੁਰ ਜਾਪਦੀ ਹੈ ਅਤੇ ਗਾਉਣ ਵਾਲੇ ਛੋਟੇ ਛੋਟੇ ਬੱਚਿਆਂ ਦੇ ਮਨ ਵਿਚ ਆਨੰਦ ਪੈਦਾ ਕਰਦੀ ਹੈ। ਅਕਸਰ ਇਨ੍ਹਾ ਗੀਤਾ ਵਿਚ ਆਲੇ-ਦੁਆਲੇ ਦੀਆ ਜਾਣੀਆਂ ਪਛਾਣੀਆਂ ਚੀਜਾਂ ਦਾ ਵਰਣਨ ਹੁੰਦਾ ਹੈ। ਰੋਜਮਰਾ ਦੀ ਚੀਜ਼ ਨੂੰ ਅਜੀਬ ਨਾਂ ਦਿੱਤੇ ਜਾਂਦੇ ਹਨ। ਇਹਦੇ ਨਾਲ ਬੱਚਿਆਂ ਦੀ ਉਹਨਾਂ ਚੀਜ਼ਾਂ ਦੇ ਨਾਲ ਪਛਾਣ ਵੱਧਦੀ ਹੈ। ਇਸ ਤਰ੍ਹਾਂ ਇਹ ਗੀਤ ਸਿਖਿਆਤਮਿਕ ਵੀ ਕਿਹਾ ਜਾ ਸਕਦਾ ਹੈ। ਇਨ੍ਹਾਂ ਗੀਤਾਂ ਦੇ ਤੱਤਾਂ ਪ੍ਰਤੀ ਬੱਚਿਆਂ ਦੇ ਮਨ ਵਿਚ ਸਨੇਹ ਪੈਦਾ ਕੀਤਾ ਜਾਂਦਾ ਹੈ, ਤਾਂ ਜੋ ਬੱਚੇ ਜੀਵਨ ਵਿਚ ਉਨ੍ਹਾ ਨੂੰ ਸਵੀਕਾਰ ਕਰਕੇ, ਉਨ੍ਹਾਂ ਨੂੰ ਸਹਿਣਾ ਸਿਖ ਲੈਣ। ਸੂਰਜ ਦੀ ਚਮਕਦੀ ਧੁੱਪ ਅਤੇ ਵਰਖਾ ਦੀ ਬੁਛਾੜ ਨਾਲ ਉਨ੍ਹਾਂ ਨੂੰ ਅਪਣਤ ਹੋ ਜਾਂਦੀ ਹੈ। ਜੇ ਇਕੋ ਵੇਲੇ ਧੁੱਪ ਵੀ ਹੋਵੇ ਅਤੇ ਵੱਰਖਾ ਵੀ ਤਾਂ ਉਨ੍ਹਾ ਨੂੰ ਲੰਡੀ ਦੁਮ ਵਾਲੀ ਲੂੰਬੜੀ ਦੇ ਵਿਆਹ ਦੀ ਕਹਾਣੀ ਚੇਤੇ ਆ ਜਾਂਦੀ ਹੈ। ਫੀਨੇ ਨੱਕ ਵਾਲੀ ਦੁਲਹਨ ਅਤੇ ਵੱਡੀ ਗੋਗੜ ਵਾਲੇ ਦੂਲ੍ਹੇ ਦਾ ਮਜ਼ਾਕ ਉਡਾਣ ਵਿਚ, ਅਤੇ ਮੋਟੇ ਢਿੱਡ ਵਾਲੇ ਗੋਵਿੰਦੇ ਨੂੰ ਮੱਛੀ ਪਕੜਨ ਲਈ ਸੱਦਾ ਦੇਣ ਵਿਚ, ਉਨ੍ਹਾਂ ਨੂੰ ਬੜੇ ਆਨੰਦ ਦੀ ਪ੍ਰਾਪਤੀ ਹੁੰਦੀ ਹੈ।

ਆਈਨਾਮ ਗੀਤ, ਆਈ ਅਥਵਾ ਮਾਤਾ, ਜੋ ਚੇਚਕ ਦੀ ਦੇਵੀ ਹੈ ਅਤੇ ਉਸ ਦੀਆਂ ਸੱਤਾਂ ਭੈਣਾਂ ਦੀ ਸਿਫ਼ਤ ਵਿਚ ਗਾਏ ਜਾਂਦੇ ਹਨ। ਆਈ ਬੜੀ ਭਿਅੰਕਰ ਮੰਨੀ ਗਈ ਹੈ। ਚੇਚਕ ਦੀ ਬੀਮਾਰੀ ਦੇ ਦਿਨਾਂ ਵਿਚ ਰੋਗੀ ਨੂੰ ਕਿਸੇ ਤਰ੍ਹਾਂ ਦਾ ਵੀ ਦਵਾ ਦਾਰੂ ਨਹੀਂ ਦਿੱਤਾ ਜਾਂਦਾ। ਲੋਕਾਂ ਦਾ ਵਿਸ਼ਵਾਸ ਹੈ ਕਿ ਮਾਤਾ ਆਪਣੀ ਮਰਜ਼ੀ ਨਾਲ ਆਉਦੀ ਹੈ ਅਤੇ ਆਪਣੀ ਇੱਛਾ ਅਨੁਸਾਰ ਚਲੀ ਜਾਂਦੀ ਹੈ। ਹਰ ਆਸਾਮੀ ਬਿਨਾਂ ਕਿਸੇ ਧਰਮ ਜਾਂ ਜਾਤੀ ਭੇਦ ਭਾਵ ਦੇ ਨਿਰਸੰਦੇਹ ਆਈ ਅੱਗੇ ਸਿਰ ਝੁਕਾਦਾ ਹੈ। ਚੇਚਕ ਦੀ ਬੀਮਾਰੀ ਦੇ ਦੌਰਾਨ ਮਨ ਅਤੇ ਸਰੀਰ ਸ਼ੁਧ ਹੋਣ ਤੋਂ ਇਲਾਵਾ ਸਭ ਪਾਸੇ

ਸਵੱਛਤਾ ਦਾ ਵਾਤਾਵਰਨ ਹੋਣਾ ਚਾਹੀਦਾ ਹੈ, ਇਸ ਤਰ੍ਹਾਂ ਸਹਿਜ ਭਾਵ ਵਿਚ ਰੋਗ ਦਾ ਨਿਵਾਰਣ ਹੋ ਜਾਂਦਾ ਹੈ। ਤੀਵੀਆਂ ਇਸ ਗੱਲ ਦਾ ਉਚੇਚਾ ਧਿਆਨ ਰੱਖਦੀਆਂ ਹਨ। ਮਾਤਾ ਨੂੰ ਸੰਤੁਸ਼ਟ ਕਰਨ ਲਈ ਸਮੂਹਿਕ ਪ੍ਰਾਰਥਨਾ ਦਾ ਪ੍ਰਬੰਧ ਕੀਤਾ ਜਾਂਦਾ ਹੈ, ਜਿਸ ਵਿਚ ਗਾਏ ਜਾਣ ਵਾਲੇ ਸਿਫਤੀ ਦੇ ਸਤੋਤਰ ਹੀ ਆਈਨਾਮ ਗੀਤ ਅਖਵਾਂਦੇ ਹਨ। ਜਿਨ੍ਹਾ ਪਿੰਡਾਂ ਵਿਚ ਚੇਚਕ ਦੀ ਕਰੋਪੀ ਹੁੰਦੀ ਹੈ, ਉਨ੍ਹਾਂ ਵਿਚ ਹਰੇਕ ਘਰ ਇਕੋ ਵੇਲੇ ਇਕ ਇਕ ਦਿਨ ਇਸ ਪ੍ਰਾਰਥਨਾ ਦਾ ਪ੍ਰਬੰਧ ਕੀਤਾ ਜਾਂਦਾ ਹੈ। ਇਨ੍ਹਾਂ ਪ੍ਰਾਰਥਨਾ ਗੀਤਾਂ ਵਿਚ ਬੜੀ ਨਿਮਰਤਾ ਅਤੇ ਸੰਪੂਰਣ ਆਤਮ-ਸਮਰਪਣ ਦੀ ਭਾਵਨਾ ਪ੍ਰਬਲ ਹੁੰਦੀ ਹੈ :

ਸੱਤਾਂ ਭੈਣਾਂ ਅਸਾਂ ਗਰੀਬਾਂ ਦੇ ਘਰ ਫੇਰਾ ਪਾਇਆ,
ਪਰ ਉਨ੍ਹਾ ਨੂੰ ਦੇਣ ਲਈ ਸਾਡੇ ਕੋਲ ਕੁਝ ਵੀ ਨਹੀਂ।
ਅਸੀਂ ਤੁਹਾਡੇ ਚਰਨਾਂ ਨੂੰ ਆਪਣੇ ਕੇਸਾਂ ਨਾਲ ਪੂਜਾਂਗੇ,
ਅਤੇ ਆਪਣੀ ਦੇਹੀ ਨੂੰ ਤੁਹਾਡੇ ਚਰਣਾਂ ਹੇਠ ਵਿਛਾਵਾਂਗੇ।

ਅਣਜਾਣੇ ਵਿਚ ਅਸੀਂ ਮਾਤਾ ਦੇ ਬਾਗ਼ ਵਿਚ ਵੜ ਗਏ,
ਅਤੇ ਉਥੋਂ ਆਪਣੇ ਆਪ ਇਕ ਕਲੀ ਤੋੜ ਲਈ।
ਸਾਡੀ ਖੁਨਾਮੀ ਨੂੰ ਐਤਕੀਂ, ਖਿਮਾ ਕਰੋ, ਏ ਮਾਤਾ,
ਅਸੀਂ ਤੁਹਾਡੇ ਚਰਣਾਂ ਵਿਚ ਪ੍ਰਾਰਥਨਾ ਕਰਦੇ ਹਾਂ।

ਇਥੇ ਸ਼ਬਦਾਂ ਦੀ ਪ੍ਰਤੀਕਾਤਮਕਤਾ ਧਿਆਨ ਦੇਣ ਯੋਗ ਹੈ। ਚੇਚਕ ਦੇ ਦਾਣਿਆਂ ਨੂੰ ਫੁੱਲਾਂ ਦੀਆਂ ਕਲੀਆਂ ਕਿਹਾ ਗਿਆ ਹੈ। ਇਸੇ ਤਰ੍ਹਾ ਇਨ੍ਹਾ ਗੀਤਾਂ ਵਿਚ ਚੇਚਕ ਦਾ ਵਰਣਨ ਅਕਸਰ ਸੀਤਲਾ (ਠੰਢ ਪਹੁੰਚਾਣ ਵਾਲੀ) ਧਰਮੀ (ਧਰਮ ਦਾ ਕਰਤੱਵ ਪਾਲਣ ਵਾਲੀ) ਅਤੇ ਮਰਮੀ (ਨਰਮ ਹਿਰਦੇ ਵਾਲੀ) ਦੇ ਨਾਵਾਂ ਨਾਲ ਕੀਤਾ ਜਾਦਾ ਹੈ। ਉਸ ਨੂੰ ਪਰੰਪਰਾਗਤ ਚੜ੍ਹਾਵੇ ਚੜ੍ਹਾਏ ਜਾਦੇ ਹਨ ਅਤੇ ਸੰਪੂਰਨ ਸ਼ਰਨਾਗਤ ਦੀ ਭਾਵਨਾ ਨਾਲ ਉਸ ਅੱਗੇ ਪ੍ਰਾਰਥਨਾ ਕੀਤੀ ਜਾਂਦੀ ਹਨ, ਤਾਂ ਜੋ ਉਹ ਸੰਤੁਸ਼ਟ ਹੋ ਕੇ ਆਪਣੀ ਯਾਤਰਾ ਅੱਗੇ ਚਾਲੂ ਕਰੇ। ਗੀਤਾਂ ਵਿਚ ਕਲਪਨਾ ਕੀਤੀ ਜਾਂਦੀ ਹੈ ਕਿ ਮਾਤਾ ਨੇ ਆਪਣੀ ਯਾਤਰਾ ਦਾ ਆਰੰਭ ਕਾਮਾਖਯਾ ਤੋਂ ਕੀਤਾ ਅਤੇ ਬ੍ਰਹਮਪੁੱਤਰ ਦੇ ਕੰਢੇ-ਕੰਢੇ ਵਧਦੀ ਉਤਰੀ ਲਖੀਮਪੁਰ ਦੇ ਪਿਚਲਾ ਤੋਂ ਹੁੰਦੀ ਹੋਈ ਅਖੀਰ ਵਿਚ ਉਹ ਸਦੀਆ ਪੁੱਜੀ। ਸੀਤਲਾ ਦੇਵੀ ਨੂੰ ਭਗਵਤੀ, ਭਵਾਨੀ, ਪਾਰਵਤੀ, ਮਹਾਮਾਯਾ, ਦੁਰਗਤੀ ਨਾਸ਼ਿਨੀ ਆਦਿ ਦੇਵੀਆਂ ਨਾਲੋਂ ਵੱਖਰਾ ਨਹੀਂ ਮੰਨਿਆ ਜਾਂਦਾ। ਇਹ ਸਭ ਦੇਵੀਆਂ ਸ਼ਕਤੀ ਦੇ ਹੀ ਵਿਭਿੰਨ ਰੂਪ ਹਨ। ਪਰ ਆਈ ਦਾ ਇਨ੍ਹਾਂ ਦੇਵੀਆਂ ਨਾਲ ਕੋਈ ਵਾਸਤਾ ਨਹੀਂ। ਚੇਚਕ ਦੀ ਖਾਸ ਪ੍ਰਕਿਰਤੀ ਕਾਰਨ ਉਸ ਨੂੰ ਕਿਸੇ ਸ਼ਕਤੀ ਦਾ ਪ੍ਰਗਟਾਵਾ ਮੰਨਿਆ ਜਾਣ ਲੱਗਾ। ਇਹੋ ਕਾਰਨ ਹੈ ਕਿ ਉਸ ਨੂੰ ਸ਼ਕਤੀ ਦੇ ਹੋਰ ਪ੍ਰਤੀਕਾਂ ਨਾਲੋਂ ਅਭਿੰਨ ਮੰਨਣ ਦੀ ਪ੍ਰਵਿਰਤੀ ਲੋਕਾਂ ਵਿਚ ਮਕਬੂਲ ਹੋ ਗਈ। ਜਿਵੇਂ ਜਿਵੇਂ ਸੀਤਲਾ ਦੇਵੀ ਬ੍ਰਹਮ ਪੁੱਤਰ ਦੇ ਕੰਢੇ ਕੰਢੇ ਉਪਰ ਵਲ ਵੱਧਦੀ ਜਾਂਦੀ ਹੈ ਦੋਹਾਂ ਕੰਢਿਆਂ ਦੇ ਲੋਕ ਅਤੇ ਸਭ ਵਸਤੂਆਂ ਉਸ ਅੱਗੇ ਸਿਰ ਝੁਕਾਂਦੀਆਂ ਜਾਂਦੀਆਂ ਹਨ :

ਆਈ ਦੀਆਂ ਸੱਤੇ ਭੈਣਾਂ ਨਦੀ ਦੇ ਪ੍ਰਵਾਹ ਨਾਲ ਉਪਰ ਆ ਕੇ
ਪਹਾੜੀਆਂ ਵਿਚ ਬਿਖਰ ਜਾਂਦੀਆਂ ਹਨ।
ਉਨ੍ਹਾਂ ਦਾ ਆਗਮਨ ਸੁਣਦੇ ਹੀ
ਰੁੱਖ ਅਤੇ ਵੇਲਾਂ ਸਭ ਉਹਦੇ ਸਾਹਮਣੇ ਸਿਰ ਝੁਕਾਦੇ ਹਨ।
ਆਈ ਦੀਆਂ ਸੱਤੇ ਭੈਣਾਂ ਕੁਝ ਹੋਰ ਅੱਗੇ ਵਧਦੀਆਂ ਹਨ,
ਛੇਤੀ ਹੀ ਉੱਤੇ ਲੂਈਤ ਵਿਚ ਛਾ ਜਾਂਦੀਆਂ ਹਨ।
ਉਨ੍ਹਾਂ ਤੋਂ ਡਰਨ ਦੀ ਲੋੜ ਨਹੀਂ, ਨਾ ਭੈਅ-ਭੀਤ ਹੋਣ ਦੀ,
ਕਿਉਂ ਜੋ ਆਈ ਬੜੀ ਦਿਆਲੂ ਹੈ।
ਆਈ ਦੀਆਂ ਸੱਤੇ ਭੈਣਾਂ ਹੋਰ ਅੱਗੇ ਵਧਦੀਆਂ ਹਨ
ਆਪਣੀ ਬੇੜੀ ਵਿਚ ਫੁੱਲਾਂ ਦੇ ਗੁੱਛੇ ਲਈ।
ਮੁਠੀਆਂ ਭਰ ਭਰ ਕੇ ਇਨ੍ਹਾਂ ਕਲੀਆਂ ਨੂੰ ਉਹ ਤੁਹਾਡੇ ਉਤੇ ਸੁੱਟਦੀਆਂ ਹਨ
ਲੋਕਾਂ ਪ੍ਰਤੀ ਆਪਣੇ ਪ੍ਰੇਮ ਦੇ ਪ੍ਰਤੀਕ ਵਜੋਂ।

ਆਈਨਾਮ ਗੀਤਾਂ ਵਿਚ ਇਸ ਗੱਲ ਦੀ ਸੂਚਨਾ ਦਿਤੀ ਜਾਂਦੀ ਹੈ ਕਿ ਵਿਭਿੰਨ ਰੋਗਾਂ ਵਿਚ ਕਿਹੜੇ ਚੜ੍ਹਾਵੇ ਚਾੜ੍ਹੇ ਜਾਣ। ਕਰੋਪੀ ਦੇ ਬਾਅਦ ਕਮਜ਼ੋਰ ਹੋਣ ਵਾਲੇ ਮਰੀਜ਼ਾਂ ਦੇ ਦਵਾ ਦਾਰੂ ਲਈ ਵਿਭਿੰਨ ਅਜਮੂਦਾ ਤੇ ਗੁਣਕਾਰੀ ਉਪਾਵਾਂ ਦਾ ਵੀ ਗੀਤਾਂ ਵਿਚ ਸੁਝਾਅ ਮਿਲਦਾ ਹੈ।

'ਨਾਮ' ਸ਼ਬਦ ਦੇ ਮੂਲ ਅਰਥ ਭਗਵਾਨ ਦਾ ਨਾਂ ਹੁੰਦਾ ਹੈ। ਪਰੰਤੂ ਆਸਾਮੀ ਮੌਖਿਕ ਸਾਹਿਤ ਦੀਆਂ ਉਪਰੋਕਤ ਉਦਾਹਰਣਾ ਵਿਚ ਇਸ ਦੀ 'ਗੀਤ' ਦੇ ਅਰਥ ਵਿਚ ਵਰਤੋਂ ਹੁੰਦੀ ਹੈ। ਸੋਲ੍ਹਵੀਂ ਸ਼ਤਾਬਦੀ ਦਾ ਵੈਸਨੋ ਪੁਨਰ-ਜਾਗਰਤੀ ਅੰਦੋਲਨ, ਆਸਾਮੀ ਦੇ ਸਭਿਆਚਾਰਕ ਇਤਿਹਾਸ ਵਿਚ ਸਭ ਤੋਂ ਮਹੱਤਵਪੂਰਨ ਘਟਨਾ ਹੈ। ਆਸਾਮੀ ਸਮਾਜਿਕ ਜੀਵਨ ਉੱਤੇ ਉਸਦਾ ਬੜਾ ਵਿਆਪਕ ਪ੍ਰਭਾਵ ਪਿਆ। ਇਹ ਵੈਸ਼ਨੋ ਸੰਪਰਦਾਇ ਨਾਮ ਧਰਮ ਦੇ ਨਾਂ ਨਾਲ ਪ੍ਰਸਿੱਧ ਹੈ। ਇਸ ਲਈ ਲੋਕ-ਗੀਤਾਂ ਦੇ ਨਾਵਾਂ ਨਾਲ ਜੁੜੇ ਜਾਣ ਵਾਲੇ ਪਿਛੇਤਰ ਨੂੰ ਵੈਸ਼ਨੋ ਪ੍ਰਭਾਵ ਦਾ ਇਕ ਲੱਛਣ ਹੀ ਮੰਨਿਆ ਜਾ ਸਕਦਾ ਹੈ। ਇਕੋ ਹੀ ਤਰ੍ਹਾਂ ਦੇ ਗੀਤਾਂ ਦੇ ਪ੍ਰਸੰਗ ਵਿਚ 'ਨਾਮ' ਅਤੇ ਗੀਤ ਦੋਹਾਂ ਪਿਛੇਤਰਾਂ ਦੀ ਵਰਤੋਂ ਬਿਨਾਂ ਕਿਸੇ ਭਿੰਨ ਭੇਦ ਦੇ ਕੀਤੀ ਗਈ ਹੈ। ਪਰ ਇਸ ਤਰ੍ਹਾਂ ਇਨ੍ਹਾਂ ਗੀਤਾਂ ਦੀ ਸਥਾਪਨਾ ਸੋਲ੍ਹਵੀਂ ਸ਼ਤਾਬਦੀ ਵਿਚ ਨਹੀਂ ਹੁੰਦੀ। ਇਹ ਦੋਹਾਂ ਤਰ੍ਹਾਂ ਦੇ ਗੀਤ ਉਸ ਤੋਂ ਜਿਆਦਾ ਪੁਰਾਣੇ ਹਨ। ਸ਼ਾਇਦ ਆਸਾਮੀ ਭਾਸ਼ਾ ਜਿਤਨੇ ਹੀ ਪ੍ਰਾਚੀਨ ਹੋਣ, ਨਿਰਸੰਦੇਹ ਅੱਜ ਉਹ ਆਪਣੇ ਮੂਲ ਰੂਪ ਵਿਚ ਪ੍ਰਚਲਤ ਨਹੀਂ ਰਹੇ। ਕਿਉਂ ਜੋ ਉਹ ਮੌਖਿਕ ਰੂਪ ਵਿਚ ਕਈ ਪੀੜ੍ਹੀਆਂ ਤੋਂ ਮੂੰਹੋਂ-ਮੂੰਹ ਚਲੇ ਆ ਰਹੇ ਹਨ। ਇਸ ਕਰਕੇ ਉਨ੍ਹਾ ਦੀ ਬੋਲੀ ਅਤੇ ਪ੍ਰਗਟਾਵੇ ਵਿਚ ਪਰਿਵਰਤਨ ਹੁੰਦੇ ਰਹੇ।

ਨਾਮ ਦੇ ਪਿਛੇਤਰ ਵਾਲੇ ਹੋਰ ਵੀ ਕਈ ਤਰ੍ਹਾਂ ਦੇ ਲੋਕ-ਗੀਤ ਆਸਾਮੀ ਵਿਚ ਪ੍ਰਚਲਤ ਹਨ। ਗੋਸਾਈਨਾਮ ਦੇ ਗੀਤਾਂ ਵਿਚ ਕ੍ਰਿਸ਼ਨ ਦੀ ਜਨਮ ਗਾਥਾ, ਗਊ ਦੀ ਪਾਲਨਾ, ਬਾਲ ਲੀਲਾਵਾਂ, ਕ੍ਰਿਸ਼ਨ ਦੇ ਰਾਧਾ ਅਤੇ ਹੋਰ ਗੋਪੀਆਂ ਦੇ ਨਾਲ ਸੰਬੰਧ,

ਕਾਲੀ ਸਰਪ ਦੈਂਤ ਦੀ ਛੱਜਲੀ ਉੱਤੇ ਨ੍ਰਿਤ ਆਦਿ ਘਟਨਾਵਾਂ ਦਾ ਵਰਣਨ ਮਿਲਦਾ ਹੈ। 'ਸਦੇਸਵਰ ਨਾਮਾਂ' ਵਿਚ ਸਿਵ ਦਾ ਭੰਗ ਪੀਣ ਵਾਲੇ ਨਸਈ ਦੇ ਰੂਪ ਵਿਚ ਵਰਣਨ ਮਿਲਦਾ ਹੈ, ਜਿਨ੍ਹਾਂ ਵਿਚ ਉਹ ਭਗਤਾਂ ਨੂੰ ਆਪਣੀ ਇੱਛਾ ਅਨਕੂਲ ਦੇਂਦੇ ਹਨ। ਪਰ ਖ਼ੁਦ ਉਹ ਹਮੇਸਾ ਭਵੂਤ ਮਲੀ ਨੰਗੇ ਪਿੰਡੇ ਵਿਚਰਦੇ ਰਹਿੰਦੇ ਹਨ। ਸ਼ਿਵ ਪਾਰਬਤੀ ਦੇ ਨਿਵਾਸ ਨੂੰ ਪਿੰਡ ਦੇ ਆਮ ਲੋਕ ਇਕ ਆਦਰਸ਼ ਅਸਥਾਨ ਦੇ ਰੂਪ ਵਿਚ ਮੰਨਦੇ ਹਨ। ਇਕ ਸ਼ਿਵਨਾਮ ਵਿਚ ਅਜਿਹੇ ਹੀ ਘਰ ਦਾ ਵਰਣਨ ਕੀਤਾ ਗਿਆ ਹੈ। 'ਵ੍ਰਿੰਦਾਵਣੀ-ਨਾਮ' ਕ੍ਰਿਸ਼ਨ ਦੇ ਵ੍ਰਿੰਦਾਵਣ ਨਿਵਾਸ ਦੇ ਦਿਨਾਂ ਦਾ ਵਰਣਨ ਕਰਦੇ ਹਨ। ਇਹ ਗੀਤ ਸਾਮੂਹਿਕ ਪ੍ਰਾਰਥਨਾਵਾਂ ਦੇ ਅਵਸਰਾਂ 'ਤੇ, ਖ਼ਾਸ ਤੌਰ 'ਤੇ ਤੀਵੀਆਂ ਦੇ ਸਮੂਹਾਂ ਦੁਆਰਾ ਗਾਇਆ ਜਾਂਦਾ ਹੈ। ਪਰੰਤੂ ਉਨ੍ਹਾਂ ਦੀਆਂ ਗੁਮਨਾਮ ਰਚਨਾਵਾਂ ਵਿਚ ਬਹੁਤ ਸਾਰੀ ਸਿੰਗਾਰਕ ਖੁਲ੍ਹ ਲੈ ਲਈ ਗਈ ਹੈ ਅਤੇ ਕਿਧਰੇ ਕਿਧਰੇ ਉਨ੍ਹਾਂ ਵਿਚ ਕਾਮੁਕ ਭਾਵਨਾਵਾ ਦਾ ਵੀ ਨਿਰੂਪਣ ਮਿਲਦਾ ਹੈ, ਜਿਸ ਦੀ ਆਸਾਮ ਦੇ ਵੈਸ਼ਨੋ ਆਚਾਰੀਆ ਨੇ ਕਦੇ ਆਗਿਆ ਨਹੀਂ ਦਿੱਤੀ। ਆਸਾਮ ਦੇ ਸਮੁੱਚੇ ਵੈਸਨੋ ਸਾਹਿਤ ਵਿਚ ਰਾਧਾ ਦਾ ਕਿਧਰੇ ਨਾਮ ਹੀ ਨਹੀਂ ਮਿਲਦਾ। ਪਰੰਤੂ ਇਨ੍ਹਾਂ ਗੀਤਾਂ ਵਿਚ ਉਸ ਦੀ ਨਾਇਕਾ ਦੇ ਰੂਪ ਵਿਚ ਪੇਸ਼ਕਾਰੀ ਕੀਤੀ ਗਈ ਹੈ ਅਤੇ ਕਿਧਰੇ ਕਿਧਰੇ ਤਾਂ ਉਸ ਦਾ ਪਤਿਤ ਰੂਪ ਵਿਚ ਵੀ ਚਿੱਤਰਣ ਕੀਤਾ ਗਿਆ ਹੈ। ਜਿਵੇਂ ਕਿ ਹੇਠਲੀ ਉਦਾਹਰਣ ਵਿਚ :

ਮੈਨੂੰ ਛੇਤੀ ਪਾਰ ਜਾਣ ਦੇ, ਮੇਰਾ ਦਹੀਂ ਖੱਟਾ ਹੋ ਰਿਹਾ ਹੈ,
ਮਥਰਾ ਦੀ ਮੰਡੀ ਵਿਛੜ ਗਈ, ਹੁਣ ਜਾਣ ਦਾ ਕੀ ਫਾਇਦਾ।
ਕ੍ਰਿਸਨ ਨੇ ਕਿਹਾ, ਪਿਆਰੀ ਸੱਜਨੀ ! ਸਟਮਾਓ ਨਾ,
ਪਹਿਲਾਂ ਮੇਰੇ ਨਾਲ ਗਲਵਕੜੀ ਪਾਓ, ਫਿਰ ਨਦੀ ਪਾਰ ਕਰਨਾ।
ਰਾਧਾ ਦੀ ਗਲ ਸੁਣ ਕੇ ਕਾਨ੍ਹ ਮੁਸਕਰਾ ਪਏ ਅਤੇ ਕਿਹਾ—
ਘਬਰਾਓ ਨਾ ਪਿਆਰੀ, ਦੇਹ ਨੂੰ ਸਥਿਰ ਰੱਖੋ।
ਹੇ ਸੁੰਦਰੀ, ਮੇਰੇ ਨਾਲ ਪਿਆਰ ਕਰੋ ਅਤੇ ਮੈਨੂੰ ਪਿਆਰ ਕਰਨ ਦਿਓ।
ਪਿਆਰ ਦੇ ਸ਼ਬਦਾਂ ਤੋਂ ਇਲਾਵਾ ਮੈਂ ਹੋਰ ਕੋਈ ਸੁਗਾਤ ਨਹੀਂ ਚਾਹੁੰਦਾ।

'ਦੇ ਵਿਚਰਾਰ ਗੀਤ' ਇਕ ਵਿਸ਼ੇਸ਼ ਧਾਰਮਿਕ ਵਿਸ਼ਵਾਸ ਨਾਲ ਜੁੜੇ ਹੋਏ ਹਨ। ਸੰਪਰਦਾਇ ਇਹ ਰਹੱਸਮਈ ਹੈ ਜਿਸ ਦੇ ਅਨੁਯਾਈ ਰਾਤੀਖੋਵਾ, ਰੀਤੀਯਾ, ਪੂਰਣ-ਸੇਵਾ, ਗੋਪੀਘਰ ਆਦਿ ਭਿੰਨ ਭਿੰਨ ਨਾਂ ਨਾਲ ਜਾਣੂ ਹਨ। ਇਨ੍ਹਾਂ ਗੀਤਾਂ ਨੂੰ ਗਾਉਣ ਵਾਲਿਆ ਨੇ ਆਪਣੇ ਅਧਿਆਤਮਕਵਾਦ ਨੂੰ ਤਾਂਤਰਿਕ ਉਪਚਾਰਾ ਦੇ ਰੰਗ ਵਿਚ ਰੰਗਿਆ ਜਾਪਦਾ ਹੈ। ਹੇਮ ਬਰੂਆ ਦੇ ਕਥਨ ਅਨੁਸਾਰ, "ਇਨ੍ਹਾ ਗੀਤਾਂ ਦੀ ਕੇਂਦਰੀ ਰੂੜ੍ਹੀ ਇਕ ਤਰ੍ਹਾਂ ਅਧਿਆਤਮਕ ਸੁਰ ਵਾਲੀ ਹੈ, ਜੋ ਆਮ ਤੌਰ ਤੇ ਮਨੁੱਖੀ ਜੀਵਨ ਦੀ ਛਿਣ-ਭੰਗਰਤਾ ਅਤੇ ਅਸਾਰਤਾ ਉੱਤੇ ਬਲ ਦੇ ਕੇ, ਮਨੁੱਖ ਦੀ ਕਿਸਮਤ ਨੂੰ ਘੜਨ ਵਾਲੀਆਂ ਉਚ-ਅੰਤਰ ਪ੍ਰੇਰਨਾਵਾਂ ਦੀ ਹੋਂਦ ਨੂੰ ਸਵੀਕਾਰ ਕਰਦੀ ਹੈ" ਪ੍ਰਤੱਖ ਹੈ ਕਿ ਉਹ ਗੀਤ ਵੈਸ਼ਨੋ ਗੀਤਾਂ ਤੋਂ ਵੱਖਰੇ ਜਾਪਦੇ ਹਨ। ਇਥੋਂ ਤੱਕ ਕਿ ਉਨ੍ਹਾਂ ਵਿਚ ਕਦੀ ਰਚਨ-ਹਾਰਿਆ ਦੇ ਰੂਪ ਵਿਚ ਪ੍ਰਸਿੱਧ ਵੈਸ਼ਨੋ ਆਚਾਰੀਆ ਕਵੀ ਮਾਧਵ ਦੇਵ ਦੇ ਨਾਂ ਦਾ ਵੀ

ਵਰਣਨ ਮਿਲਦਾ ਹੈ ਜਿਸ ਨਾਲ ਉਨ੍ਹਾਂ ਗੀਤਾਂ ਉਤੇ ਵੈਸ਼ਨੋ ਰੰਗ ਚੜ੍ਹ ਜਾਂਦਾ ਹੈ। ਇਨ੍ਹਾਂ ਗੀਤਾਂ ਵਿਚ ਅਨੇਕਾਂ ਪ੍ਰਤੀਕਾਂ ਦੁਆਰਾ ਦੇਹ ਨੂੰ ਹੀ ਸਾਰੇ ਅਧਿਆਤਮਕ ਅਨੁਭਵਾਂ ਦਾ ਧੁਰਾ ਮੰਨਿਆ ਗਿਆ ਹੈ। ਉਨ੍ਹਾਂ ਉੱਤੇ ਯੋਗ ਦੇ ਅਭਿਆਸ ਦਾ ਵੀ ਕੁਝ ਪ੍ਰਭਾਵ ਪਿਆ, ਜੋ ਤੰਤਰਾਂ ਦੁਆਰਾ ਪਇਆ। ਦੇਹ ਵਿਚਾਰ ਗੀਤਾਂ ਇੜਾ, ਪਿੰਗਲਾ, ਸੁਖਮਨਾ ਤੋਂ ਇਲਾਵਾ ਯੋਗਸ਼ਾਸਤਰ ਛੇਤਚੱਕਰ ਦਾ ਵਰਣਨ ਵੀ ਕਈ ਥਾਈਂ ਵੇਖਣ ਵਿਚ ਮਿਲਦਾ ਹੈ। ਇਹ ਗੀਤ ਵਿਚ ਕਿਹਾ ਗਿਆ ਹੈ, "ਮਿੱਤਰ ! ਮੈਂ ਦੇਹ ਨੂੰ ਹੀ ਪੂਰਣ ਰੂਪ ਵਿਚ ਸਮਝਣਾ ਚਾਹੁੰਦਾ ਹਾਂ। ਵਿਸ਼ਵ, ਬ੍ਰਹਿਮੰਡ ਅਤੇ ਸਵਰਗ-ਸਭ ਦੇਹੀ ਵਿਚ ਹੀ ਹਨ। ਇੰਦਰ ਤੋਂ ਲੈ ਕੇ ਸਭ ਦੇਵਤੇ ਅਤੇ ਚੌਹਾਂ ਖਾਣੀਆਂ ਦੇ ਪ੍ਰਾਣੀਆਂ ਦਾ ਨਿਵਾਸ ਦੇਹ ਵਿਚ ਹੀ ਹੈ। ਬ੍ਰਹਮਾ, ਹਰੀਹਰ, ਕ੍ਰਿਸ਼ਣ ਅਤੇ ਬਲਭਦਰਦੀ ਇਹੋ ਹੈ ਅਤੇ ਗੰਗਾ, ਗਯਾ, ਕਾਸ਼ੀ, ਗੰਡਕੀ ਅਤੇ ਜਮਨਾ ਵੀ ਇਸੇ ਵਿਚ ਹਨ।" ਸਰੀਰ ਦੀ ਤੁਲਨਾ ਕਿਧਰੇ ਤਾਂ ਨੌ ਦਰਵਾਜ਼ਿਆਂ ਵਾਲੇ ਭਵਨ ਨਾਲ ਅਤੇ ਕਿਧਰੇ ਪੰਜ-ਇੰਦਰੀਆਂ ਦੇ ਚੱਪੂਆਂ ਦੀ ਸਹਾਇਤਾ ਨਾਲ ਮਨ ਰੂਪੀ ਮਾਝੀ ਦੁਆਰਾ ਚਲਾਈ ਜਾਣ ਵਾਲੀ ਬੇੜੀ ਨਾਲ ਕੀਤੀ ਗਈ ਹੈ।

(5) 'ਜਿਕਰ' ਅਤੇ 'ਜਾਰੀ' ਗੀਤ ਆਸਾਮੀ ਮੁਸਲਮਾਨਾ ਦੇ ਭਗਤੀ ਗੀਤ ਹਨ। ਉਨ੍ਹਾਂ ਨੂੰ 'ਦੇਹ ਵਿਚਰਾਰ' ਗੀਤਾਂ ਦਾ ਇਸਲਾਮੀ ਪ੍ਰਤਿਰੂਪ ਮੰਨਿਆ ਜਾ ਸਕਦਾ ਹੈ। ਜਿਕਰ ਸਬਦ ਅਰਬੀ ਦਾ ਹੈ, ਜਿਸ ਦਾ ਅਰਥ ਹੈ ਅੱਲਾ ਦਾ ਨਾ ਲੈਣਾ ਅਤੇ ਉਸ ਦੇ ਗੁਣ ਗਾਉਣੇ। ਇਨ੍ਹਾਂ ਗੀਤਾਂ ਦੇ ਰਚਨਹਾਰ ਕਈ ਕਵੀ ਮੰਨੇ ਗਏ ਹਨ ਪਰ ਅਜਾਨ ਫ਼ਕੀਰ ਦਾ ਨਾਂ ਉਨ੍ਹਾਂ ਸਭਨਾ ਵਿਚ ਮੁੱਖੀ ਹੈ। ਉਸ ਨੇ ਇਕੱਲੇ ਹੀ ਕੋਈ ਡੇਢ ਸੌ ਜਿਕਰਾਂ ਦੀ ਰਚਨਾ ਕੀਤੀ ਸੀ। ਉਹ ਬੜਾ ਵਿਲੱਖਣ ਪੁਰਸ਼ ਸੀ ਅਤੇ ਆਰੰਭ ਵਿਚ ਉਸ ਦਾ ਜੀਵਨ ਬੜਾ ਰੰਗੀਲਾ ਸੀ। ਕਿਹਾ ਜਾਂਦਾ ਹੈ ਕਿ ਉਹ ਬਗਦਾਦ ਤੋਂ ਆਇਆ ਸੀ ਅਤੇ ਖਵਾਜ਼ਾ ਨਿਜਾਮੁਦੀਨ ਔਲੀਆ ਦਾ ਮੁਰੀਦ ਸੀ। ਆਸਾਮ ਵਿਚ ਉਸ ਨੇ ਇਕ ਉੱਚੀ ਕੁਲ ਦੀ ਅਹੋਮ ਕੰਨਿਆਂ ਨਾਲ ਵਿਆਹ ਕਰ ਲਿਆ ਅਤੇ ਵਰਤਮਾਨ ਸ਼ਿਬਸਾਗਰ ਨਗਰ ਦੇ ਕੋਲ ਦੇ ਗਾਰਗਾਓ ਨਾਂ ਦੇ ਸਥਾਨ ਉੱਤੇ ਵੱਸ ਗਿਆ। ਉਹ ਸਤਾਰਵ੍ਹੀਂ ਸ਼ਤਾਬਦੀ ਦੇ ਮੱਧ ਵਿਚ ਹੋਇਆ ਅਤੇ ਮੀਰ ਜੁਮਲਾ ਅਤੇ ਅਹੋਮਾ ਵਿਚ ਹੋਏ ਯੁੱਧ ਵਿਚ ਉਸ ਨੇ ਹਿੱਸਾ ਲਿਆ ਸੀ। ਆਸਾਮ ਆਉਣ ਵੇਲੇ ਉਸ ਦਾ ਕੋਈ ਭਰਾ ਸ਼ਾਹ ਨਬੀ ਵੀ ਉਸ ਦੇ ਨਾਲ ਸੀ। ਉਸ ਦੀ ਪ੍ਰਸਿੱਧ ਅਜ਼ਾਨ ਪੀਰ ਜਾਂ ਸ਼ਾਹ ਮਿਲਨ (ਸ਼ਾਇਦ ਮੀਰਨ ਹੋਵੇ) ਦੇ ਨਾਂ ਨਾਲ ਵੀ ਹੋਈ। ਇਕ ਪਾਠ ਭੇਦ ਵਿਚ ਉਸ ਦਾ ਨਾਂ ਹਜਰਤ ਸ਼ਾਹ ਸੱਯਦ ਮੋਈਉਦੀਨ ਵੀ ਦੱਸਿਆ ਗਿਆ ਹੈ। ਪੀਰ ਦੇ ਰੂਪ ਵਿਚ ਉਸ ਨੇ ਸ਼ਰੀਅਤ ਦੇ ਸਿਧਾਂਤਾ ਦਾ ਪ੍ਰਚਾਰ ਕੀਤਾ ਅਤੇ ਇਸੇ ਵਿਚਾਰ ਨਾਲ ਜ਼ਿਕਰ ਦੀ ਰਚਨਾ ਕੀਤੀ। ਆਰੰਭ ਵਿਚ ਉਹ ਸਿਰਫ ਅਰਬੀ ਬੋਲਦਾ ਸੀ, ਪਰ ਬਾਅਦ ਵਿਚ ਉਸ ਨੇ ਆਪਣੇ ਨਵੇਂ ਅਪਣਾਏ ਦੇਸ ਦੀ ਬੋਲੀ ਸਿਖ ਲਈ ਅਤੇ ਉਸੇ ਵਿਚ ਨਿਪੁੰਨਤਾ ਪ੍ਰਾਪਤ ਕੀਤੀ। ਉਸ ਨੇ ਆਪਣੇ ਅਧਿਆਤਮਕ ਗੀਤ ਅਜਿਹੇ ਠੇਠ ਅਤੇ ਮੁਹਾਵਰੇਦਾਰ ਬੋਲੀ ਵਿਚ ਲਿਖੇ ਹਨ ਕਿ ਉਨ੍ਹਾਂ ਦੀ ਤੁਲਨਾ ਉਸ ਨੇ ਸਮਕਾਲੀ ਵੈਸ਼ਨੋ ਸੰਤਾਂ ਦੇ ਭਗਤੀ ਗੀਤਾਂ ਦੇ ਨਾਲ ਕੀਤੀ ਜਾ ਸਕਦੀ ਹੈ। ਸਮੇਂ ਦੇ ਗੁਜ਼ਰਨ

ਨਾਲ ਉਸ ਦਾ ਪ੍ਰਭਾਵ ਕਾਫੀ ਪਿਆ ਅਤੇ ਬਹੁਤ ਸਾਰੇ ਲੋਕ ਉਸ ਦੇ ਮੁਰੀਦ ਵੀ ਬਣ ਗਏ। ਇਸੇ ਦੌਰਾਨ ਉਸ ਦੀ ਰੂਪਾਈ ਡਾਢਰਾ ਨਾਂ ਦੇ ਇਕ ਮੁਸਲਮਾਣ ਹਾਕਮ ਨਾਲ ਦੁਸ਼ਮਣੀ ਹੋ ਗਈ। ਉਸ ਨੇ ਅਹੋਮ ਰਾਜੇ ਦੇ ਕੰਨ ਭਰੇ ਕਿ ਅਜਾਨ ਫ਼ਕੀਰ ਦੇ ਉਪਦੇਸ਼ ਇਸਲਾਮ ਦੇ ਮੌਲਿਕ ਸਿਧਾਤਾਂ ਦੇ ਵਿਰੁਧ ਹਨ। ਛੇਤੀ ਹੀ ਉਸ ਦੀਆਂ ਅੱਖਾਂ ਕੱਢ ਦੇਣ ਦਾ ਫ਼ਰਮਾਨ ਜਾਰੀ ਹੋ ਗਿਆ। ਕੁਝ ਗੀਤਾਂ ਅਨੁਸਾਰ ਪੀਰ ਨੇ ਮਿੱਟੀ ਦੇ ਦੋ ਬਰਤਨ ਮੰਗਵਾਏ ਅਤੇ ਉਨ੍ਹਾ ਵਿਚ ਆਪਣੀਆਂ ਅੱਖਾਂ ਪਾ ਕੇ ਰਾਜੇ ਨੂੰ ਭਿਜਵਾ ਦਿੱਤੀਆਂ। ਇਹ ਵੇਖ ਕੇ ਰਾਜਾ ਬਹੁਤ ਘਬਰਾਇਆ ਅਤੇ ਆਪਣੇ ਪਾਪ ਦੇ ਪ੍ਰਾਸਚਿਤ ਵਜੋਂ ਉਸ ਨੇ ਸਿਬਸਾਗਰ ਦੇ ਕੋਲ ਸੋਵਾ ਗੂਰੀ ਛੱਪਰੀ ਵਿਚ ਅਜ਼ਾਨ ਫ਼ਕੀਰ ਨੂੰ ਕਾਫੀ ਵੱਡੀ ਜਾਗੀਰ ਦਿੱਤੀ ਅਤੇ ਉਹਦੇ ਲਈ ਇਕ ਮੱਣ ਬਣਵਾ ਦਿੱਤਾ। ਬ੍ਰਹਮ ਪੁੱਤਰ ਦੇ ਤੱਟ ਉੱਤੇ ਵਸਿਆ ਇਹ ਸਥਾਨ ਅੱਜ ਕੱਲ੍ਹ ਬਹੁਤ ਪਵਿੱਤਰ ਮੰਨਿਆ ਜਾਦਾ ਹੈ। ਉੱਥੇ ਹੀ ਅਜਾਨ ਫ਼ਕੀਰ ਦੀ ਦਰਗਾਹ ਹੈ ਜਿਥੇ ਹਰ ਸਾਲ ਉਰਸ ਲਗਦਾ ਹੈ।।

ਦੂਜੇ ਜ਼ਿਕਰ ਕਵੀ, ਜਿਨ੍ਹਾਂ ਵਿਚੋਂ ਕੁਝ ਹਿੰਦੂ ਵੀ ਸਨ, ਇਤਨੇ ਪ੍ਰਸਿੱਧ ਨਹੀਂ ਹੋਏ। ਭਾਰਤ ਦੀ ਸਮੁੱਚੀ ਮੌਖਿਕ ਗੀਤ-ਪਰੰਪਰਾ ਵਾਗ ਬਹੁਤੇ ਜ਼ਿਕਰ ਗੀਤਾਂ ਵਿਚ ਰਚਨਹਾਰੇ ਦੇ ਨਾਂ ਦਾ ਵਰਣਨ ਨਹੀਂ। ਕਿਹਾ ਜਾਂਦਾ ਹੈ ਕਿ ਜ਼ਿਕਰ ਗੀਤਾਂ ਨੂੰ ਅਰਬੀ ਅਤੇ ਅਹੋਮ ਲਿਪੀਆਂ ਵਿਚ ਲਿਖ ਕੇ, ਉਨ੍ਹਾਂ ਨੂੰ ਸੰਭਾਲਣ ਦਾ ਵੀ ਇਕ ਵਾਰ ਉਪਰਾਲਾ ਹੋਇਆ ਸੀ। ਪਰ ਅੱਜ ਤੱਕ ਲਿਖਤੀ ਗੀਤਾ ਦਾ ਕੋਈ ਖਰੜਾ ਹੱਥ ਨਹੀਂ ਲੱਗਾ। ਪਿੱਛਲੇ ਤਿੰਨ ਸੋ ਵਰ੍ਹਿਆਂ ਤੋਂ ਉਨ੍ਹਾ ਦੀ ਪਰੰਪਰਾ ਮੌਖਿਕ ਰਹੀ ਹੈ। ਪਿੰਡਾਂ ਦੇ ਸਿੱਧੇ-ਸਾਦੇ ਮੁਸਲਮਾਨ ਕਿਸਾਨਾਂ ਨੇ ਉਨ੍ਹਾਂ ਨੂੰ ਆਪਣੇ ਹਿਰਦੇ ਵਿਚ ਸੰਜੋਅ ਕੇ ਰੱਖਿਆ ਹੈ ਅਤੇ ਪੀੜ੍ਹੀ ਦਰ ਪੀੜ੍ਹੀ ਉਨ੍ਹਾਂ ਦੀ ਪਰੰਪਰਾ ਨੂੰ ਮੌਖਿਕ ਰੂਪ ਵਿਚ ਕਾਇਮ ਰੱਖਿਆ ਹੈ। ਉਹ ਉਨ੍ਹਾਂ ਨੂੰ ਸਾਮੂਹਿਕ ਰੂਪ ਵਿਚ ਅਨੁਰੂਪ ਨਾਚਾ ਨਾਲ ਗਾਉਂਦੇ ਹਨ। ਗਾਣ ਵੇਲੇ ਤੀਵੀਆਂ ਵੀ ਸ਼ਰੀਕ ਹੁੰਦੀਆਂ ਹਨ ਪਰ ਨਾਚ ਵਿਚ ਨਹੀਂ। ਵਿਆਹ ਸਾਦੀ ਜਾਂ ਬਰਾਦਰੀ ਦੇ ਇਕੱਠ ਵਿਚ, ਉਨ੍ਹਾਂ ਗੀਤਾਂ ਨੂੰ ਰਾਤ ਵੇਲੇ ਗਾਇਆ ਜਾਂਦਾ ਹੈ। ਕਈ ਜ਼ਿਕਰ, ਖਾਸ ਤੌਰ 'ਤੇ ਅਜਾਨ ਸਾਹਿਬ ਦੇ ਰਚੇ ਹੋਏ ਗੀਤ, ਇਸਲਾਮ ਦੇ ਮੂਲ ਉਪਦੇਸ਼ਾਂ ਦੀ ਸਰਲ ਬੋਲੀ ਵਿਚ ਕੀਤੀ ਗਈ ਵਿਆਖਿਆ ਮਾਤਰ ਹਨ। ਅਜਾਨ ਸਾਹਿਬ ਦਾ ਦਾਅਵਾ ਸੀ : 'ਕਲਿਮਾ ਜਿਕਰਾਰ ਮੂਲ' ਭਾਵ ਕਲਮਾ ਹੀ ਜਿਕਰ ਗੀਤਾ ਦਾ ਸਰੋਤ ਹੈ। ਕੁਝ ਗੀਤਾਂ ਉੱਤੇ ਸੂਫ਼ੀ ਪ੍ਰਭਾਵ ਵਿਖਾਈ ਦੇਂਦਾ ਹੈ ਅਤੇ ਉਨ੍ਹਾਂ ਵਿਚ ਆਸਾਨੀ ਨਾਲ ਨਾ ਸਮਝਿਆ ਜਾਂ ਸਮਝਾਇਆ ਨਾ ਜਾ ਸਕਣ ਵਾਲਾ ਗੂੜ੍ਹ ਅਰਥ ਸਮਾਇਆ ਰਹਿੰਦਾ ਹੈ। ਇਹ ਦੂਜੀ ਕਿਸਮ ਦੇ ਜ਼ਿਕਰ 'ਦੇਹ-ਵਿਚਰਾਰ' ਗੀਤਾਂ ਨਾਲ ਮਿਲਦੇ ਜੁਲਦੇ ਪ੍ਰਤੀਤ ਹੁੰਦੇ ਹਨ। ਦੋਵੇਂ ਦੇਹੀ ਅਤੇ ਆਤਮਾ ਦੇ ਸੰਬੰਧਾ ਦੀ ਰਚਨਾ ਕਰਦੇ ਹਨ। ਇਹ ਸੰਸਾਰ ਦੀ ਛਿਣ-ਭੰਗਰਤਾ ਅਤੇ ਅਸਾਰਤ ਉੱਤੇ ਬਲ ਦੇਂਦੇ ਹਨ ਅਤੇ ਲੋਕਾਂ ਨੂੰ ਚੰਗੇ ਮਾਰਗ ਉੱਤੇ ਚਲਣ ਦਾ ਉਪਦੇਸ਼ ਦੇਂਦੇ ਹਨ। ਕਈ ਜ਼ਿਕਰ ਗੀਤਾਂ ਵਿਚ ਗੱਲ ਨੂੰ ਸਪੱਸ਼ਟ ਕਰਨ ਲਈ ਦ੍ਰਿਸ਼ਟਾਂਤ ਦਿੱਤੇ ਗਏ ਹਨ। ਕਈਆਂ ਵਿਚ ਦੈਵੀ ਵਿਅਕਤੀਆਂ ਵੱਲ ਸੰਕੇਤ ਹੈ ਅਤੇ ਤਤਕਾਲੀਨ ਸ਼ਾਕਤ-ਤਾਂਤਰਿਕ ਅਤੇ ਵੈਸ਼ਨੋ ਵਿਸ਼ਵਾਸਾਂ ਦੀ ਝਲਕ ਵੇਖੀ ਜਾ ਸਕਦੀ ਹੈ। ਇਸ ਤੋਂ ਇਹ

ਗੱਲ ਸਿੱਧ ਹੁੰਦੀ ਹੈ ਕਿ ਆਸਾਮ ਵਿਚ ਅਬਾਦ ਹੋਣ ਵਾਲੇ ਆਰੰਭਕ ਮੁਸਲਮਾਨਾਂ ਨੇ, ਜਿਨ੍ਹਾਂ ਨੂੰ ਖ਼ੁਦ ਅਜਾਨ ਪੀਰ ਵਾਂਗ ਸਥਾਨਿਕ ਤੀਵੀਆਂ ਨਾਲ ਵਿਆਹ ਕਰਨਾ ਪਿਆ ਸੀ, ਕਾਫੀ ਹੱਦ ਤੱਕ ਸਥਾਨਿਕ ਅਚਾਰ-ਵਿਹਾਰ, ਭਾਸ਼ਾ, ਨਾਚ-ਸੰਗੀਤ ਦੀਆਂ ਸਭਿਆਚਾਰਕ ਪਰੰਪਰਾਵਾਂ ਨੂੰ ਗ੍ਰਹਿਣ ਕਰ ਲਿਆ ਸੀ। ਇਹ ਗੱਲ ਧਿਆਨ ਦੇਣ ਜੋਗ ਹੈ ਕਿ ਜ਼ਿਕਰ ਦੀ ਬੋਲੀ ਕੁਝ ਲੋੜੀਂਦੇ ਅਰਬੀ ਸ਼ਬਦਾਂ ਨੂੰ ਛੱਡ ਕੇ ਦੂਜੇ ਆਸਾਮੀ ਲੋਕ ਗੀਤਾਂ ਦੀ ਭਾਸ਼ਾ ਤੋਂ ਬਿਲਕੁਲ ਵੱਖਰੀ ਨਹੀਂ ਹੈ। ਆਸਾਮ ਦੇ ਪਿੰਡਾਂ ਵਿਚ ਵਿਖਾਈ ਦੇਣ ਵਾਲੀ ਸੰਪਰਦਾਇਕ ਸਾਂਝ ਕਈ ਦ੍ਰਿਸ਼ਟੀਆਂ ਤੋਂ ਭਾਰਤ ਵਿਚ ਬੇਜੋੜ ਹੈ। ਇਹ ਇਕ ਅਜੀਬ ਗੱਲ ਹੈ ਕਿ ਇਸ ਸਾਂਝ ਨੇ ਉਦੋਂ ਰੂਪ ਧਾਰਨ ਕੀਤਾ, ਜਦੋਂ ਕਿ ਮੁਸਲਮਾਨਾਂ ਦੀ ਮੁੱਢਲੀ ਵਸੋਂ ਇਸ ਇਲਾਕੇ ਵਿਚ ਹਮਲਾਵਰਾਂ ਦੀ ਹੈਸੀਅਤ ਵਿਚ ਆਈ ਸੀ। ਗਰਗਾਉਂ ਉੱਤੇ ਹੋਣ ਵਾਲੇ ਮੁਗ਼ਲ ਧਾਵੇ ਦੇ ਸ਼ਾਹ ਮਿਲਨ ਖ਼ੁਦ ਚਸਮਦੀਦ ਗਵਾਹ ਰਹੇ ਅਤੇ ਕਈ ਵਰ੍ਹਿਆਂ ਤੱਕ ਉਨ੍ਹਾਂ ਨੂੰ ਰਾਜਨੀਤਕ ਕਾਰਨਾ ਸਦਕਾ ਆਪਣੇ ਭਰਾ ਕੋਲ ਕਾਮਰੂਪ ਜ਼ਿਲ੍ਹੇ ਦੇ ਹਾਜੋਂ ਸਥਾਨ ਵਿਚ ਛੁਪਿਆ ਰਹਿਣਾ ਪਿਆ। ਪ੍ਰੋ. ਸੱਯਦ ਅਬਦੁਲ ਮਲਿਕ ਨੇ ਆਪਣੇ 'ਜ਼ਿਕਰ' ਅਤੇ 'ਜਾਰੀ' ਦੇ ਸੰਕਲਨ-ਦੀ ਭੂਮਿਕਾ ਵਿਚ ਦੋ ਜ਼ਿਕਰਾਂ ਦਾ ਵਰਣਨ ਕੀਤਾ ਹੈ ਜੋ ਅਜਾਨ ਸਾਹਿਬ ਦੀ ਅਸੰਪਰਦਾਇਕ ਬਿਰਤੀ ਦੀ ਗਵਾਹੀ ਭਰਦੇ ਹਨ :

ਕੋਰਾਨੇ ਪੁਰਾਣੇ ਕਾਕੇ ਕਈਛੇ
ਬੁਝੀਬਾ ਮਹੰਤ ਲੋਕ ;
ਏਈ ਦੁਨੀਯਾਤ ਆਛੇ ਦੂਈ ਬੇਸੇ
ਮੁਰਸ਼ਿਦੇ ਬੁਜਾਬਾ ਤੋਕ।

(ਕੁਰਾਨ ਅਤੇ ਪੁਰਾਣ, ਦੋਵੇਂ ਇਕੋ ਹੀ ਗੱਲ ਕਹਿੰਦੇ ਹਨ। ਇਸ ਗੱਲ ਨੂੰ ਹੇ ਮਹੰਤ ! ਚੰਗੀ ਤਰ੍ਹਾਂ ਸਮਝ ਲੈ। ਦੁਨੀਆ ਵਿਚ ਇਹ ਦੋਵੇਂ ਮਾਰਗ ਦੋ ਅਲੱਗ ਅਲੱਗ ਪੁਸ਼ਾਕਾਂ ਵਿਚ ਨਜਰ ਆਉਂਦੇ ਹਨ। ਪਰ ਮੂਲ ਗੱਲ ਇਕੋ ਹੈ। ਮੁਰਸ਼ਦ ਤੈਨੂੰ ਇਹੋ ਉਪਦੇਸ ਦੇਵੇਗਾ।)

ਦੂਜੇ ਜਿਕਰ ਵਿਚ ਵਰਣਨ ਹੈ ਕਿ ਰਾਜੇ ਦੇ ਹਾਥੀ ਬਰੂਆ (ਸ਼ਾਹੀ ਫੀਲਖ਼ਾਨੇ ਦਾ ਅਹੋਮ ਅਧਿਕਾਰੀ) ਨੇ ਪੀਰ ਦੀਆਂ ਅੱਖਾ ਕਢਣ ਦੇ ਹੁਕਮ ਦੀ ਪਾਲਣਾ ਕਰਨ ਵਾਲੇ ਕਿਸ ਢੰਗ ਨਾਲ ਉਨ੍ਹਾਂ ਦੀਆਂ ਅੱਖਾਂ ਵਿਚ ਟਪਕਦੇ ਹੋਏ ਅੱਥਰੂਆਂ ਨੂੰ ਆਪਣੀ ਪਗੜੀ ਨਾਲ ਪੂੰਝਿਆ ਸੀ। ਪੀਰ ਨੇ ਉਸ ਨੂੰ ਅਸ਼ੀਰਵਾਦ ਦਿੱਤੀ ਸੀ :

ਪੀੜ੍ਹੀਆਂ ਤੱਕ ਤੇਰੀ ਵੰਸ਼ ਹੁਕਮ ਚਲਾਏਗੀ
ਤੈਨੂੰ ਇਥੋਂ ਕੋਈ ਹਟਾਣ ਵਾਲਾ ਨਹੀਂ ਜੰਮੇਗਾ।

ਅਜ਼ਾਨ ਫ਼ਕੀਰ ਅਤੇ 'ਜ਼ਿਕਰ' ਪਦਾਂ ਦੇ ਰਚਨ ਵਾਲੇ ਦੂਜੇ ਮੁਸਲਮਾਨ ਕਵੀਆਂ ਨੇ 'ਓਜਾ-ਪਾਲੀ' ਅਤੇ 'ਦੇਹ-ਵਿਚਰਾਰ' ਵਰਗੇ ਆਸਾਮੀ ਗੀਤਾਂ ਅਤੇ ਵੈਸ਼ਨੋਂ ਕਾਵਿ ਦੀ ਸ਼ੈਲੀ, ਆਤਮਾ ਅਤੇ ਲਹਿਜੇ ਨੂੰ ਪੂਰੀ ਤਰ੍ਹਾਂ ਅਪਣਾ ਲਿਆ। ਉਨ੍ਹਾਂ ਨੇ ਵੈਸ਼ਨੋ ਵਾਂਗ ਈਸ਼ਵਰ ਨੂੰ ਯਾਦ ਕਰਨ ਲਈ ਉਸ ਦੇ ਨਾਮ ਦੇ ਨਿਰੰਤਰ ਜਾਪ ਦੀ ਵਿਧੀ ਨੂੰ

ਅਪਣਾ ਲਿਆ। ਜ਼ਿਕਰ ਪਦਾਂ ਵਿਚ 'ਸਵਰੇ ਘਾਟੇ ਘਾਟੇ ਅਲਾਹ' ਵਰਗੀਆਂ ਪੰਗਤੀਆਂ ਥਾਂ ਥਾਂ ਵੇਖੀਆਂ ਜਾ ਸਕਦੀਆਂ ਹਨ, ਜੋ ਸਪਸ਼ਟ ਰੂਪ ਵਿਚ ਵੈਸ਼ਨੋ ਕਾਵਿ ਤੋਂ ਇਨ-ਬਿਨ ਲੈ ਲਈਆਂ ਗਈਆਂ ਹਨ। ਹੇਠਲੇ ਜਿਕਰ ਗੀਤ ਦੀ ਕਿਸੇ ਵੀ 'ਦੇਹ ਵਿਚਰਾਰ' ਗੀਤ ਦੇ ਨਾਲ ਤੁਲਨਾ ਕੀਤੀ ਜਾ ਸਕਦੀ ਹੈ। ਦੋਹਾਂ ਵਿਚ ਇਤਨੀ ਜ਼ਿਆਦਾ ਸਮਾਨਤਾ ਹੈ ਕਿ ਕਦੇ ਕਦੇ ਤਾਂ ਹਿੰਦੂ ਬੈਰਾਗੀ ਜਾਂ ਫਿਰਤੂ ਗਾਇਕ ਵੀ ਉਨ੍ਹਾਂ ਨੂੰ ਗਾਉਂਦੇ ਸੁਣੇ ਗਏ ਹਨ :

ਇਹ ਦੁਨੀਆ ਦੋ ਦਿਨਾਂ ਦਾ ਮੇਲਾ ਹੈ
ਫੁੱਲਾਂ ਦਾ ਇਕ ਬਗੀਚਾ
ਕਿਉਂ ਦੂਜੇ ਨੂੰ ਠਗਦਾ ਏਂ ਦੁਨੀਆ
ਤੈਨੂੰ ਆਪਣੇ ਜਾਲੇ ਵਿਚ ਫਾਹ ਲਏਗੀ।
ਇਸ ਦੁਨੀਆ ਵਿਚ ਕਿਉਂ ਆਉਂਦੇ ਹਾ
ਬੇਹਤਰ ਸੀ ਬਚਪਨ ਵਿਚ ਹੀ ਮਰ ਜਾਂਦੇ।
ਜਦੋਂ ਮੈਂ ਗੋਰ-ਅਜਾਬਾਂ ਦੀ ਗੱਲ ਸੁਣਦਾ ਹਾ।
ਤਾਂ ਇਕ ਕਦਮ ਵੀ ਅੱਗੇ ਵੱਲ ਨਹੀਂ ਉੱਠਦਾ।

ਜ਼ਾਰੀ ਗੀਤ ਜਾ ਮਰਸੀਆ ਨੂੰ ਨਿਸਚਿਤ ਰੂਪ ਵਿਚ ਅਜਾਨ ਪੀਰ ਦੀ ਰਚਨਾ ਨਹੀਂ ਮੰਨਿਆ ਜਾ ਸਕਦਾ। ਸੰਸਾਰ ਦੇ ਕਿਸੇ ਵੀ ਦੂਜੇ ਇਲਾਕੇ ਦੇ ਮੁਸਲਮਾਨ ਸਮਾਜਾਂ ਵਾਂਗ, ਇਨ੍ਹਾਂ ਗੀਤਾਂ ਵਿਚ, ਆਸਾਮ ਦੇ ਮੁਸਲਮਾਨਾ ਨੇ ਕਰਬਲਾ ਦੀ ਤ੍ਰਾਸਦੀ ਪ੍ਰਤੀ ਆਪਣੀ ਪੀੜ ਤੇ ਭਾਵਨਾ ਪ੍ਰਗਟ ਕੀਤੀ ਹੈ। ਸਰਧਾਵਾਨ ਮੁਸਲਮਾਨ ਇਨ੍ਹਾ ਮਰਸੀਆਂ ਨੂੰ ਕਾਫੀ ਰਾਤ ਤੱਕ ਸੁਣਦੇ ਰਹਿੰਦੇ ਹਨ। ਪ੍ਰੋ. ਅਬਦੁਲ ਮਲਿਕ ਦੇ ਮੱਤ ਅਨੁਸਾਰ ਇਹ ਇਸਲਾਮੀ ਸਿਧਾਤਾ ਦਾ ਮੌਲਿਕ ਹਿੱਸਾ ਨਹੀਂ ਹਨ। ਪਰੰਤੂ ਇਮਾਮ ਹੁਸੈਨ ਦੀ ਸ਼ਹਾਦਤ ਦੀ ਦੁਖਦਾਈ ਘਟਨਾ ਦੀ ਯਾਦ ਦਿਵਾਣ ਕਾਰਨ ਇਨ੍ਹਾਂ ਗੀਤਾ ਨੇ ਮੁਸਲਮਾਨਾ ਦੇ ਹਿਰਦਿਆਂ ਵਿਚ ਸੰਵੇਦਨਾ ਪੂਰਨ ਸਥਾਨ ਪ੍ਰਾਪਤ ਕਰ ਲਿਆ ਹੈ। ਬੜੇ ਹੀ ਦਰਦ ਭਰੀ ਹੂਕ ਵਿਚ ਗਾਏ ਜਾਣ ਵਾਲੇ ਇਹ ਗੀਤ, ਪਾਕ ਹਿਰਦਿਆ ਨੂੰ ਆਪਣੇ ਵੱਲ ਖਿੱਚਦੇ ਹਨ। ਸਾਰੇ ਚਰਿਤਰ ਭਾਵੇਂ ਦੂਰ ਵੱਸਦੇ ਅਰਬ ਦੇ ਪ੍ਰਾਚੀਨ ਇਤਿਹਾਸ ਵਿਚੋਂ ਲਏ ਗਏ ਹਨ ਪਰ ਜ਼ਾਰੀ ਗੀਤਾਂ ਵਿਚ ਉਹ ਆਸਾਮੀ ਰੂਪ ਵਿਚ ਪੇਸ਼ ਕੀਤੇ ਗਏ ਹਨ। ਹਜ਼ਰਤ ਅਲੀ ਦੇ ਨਿਕਾਹ ਦਾ ਜਸ਼ਨ ਵੀ ਆਸਾਮੀ ਮੁਸਲਮਾਨ, ਆਪਣੇ ਹੀ ਰੰਗ ਵਿਚ ਇਕ ਪਰੰਪਰਾਗਤ ਇਕੱਠੇ ਦੀ ਸਕਲ ਵਿਚ ਧੂਮ ਧਾਮ ਨਾਲ ਮਨਾਇਆ ਕਰਦੇ ਹਨ।

ਬਾਰ੍ਹਮਾਹੀ ਗੀਤਾਂ ਵਿਚ ਉਨ੍ਹਾਂ ਵਿਆਕਲ ਤੀਵੀਆ ਦੀ ਵਿਜੋਗ ਅਵਸਥਾ ਦਾ ਵਰਣਨ ਹੁੰਦਾ ਹੈ, ਜਿਨ੍ਹਾਂ ਦੇ ਪਤੀ ਵਪਾਰ ਦੇ ਸਿਲਸਿਲੇ ਵਿਚ ਲੰਮੇ ਅਰਸੇ ਤੋਂ ਪ੍ਰਦੇਸ਼ ਗਏ ਹੋਏ ਹਨ। ਹੇਠਲੇ ਆਸਾਮ ਵਿਚ ਉਨ੍ਹਾਂ ਦੀਆਂ ਕਈ ਵੰਨਗੀਆਂ ਪ੍ਰਚਲਤ ਹਨ ਜਿਵੇਂ ਰਾਧਾ ਬਾਰ੍ਹਮਾਹੀ, ਕੰਨਿਆ ਬਾਰ੍ਹਮਾਹੀ, ਸ਼ਾਤੀ ਬਾਰ੍ਹਮਾਹੀ, ਸੀਤਾ ਬਾਰ੍ਹਮਾਹੀ, ਰਾਮ ਬਾਰ੍ਹਮਾਹੀ ਆਦਿ। ਇਨ੍ਹਾਂ ਗੀਤਾਂ ਵਿਚ ਬਾਰ੍ਹਾ ਜਾ ਤੇਰਾਂ ਦੋਹੇ ਹੁੰਦੇ ਹਨ ਜਿਨ੍ਹਾਂ ਦਾ ਕਾਫੀਆ ਮਿਲਦਾ ਹੈ। ਹਰ ਦੋਹੇ ਇਕ ਇਕ ਮਹੀਨੇ ਦਾ

ਵਰਣਨ ਹੁੰਦਾ ਹੈ, ਜੋ ਉਸ ਮਹੀਨੇ ਵਿਸ਼ੇਸ਼ ਵਿਚ ਵਿਜੋਗਣ ਦੀ ਦੁਰਦਸ਼ਾ ਦਾ ਵਰਣਨ ਕਰਦਾ ਹੈ। ਗੀਤ ਦਾ ਆਰੰਭ ਅਗਰਾਹਨ ਤੋਂ ਹੁੰਦਾ ਹੈ, ਕਿਉਂਕਿ ਪ੍ਰਾਚੀਨ ਕਾਲ ਵਿਚ ਵਰ੍ਹੇ ਦਾ ਆਰੰਭ ਇਸ ਮਹੀਨੇ ਤੋਂ ਮੰਨਿਆ ਜਾਂਦਾ ਸੀ। ਸੀਤਾ ਅਤੇ ਰਾਮ ਦੀਆਂ ਬਾਰ੍ਹਾਮਾਹੀਆਂ ਰਾਮਾਇਣ ਦੀ ਸਮੁੱਚੀ ਕਥਾ ਨੂੰ ਸੰਖੇਪ ਵਿਚ ਦੁਹਰਾ ਦੇਂਦੀਆਂ ਹਨ। ਦੂਜੇ ਗੀਤਾਂ ਵਿਚ, ਪਤੀ ਤੋਂ ਲੰਮੇ ਅਰਸੇ ਲਈ ਵਿਛੜੀ ਪਤਨੀ ਵਿਜੋਗ ਦੀਆਂ ਘੜੀਆਂ ਦੇ ਹਉਕਿਆਂ ਦਾ ਵਰਣਨ ਕਰਦੀ ਹੈ। ਹਰ ਦੋਹੇ ਵਿਚ ਰੁੱਤ ਦੇ ਬਦਲਣ ਨਾਲ ਬਿਰਹਣੀ ਦੀ ਮਨੋਦਸਾ ਵੀ ਬਦਲਦੀ ਰਹਿੰਦੀ ਹੈ। ਸੀਤਾ ਬਾਰ੍ਹਾਮਾਹੀ ਵਿਚ ਘਰੋਂ ਕੱਢੀ ਗਈ ਸੀਤਾ ਪੀੜ ਵਿਚ ਵਿਲਕਦੀ ਹੋਈ ਕਹਿੰਦੀ ਹੈ :

ਅਗਹਨ ਸ਼ਾਲੀ ਧਾਨ ਦਾ ਮਹੀਨਾ ਏ
ਇਤਨੀ ਦੂਰ ਤੋਂ ਮੈਂ ਰਾਮ ਚੰਦ੍ਰ ਨੂੰ ਪ੍ਰਾਰਥਨਾ ਕਰਦੀ ਹਾਂ।
ਪੋਹ ਦੀ ਠੰਢ ਦਾ ਮਹੀਨਾ ਏ
ਪਰ ਸੀਤਾ ਦੁਖਿਆਰੀ ਨੂੰ ਚੈਨ ਹੀ ਨਹੀਂ।
ਮਾਘ ਪੁੰਨ ਕਰਮ ਦਾ ਮਹੀਨਾ ਏ
ਪਰ ਮੈਂ ਗਰਭ ਅਵਸਥਾ ਵਿਚ ਕੱਢ ਦਿਤੀ ਗਈ ਹਾਂ।
ਫੱਗਣ ਵਿਚ ਪੱਛਮੀ ਦੀ ਹਵਾ ਚਲਦੀ ਏ
ਪਰ ਮੈਂ ਦੁਖਿਆਰੀ ਸੀਤਾ ਨਿਪੁਨ ਅਨਾਥ ਹਾਂ।

ਰਾਮ ਬਾਰ੍ਹਾਮਾਹੀ ਵਿਚ ਰਾਮ ਨੂੰ ਵੀ ਇਹੋ ਚਿੰਤਾ ਦੁੱਖੀ ਕਰਦੀ ਹੈ ਕਿ ਸੀਤਾ ਤੋਂ ਬਗ਼ੈਰ ਉਸ ਦੇ ਜੀਵਨ ਦੇ ਬਾਕੀ ਦਿਨ ਕਿਵੇਂ ਗੁਜ਼ਾਰਨਗੇ ਅਤੇ ਦੁਬਿਧਾ ਵਿਚ ਉਹ ਵਿਆਕੁਲ ਹੋ ਉੱਠਦੇ ਹਨ। ਰਾਧਾ ਬਾਰ੍ਹਾਮਾਹੀ ਵਿਚ ਰਾਧਾ ਦੀ ਬਿਰਹੋਂ ਵੇਦਨਾ ਦਾ ਬਦਲਵੀਂ ਰੁੱਤ ਦੀ ਪਿੱਠ-ਭੂਮੀ ਵਿਚ ਬੜੀ ਸਜੀਵਤਾ ਨਾਲ ਚਿੱਤਰਣ ਕੀਤਾ ਗਿਆ ਹੈ। ਅੱਸੂ ਦੇ ਮਹੀਨੇ ਵਿਚ ਉਹ ਦੁਰਗਾ ਦੇ ਰੂਪ ਵਿਚ ਕਬੂਤਰ ਅਤੇ ਬੱਤਖਾਂ ਦੀ ਬਲੀ ਨੂੰ ਸਵੀਕਾਰ ਕਰਦੀ ਹੈ। ਇਸੇ ਮਹੀਨੇ ਦੁਰਗਾ ਦੀ ਪੂਜਾ ਦੀ ਪ੍ਰਥਾ ਹੈ। ਇਸ ਲਈ ਸੁਭਾਵਿਕ ਹੈ ਕਿ ਜਿਸ ਤੀਵੀਂ ਦੇ ਮਨ ਵਿਚ ਪਸ਼ੂ ਦੀ ਬਲੀ ਦੇਣ ਦਾ ਫੁਰਨਾ ਫੁਰਿਆ ਹੋਵੇ, ਉਹ ਆਪਣੇ ਪਤੀ ਦੇ ਭਲੇ ਹਿੱਤ ਭਾਵੇਂ ਉਹ ਉਸ ਵੇਲੇ ਕਿਸੇ ਵੀ ਥਾਂ ਹੋਵੇ ਬਲੀ ਚੜ੍ਹਾਂਦੀ ਹੈ। ਦੁਰਗਾ ਅਤੇ ਰਾਧਾ ਨੂੰ ਅਭਿੰਨ ਮੰਨਣ ਕਾਰਨ ਰਾਧਾ ਵਲੋਂ ਉਸ ਬਲੀ ਨੂੰ ਸਵੀਕਾਰ ਕਰਨਾ ਵੀ ਉਤਨਾਂ ਹੀ ਸੁਭਾਵਿਕ ਹੈ। ਇਕ ਹੋਰ ਬਾਰ੍ਹਾਮਾਹੀ ਦੀ ਨਾਇਕਾ ਮਧੁਮਤੀ ਹੈ। ਉਹ ਵਿਲਕਦੀ ਹੈ ਕਿ ਵਿਸਾਖ ਵਿਚ ਕੋਇਲ ਕੂਕਦੀ ਹੈ ਪਰ ਉਸ ਦੀ ਦੇਹ ਨੂੰ ਚੈਨ ਨਹੀਂ। ਜੇਠ ਵਿਚ ਡਾਓਕ ਪੰਛੀ ਦੀ ਮਧੁਰ ਸੁਰ ਉਸ ਦੇ ਸਰੀਰ ਨੂੰ ਬਿਰਹੋਂ ਦੇ ਸੰਤਾਪ ਵਿਚ ਸਾੜਦੀ ਹੈ। ਸਾਵਣ ਵਿਚ ਤਾਂ ਇਤਨੀ ਬੇਵਸ ਹੋ ਉੱਠਦੀ ਹੈ ਕਿ ਉਹ ਆਪਣੇ ਕਾਲਜੇ ਵਿਚ ਛੁਰੀ ਖਭੋ ਲੈਣਾ ਚਾਹੁੰਦੀ ਹੈ। ਬਾਰ੍ਹਾਮਾਹੀ ਗੀਤਾਂ ਦੀ ਬੰਗਾਲ ਅਤੇ ਉੜੀਸਾ ਦੇ ਬਾਰ੍ਹਾਮਾਹੀ ਗੀਤਾਂ ਨਾਲ ਅਤੇ ਬਿਹਾਰ ਦੇ ਚੌਮਾਸਿਆਂ ਨਾਲ ਬੜੀ ਸਮਾਨਤਾ ਹੈ। ਸੂਰਦਾਸ ਨੇ ਕ੍ਰਿਸ਼ਨ ਪ੍ਰਤੀ ਗੋਪੀਆਂ ਦੇ ਮਨੋਭਾਵਾ ਦਾ ਵਰਣਨ ਕਰਦੇ ਹੋਏ ਬਾਰ੍ਹਾਮਾਸੇ ਲਿਖੇ ਹਨ। ਉਨ੍ਹਾਂ ਦਾ ਆਰੰਭ ਵੀ ਅਗਰਾਹਨ ਤੋਂ ਹੀ ਹੁੰਦਾ ਹੈ।

'ਫੂਲਵੰਤੀ ਕੰਨਿਆਂ ਸ਼ਾਂਤੀ ਦੀ', ਹੇਠ ਲਿਖੀ ਬਾਰ੍ਹਾਮਾਹੀ ਵਿਚ, ਰੁੱਤਾਂ ਦੇ ਪਰਿਵਰਤਨ ਦਾ ਸੁੰਦਰ ਵਰਣਨ ਮਿਲਦਾ ਹੈ। ਇਸ ਤਰ੍ਹਾਂ ਦੇ ਗੀਤਾਂ ਦੀ ਇਹ ਇਕ ਪ੍ਰਤੀਨਿਧ ਰਚਨਾ ਮੰਨੀ ਜਾ ਸਕਦੀ ਹੈ :

ਪੋਹ ਵਿਚ, ਓ ਕੁਹਰਾ ਚਾਰ ਚੁਫੇਰੇ ਛਾਇਆ,
ਪਰ ਕੰਤ ਮੇਰਾ ਤਾਂ ਜੂਏ ਤੇ ਪਾਸੇ ਵਿਚ ਰੁਝਿਆ।
ਮੇਰੇ ਪਿਆਰੇ, ਮੈਨੂੰ ਛੋੜ ਕੇ ਤੁਸੀਂ ਕਿਧਰ ਗਏ ?

ਫੱਗਣ ਤਾਂ ਓ ਸ਼ਾਂਤੀ, ਦਿਓਲ ਦਾ ਮਹੀਨਾ,
ਦਿਓਲ ਤੇ 'ਮਾਠ' ਅਤੇ 'ਮਾਗਰ' ਹੁੰਦੇ ਨੇ।
ਨਾ ਚਾਹਾਂ ਮਾਠ ਨਾ ਮਾਗਰ, ਮੈਂ ਤਾਂ ਚਾਹਾ ਹਰੀ,
ਮੈਂ ਬਿਰਹੋਂ ਵਿਚ ਕੁਰਲਾਂਦੀ, ਧਰਤੀ ਉੱਤੇ ਡਿਗ ਡਿਗ ਪੈਂਦੀ।

ਵਿਸਾਖੀ ਵਿਚ, ਓ ਸ਼ਾਤੀ, ਆਕਾਸ਼ ਵਿਚ ਦੇਵ ਗਰਜਦੇ,
ਮੱਛੀਆਂ ਆਂਡੇ ਦੇਣ, ਉਪਰ ਵੱਲ ਦੌੜ ਕੇ ਆਵਣ,
ਇਕ ਵਾਰ ਤਾਂ ਮੱਛੀ ਵੀ ਵਰ੍ਹੇ ਵਿਚ ਆਂਡੇ ਦੇਂਦੀ।
ਮੈਂ ਅਭਾਗਣ, ਮੇਰੇ ਨਸੀਬ ਤਾਂ ਉਸ ਤੋਂ ਵੀ ਮਾੜੇ।

ਜੇਠ ਤਾਂ, ਓ ਸ਼ਾਂਤੀ, ਸੋਕੇ ਤੇ ਤਪਸ਼ ਦਾ ਮਹੀਨਾ ਏ,
ਜਦੋਂ ਜੰਗਲੀ ਹਿਰਨ ਵੀ ਘੁਰਨੇ ਲੱਭਦੇ ਫਿਰਦੇ ਨੇ;
ਮੈਂ ਜਿਸ ਨੂੰ ਪਾਉਣਾ ਚਾਹੁੰਦੀ ਹਾਂ, ਉਹ ਮੈਨੂੰ ਠੁਕਰਾਵੇ,
ਮੇਰਾ ਅਨਾੜੀ ਸਾਜਨ, ਪ੍ਰੀਤ ਦੀ ਰੀਤ ਨਾ ਜਾਣੇ।

ਹਾੜ ਵਿਚ ਤਾਂ ਚਾਰ ਚੁਫੇਰੇ ਪਾਣੀ ਵਿਛਿਆ,
ਉਨ੍ਹਾਂ ਉੱਤੇ ਫੁੱਲ ਤਰਦੇ ਜਿਉਂ ਸੇਜ ਵਿਛਾਈ;
ਪਰ ਸ਼ਾਤੀ ਨੂੰ ਫੁੱਲਾਂ ਦੀ ਸੇਜ ਤੇ ਵੀ ਨੀਂਦ ਨਾ ਆਏ,
(ਕਿਉਂ ਜੋ) ਉਸ ਦਾ ਭੋਲਾ ਸਾਜਨ, ਹੁਣ ਤਕ ਘਰ ਨਹੀ ਪੁਜਾ।

ਸਾਵਣ ਵਿਚ ਧਾਨ ਨੂੰ ਬੀਜਣ ਦਾ ਕੰਮ,
ਬਿਨ ਸਾਜਨ ਦੇ ਕਿਸ 'ਤੇ ਰਖੀਏ ਆਸ ?
ਜਿਵੇਂ ਹਨੇਰੀ ਰਾਤ ਨੂੰ ਤਾਰੇ ਵੀ ਨਾ ਟਿਮਕਣ,
ਤਿਉਂ ਬਿਨਾਂ ਕੰਤ ਦੇ ਨਾਰੀ ਮੁਰਦੇ ਤੋਂ ਵੀ ਬਦਤਰ।

ਭਾਦਰੋਂ ਵਿਚ ਸੋਕੇ ਨੇ ਹੈ ਅਤਿ ਸਤਾਇਆ,
ਨਦੀ ਤਾਲ ਸੁਕ ਗਏ, ਰੇਤਾ ਚਾਰ ਚੁਫੇਰੇ,
ਕਾਂ ਦੀ ਕੈਂ ਕੈਂ, ਬੱਤਖਾਂ ਦੇ ਖੋਹਰੇ ਬੋਲ,
ਵਰਖਾ ਦੇ ਛੇ ਮਹੀਨੇ ਠੂਠ ਵਿਖਾ ਕੇ ਚਲੇ ਗਏ।

ਅਸੂ ਵਿਚ ਦੇਵੀ ਦੀ ਪੂਜਾ;
ਬੱਕਰੇ ਬੱਤਖਾਂ ਦੀ ਬਲੀ ਨਿੱਤ ਚੜ੍ਹਾਈ ਜਾਵੇ,
ਮੁਰਗੇ ਤੇ ਕਬੂਤਰ ਗਿਣੇ ਨਾ ਜਾ ਸਕਣ,
ਮੇਰੇ ਸੌਦਾਗਰ ਰਾਜੇ, ਜਿਥੇ ਰਹੇ ਸੁਖ ਹੰਢਾਏਂ।

'ਕਾਵਿ ਕਥਾਵਾਂ' ਆਸਾਮੀ ਲੋਕ ਗੀਤਾਂ ਦਾ ਇਕ ਹੋਰ ਮਹਤਵਪੂਰਣ ਅੰਗ ਹਨ। ਆਸਾਮ ਵਿਚ ਇਨ੍ਹਾਂ ਨੂੰ 'ਮਾਲਿਤ' ਕਿਹਾ ਜਾਂਦਾ ਹੈ। ਆਸਾਮੀ ਵਿਚ ਕਈ ਗਾਥਾ ਗੀਤ ਮਿਲਦੇ ਹਨ ਪਰ ਉਨ੍ਹਾਂ ਵਿਚ ਕਾਫੀ ਸਾਰੇ ਅਧੂਰੇ ਅਤੇ ਖੰਡਿਤ ਹਨ। ਇਨ੍ਹਾਂ ਨੂੰ ਦੋ ਵਰਗਾਂ ਵਿਚ ਵੰਡਿਆ ਜਾ ਸਕਦਾ ਹੈ— 1. ਲੋਕਪ੍ਰਿਯ ਅਤੇ 2. ਇਤਿਹਾਸਕ ਕਾਵਿ-ਕਥਾਵਾਂ। ਲੋਕਪ੍ਰਿਯ ਕਾਵਿ-ਕਥਾਵਾਂ ਵਿਚ ਕਿਸੇ ਕਲਪਿਤ ਪਰੀ ਕਥਾ ਨੂੰ ਬੜੇ ਸਰੋਦੀ ਢੰਗ ਨਾਲ ਪੇਸ਼ ਕੀਤਾ ਜਾਦਾ ਹੈ, ਜਦੋਂ ਕਿ ਇਤਿਹਾਸਕ ਕਾਵਿ-ਕਥਾਵਾਂ ਵਿਚ ਕਿਸੇ ਮਹੱਤਵਪੂਰਨ ਇਤਿਹਾਸਕ ਘਟਨਾ ਜਾਂ ਵੀਰ-ਪੁਰਖ ਦੇ ਬਿੰਦੂ ਦੁਆਲੇ ਗੱਲ ਬੁਣੀ ਹੁੰਦੀ ਹੈ। ਇਨ੍ਹਾਂ ਲੋਕ ਪ੍ਰਿਯ ਕਾਵਿ ਕਥਾਵਾਂ ਵਿਚ ਸਭ ਤੋਂ ਵੱਧ ਪ੍ਰਸਿੱਧ ਫੂਲ ਕੰਵਰ ਅਤੇ ਮਨੀਕੰਵਰ ਦੀ ਗਾਥਾ ਹੈ। ਇਹ ਦੋਵੇਂ ਕਥਾਵਾਂ ਪਿਉ-ਪੁੱਤਰ ਦੀ ਇਕੋ ਹੀ ਕਹਾਣੀ ਦੇ ਦੋ ਹਿੱਸੇ ਮਾਲੂਮ ਹੁੰਦੇ ਹਨ। ਬਾਰਕਲਾ ਦੇ ਰਾਜੇ ਸੰਖਦੇਵ ਜਾਂ ਸ਼ੰਕਰ-ਦੇਵ ਦੀ ਪਟਰਾਣੀ ਦਾ ਨਾ ਮੈਨਾਵਤੀ ਸੀ ਅਤੇ ਰਾਜਕੁਮਾਰ ਦਾ ਮਨੀਕੰਵਰ। ਜੋਤਸੀਆਂ ਦੇ ਲੇਖੇ ਅਨੁਸਾਰ ਰਾਜਕੁਮਾਰ ਦੀ ਉਮਰ ਕੇਵਲ ਸੋਲ੍ਹਾਂ ਵਰ੍ਹੇ ਦੀ ਸੀ। ਅਜਿਹੀ ਭਵਿੱਖਬਾਣੀ ਕਰਨ ਕਰਕੇ ਰਾਜੇ ਨੇ ਉਨ੍ਹਾਂ ਨੂੰ ਬੰਦੀਖ਼ਾਨੇ ਵਿਚ ਸੁੱਟ ਦਿੱਤਾ ਸੀ। ਫੁਕਾਨ ਦੀ ਕੰਨਿਆ ਕੰਚਨਮਤੀ ਦੇ ਨਾਲ ਮਾਨੀਕੰਵਰ ਦਾ ਵਿਆਹ ਹੋਇਆ। ਜਦੋਂ ਰਾਜਕੁਮਾਰ ਸੋਲ੍ਹਾਂ ਵਰ੍ਹਿਆ ਦਾ ਹੋਇਆ ਤਾਂ ਇਕ ਸਨਿਚਰਵਾਰ ਦੀ ਰਾਤ ਨੂੰ, ਰਾਜੇ ਵਲੋਂ ਲਗਾਏ ਗਏ ਸਖ਼ਤ ਪਹਿਰੇ ਦੇ ਬਾਵਜੂਦ ਉਹ ਅੱਖਾਂ ਵਿਚ ਧੂੜ ਪਾ ਕੇ, ਭੋਰੇ ਦੀ ਗੁਪਤ ਸੁਰੰਗ ਦੇ ਰਸਤੇ ਦਿਖਾਓ ਨਦੀ ਵਿਚ ਇਸ਼ਨਾਨ ਕਰਨ ਲਈ ਪੁੱਜਾ। ਉਥੇ ਜਲਕੰਵਰ (ਪਾਣੀ ਦਾ ਦੇਵਤਾ) ਨੇ ਉਸ ਨੂੰ ਆਪਣੀ ਲਪੇਟ ਵਿਚ ਲੈ ਲਿਆ। ਵਿਦਿਆ ਕੰਚਨਮਤੀ ਆਪਣੇ ਪਿਤਾ ਦੇ ਘਰ ਚਲੀ ਗਈ ਅਤੇ ਉਥੇ ਉਸਨੇ ਇਕ ਪੁੱਤਰ ਨੂੰ ਜਨਮ ਦਿੱਤਾ। ਉਹਦਾ ਨਾ ਫੂਲਕੰਵਰ ਰੱਖਿਆ ਗਿਆ। ਰਾਜਾ ਤੇ ਰਾਣੀ ਛੋਟੇ ਸ਼ਹਿਜ਼ਾਦੇ ਨੂੰ ਮਹਿਲ ਵਿਚ ਲੈ ਆਏ। ਸਮਾਂ ਪਾ ਕੇ ਨਾਲ ਫੂਲਕੰਵਰ ਜਵਾਨ ਹੋਇਆ ਅਤੇ ਉਸ ਨੇ ਪੱਛਮੀ ਦੇਸ਼ਾਂ ਵਲ ਜਾਣ ਦੀ ਇੱਛਾ ਪ੍ਰਗਟ ਕੀਤੀ। ਉਸ ਨੂੰ ਮਾਂ ਨੇ ਇਤਨੀ ਜੋਖਮ ਭਰੀ ਯਾਤਰਾ ਦੀ ਆਗਿਆ ਨਾ ਦਿੱਤੀ। ਉਸ ਨੇ ਆਪਣੇ ਦਾਦੇ ਤੋਂ ਆਗਿਆ ਮੰਗੀ। ਦਾਦੇ ਨੇ ਆਪਣੀ ਸਹਿਮਤੀ ਪ੍ਰਗਟ ਕਰਦੇ ਹੋਏ ਉਸ ਨੂੰ ਯਾਤਰਾ ਦੀ ਸਫਲਤਾ ਲਈ ਆਸ਼ੀਰਵਾਦ ਦਿੱਤਾ। ਫੁਕਾਨ ਅਤੇ ਰਾਜਖੋਵਰ ਵਰਗੇ ਸ਼ਾਹੀ ਅਧਿਕਾਰੀਆਂ ਦੀ ਆਗਿਆ ਨਾਲ ਇਕ ਤਰਖਾਣ ਨੇ ਵਿਸ਼ਵਕਰਮਾ ਨੂੰ ਭੇਟਾਂ ਦੇ ਕੇ, ਰਾਜਕੁਮਾਰ ਲਈ ਲਕੜੀ ਦੇ ਖੰਭਾਂ ਵਾਲਾ ਘੋੜਾ ਬਣਾਇਆ। ਕੰਵਰ ਘੋੜੇ ਉੱਤੇ ਸਵਾਰ ਹੋ ਕੇ ਕਈ ਦਿਨਾ ਤੱਕ ਆਕਾਸ਼ ਵਿਚ ਵਿਚਰਦਾ ਰਿਹਾ। ਇਕ ਦਿਨ ਉਸ ਨੇ ਉਤਸੁਕਤਾ ਵੱਸ ਪਿੱਛੇ ਮੁੜ ਕੇ ਵੇਖਿਆ। ਉਸ ਦੇ ਦਾਦੇ ਨੇ ਅਜਿਹਾ ਕਰਨ

ਤੋਂ ਵਰਜਿਆ ਹੋਇਆ ਸੀ । ਫਲਸਰੂਪ ਉਹ ਉਡਦਾ ਘੋੜਾ ਆਪਣੀ ਜਾਦੂ ਸ਼ਕਤੀ ਤੋਂ ਹੀਣਾ ਹੋ ਗਿਆ ਅਤੇ ਕਿਜਾਈ ਮਾਲਨੀ (ਮਾਲਣ) ਦੇ ਬਾਗ਼ ਵਿਚ ਉੱਤਰ ਪਿਆ । ਬਾਗ਼ ਪਿੱਛਲੇ ਬਾਰ੍ਹਾਂ ਵਰ੍ਹਿਆਂ ਤੋਂ ਵੀਰਾਨ ਪਿਆ ਸੀ । ਜਿਵੇਂ ਹੀ ਫੂਲਕੰਵਰ ਨੇ ਬਾਗ਼ ਵਿਚ ਪੈਰ ਰੱਖਿਆ, ਸੁਕੇ ਪੌਦੇ ਹਰੇ ਭਰੇ ਹੋ ਗਏ ਅਤੇ ਉਹ ਰੰਗ-ਬਰੰਗੇ ਫੁੱਲਾਂ ਨਾਲ ਲਹਿਰਾਣ ਲੱਗੇ । ਫਿਰ ਮਾਲਣ ਦੀ ਮਦਦ ਨਾਲ ਰਾਜਕੁਮਾਰ ਅਤੇ ਉਸ ਇਲਾਕੇ ਦੀ ਰਾਜ ਕੰਨਿਆ ਪਚਤੁਲਾ ਦੇ ਵਿਚ ਪ੍ਰੇਮ ਦੇ ਸੰਬੰਧ ਉਭਰਨ ਲੱਗੇ । ਰਾਜਕੁਮਾਰ ਨੂੰ ਚੋਰ ਸਮਝ ਕੇ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਰਾਜੇ ਦੇ ਹੁਕਮ ਦੀ ਪਾਲਨਾ ਕਰਦੇ ਹੋਏ ਜਲਾਦ ਉਸ ਨੂੰ ਕਤਲ ਕਰਨ ਵਾਲਾ ਹੀ ਸੀ ਕਿ ਕਿਸੇ ਢੰਗ ਨਾਲ ਉਹ ਦੋਵੇਂ ਉਥੋਂ ਨੱਠ ਗਏ । ਸੰਘਣੇ ਜੰਗਲ ਵਿਚ ਰਾਜਕੁਮਾਰੀ ਨੇ ਅਰੁਣ ਅਤੇ ਜਾਗਰ ਨਾਂ ਦੇ ਦੋ ਪੁੱਤਰਾਂ ਨੂੰ ਜਨਮ ਦਿੱਤਾ । ਇਕ ਦਿਨ ਫੂਲਕੰਵਰ ਖੂਹ ਉੱਤੇ ਪਾਨੀ ਭਰਨ ਲਈ ਗਿਆ ਕਿ ਇਕ ਸਫੇਦ ਹਾਥੀ ਉਸ ਨੂੰ ਚੁਕ ਕੇ ਕਿਤੇ ਦੂਰ ਥਾਂ ਲੈ ਗਿਆ । ਉਧਰ ਪਚਤੁਲਾ ਨੂੰ ਕਿਸੇ ਸੌਦਾਗਰ ਦੇ ਆਦਮੀ ਜ਼ਬਰਦਸਤੀ ਉਧਾਲ ਕੇ ਲੈ ਗਏ । ਦੋਵੇਂ ਬੱਚੇ ਟਾਰਜ਼ਨ ਵਾਗ ਜੰਗਲ ਦੇ ਪਸ਼ੂਆਂ ਵਿਚ ਹੀ ਪਲੇ । ਵੱਡੇ ਹੋ ਕੇ ਉਹ ਚੀਥੜੇ ਪਹਿਨ ਕੇ ਤੇ ਹੱਥ ਵਿਚ ਤੋਕਾਰੀ (ਇਕ ਤਰ੍ਹਾ ਦਾ ਤੰਤੂ ਸਾਜ਼) ਉੱਤੇ ਲਵ-ਕਸ਼ ਦੀ ਤਰ੍ਹਾਂ ਮਾਲਿਤ ਗਾਉਂਦੇ ਹੋਏ ਇਧਰ ਉਧਰ ਭਟਕਦੇ ਫਿਰਨ ਲੱਗੇ । ਇਸ ਤਰ੍ਹਾਂ ਉਹ ਘੁੰਮਦੇ ਫਿਟਦੇ ਇਕ ਦਿਨ ਆਪਣੀ ਮਾਂ ਦੇ ਕੋਲ ਜਾ ਪਹੁੰਚੇ । ਉਸ ਨੂੰ ਵੀ ਉਨ੍ਹਾਂ ਨੇ ਆਪਣੀ ਹੱਡ ਬੀਤੀ ਦੇ ਗੀਤ ਸੁਣਾਏ । ਉਨ੍ਹਾਂ ਦੀ ਗਾਥਾ ਵਿਚ ਆਪਣੀ ਹੀ ਕਹਾਣੀ ਸੁਣ ਕੇ, ਰਾਜ-ਕੰਨਿਆ ਨੇ ਉਨ੍ਹਾ ਨੂੰ ਪਛਾਣ ਲਿਆ । ਇਸ ਦੇ ਬਾਅਦ ਅਰੁਣ ਅਤੇ ਜਾਗਰ ਉਸ ਦੇਸ ਵਿਚ ਪੁੱਜੇ ਜਿਥੇ ਫੂਲਕੰਵਰ ਰਾਜ ਭੋਗ ਰਿਹਾ ਸੀ । ਉਸ ਨੇ ਵੀ ਉਨ੍ਹਾਂ ਨੂੰ ਪਛਾਣ ਲਿਆ । ਉਸ ਨੇ ਸੌਦਾਗਰ ਦੇ ਆਦਮੀਆ ਨੂੰ ਮਾਰ ਕੇ ਪਚਤੁਲਾ ਨੂੰ ਆਪਣੇ ਮਹਿਲ ਵਿਚ ਮੰਗਵਾ ਲਿਆ ।

ਮਾਲਿਤ ਦੀ ਇਕ ਹੋਰ ਕਿਸਮ ਜੋ ਬੜੀ ਲੋਕ ਪ੍ਰਿਯ ਹੈ 'ਜਨ ਗਭਰੂਰ ਗੀਤ' ਹੈ । ਗਭਰੂ ਦਾ ਅਰਥ ਹੁੰਦਾ ਹੈ ਯੁਵਤੀ—ਗ ਦੇ ਭਾਵ ਦੇਹ ਅਤੇ ਭਰੂ ਦਾ ਭਰੀ ਹੋਈ । ਜਨ ਗਭਰੂ ਗਰੂਛਾਰ ਦੇ ਇਲਕੇ ਦੇ ਬੁੱਢੇ ਰਾਜੇ ਦੀ ਕੰਨਿਆ ਸੀ । ਉਸ ਨੇ ਨੌਂ ਸੌ ਯੁਵਕਾਂ ਨੂੰ ਪ੍ਰੀਖਿਆ ਵਿਚ ਹਰਾ ਕੇ ਬੰਦੀਖ਼ਾਨੇ ਵਿਚ ਕੈਦ ਕਰ ਰੱਖਿਆ ਸੀ । ਕਾਲੀਧਨ ਨਟ ਦੀ ਜਨਾ ਦੀ ਪ੍ਰੀਖਿਆ ਵਿਚ ਨਸੀਬ ਅਜ਼ਮਾਉਣ ਲਈ ਪੁਜਾ । ਪਰੰਤੂ ਉਹ ਵੀ ਹਾਰ ਗਿਆ । ਸ਼ਹਿਜ਼ਾਦੀ ਨੇ ਉਸ ਦਾ ਨੱਕ ਕੰਨ ਕੱਟ ਕੇ ਉਸ ਨੂੰ ਘਰ ਜਾਣ ਦਿੱਤਾ । ਬਦਲੇ ਦੀ ਭਾਵਨਾ ਤੋਂ ਪ੍ਰੇਰਤ ਹੋ ਕੇ ਕਾਲੀਧਨ ਨਾਗਾਓਂ ਪੁੱਜਾ ਅਤੇ ਉਸ ਨੇ ਗੋਪੀ ਚੰਦ ਕੰਵਰ ਅੱਗੇ ਬੇਨਤੀ ਕੀਤੀ ਕਿ ਉਹ ਕਿਸੇ ਤਰ੍ਹਾਂ ਜਨਾ ਨੂੰ ਹਰਾ ਦੇਵੇ । ਬ੍ਰਹਮ ਪੁੱਤਰ ਪਾਰ ਕਰਕੇ ਗੋਪੀ ਚੰਦ ਗਰੂਛਾਰ ਪੁੱਜਾ । ਉਸ ਨੇ ਸ਼ਹਿਜ਼ਾਦੀ ਨੂੰ ਤਿੰਨਾ ਪ੍ਰੀਖਿਆਵਾਂ ਵਿਚ ਹਰਾ ਦਿੱਤਾ । ਉਸਨੂੰ ਸ਼ਰਤ ਦੇ ਅਨੁਸਾਰ ਗੋਪੀ ਚੰਦ ਨੂੰ ਆਪਣੇ ਪਤੀ ਦੇ ਰੂਪ ਵਿਚ ਕਬੂਲ ਕਰਨਾ ਪਿਆ । ਬੁੱਢੇ ਰਾਜੇ ਨੇ ਗੋਪੀ ਚੰਦ ਨਾਲ ਲੜਨ ਲਈ ਆਪਣੇ ਪੁੱਤਰ ਅਭਿਮਾਨ ਨੂੰ ਭੇਜਿਆ । ਪਰੰਤੂ ਉਹ ਯੁੱਧ ਵਿਚ ਮਾਰਿਆ ਗਿਆ । ਇਸ ਤੋਂ ਬਾਅਦ ਰਾਜੇ ਨੇ 240 ਹਾਥੀਆਂ ਦਾ ਲਸ਼ਕਰ ਭੇਜਿਆ । ਗੋਪੀ ਚੰਦ ਨੇ

ਆਪਣੀ ਤਲਿਸਮੀ ਸਕਤੀ ਨਾਲ ਉਨ੍ਹਾਂ ਉੱਤੇ ਭੂੰਡਾਂ ਦਾ ਝੁੰਡ ਛੱਡ ਦਿੱਤਾ, ਜਿਸ ਨਾਲ ਉਹ ਘਬਰਾ ਕੇ ਨੱਠ ਗਏ। ਗਰੂਛਾਰ ਨੂੰ ਭੇਜਣ ਤੋਂ ਪਹਿਲਾਂ ਗੋਪੀ ਚੰਦ ਦੀ ਵਿਧਵਾ ਮਾਤਾ ਨੇ ਜਨਾ ਦੀ ਬੜੀ ਨਿੰਦਿਆ ਕੀਤੀ ਸੀ। ਪਰੰਤੂ ਜਦੋਂ ਉਹ ਉਸ ਨੂੰ ਵਿਆਹ ਕੇ ਘਰ ਲੈ ਆਇਆ ਤਾਂ ਬੁੱਢੀ ਵਿਧਵਾ ਉਸ ਦੇ ਰੂਪ ਦੀ ਪ੍ਰਸ਼ੰਸਾ ਕਰਨ ਲੱਗੀ ਅਤੇ ਦਿਲੋਂ ਉਸ ਨੂੰ ਚਾਹੁਣ ਲੱਗੀ।

ਇਨ੍ਹਾਂ ਦੋਹਾਂ ਕਾਵਿ ਕਥਾਵਾ ਦਾ ਮੁੱਢ ਅਹੋਮ ਯੁੱਗ ਦੇ ਕਿਸੇ ਵੇਲੇ ਹੋਇਆ ਜਾਪਦਾ ਹੈ। ਫੂਲਕੰਵਰ ਦੀ ਦੰਦ ਕਥਾ ਵਿਚ ਬਰੂਆ, ਫੂਕਾਨ, ਰਾਜਖੋਵਾ, ਤਮੁਲੀ ਆਦਿ ਪਦ ਅਹੋਮ ਰਾਜ-ਵਿਵਸਥਾ ਦੀ ਹੀ ਦੇਣ ਸਨ। ਅੱਜ ਵੀ ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਫੂਲਕੰਵਰ ਦਾ ਰਾਜ ਸ਼ਿਬਸਾਗਰ ਜਿਲ੍ਹੇ ਦੇ ਬਾਕਟ ਖੇਤਰ ਵਿਚ ਸੀ। ਮਨੀਕੰਵਰ ਦਾ ਨਗਰ ਬਾਰਕਲਾ ਨੂੰ ਅਹੋਮ ਰਾਜੇ ਗਦਾਧਰ ਸਿੰਘ ਨੇ ਵਸਾਇਆ ਸੀ। ਇਸ ਤੋਂ ਇਲਾਵਾ ਕਥਾ ਵਿਚ ਉਲਿਖਤ ਦਿਖਾਓ ਨਦੀ, ਬਾਲਾਮ ਅਤੇ ਅਮਗੁਰੀ ਵੀ ਇਸੇ ਜਿਲ੍ਹੇ ਵਿਚ ਸਥਿਤ ਹਨ, ਜਿਥੇ ਅਹੋਮ ਲੋਕ ਕਾਫੀ ਮਾਤਰਾ ਵਿਚ ਵੱਸੇ ਹੋਏ ਹਨ। 'ਜਨ-ਗਭਰੂਰ' ਗੀਤ ਵਿਚ ਵਰਣਿਤ ਯੁੱਧ ਬਰਮੀ ਅਤੇ ਸਾਗਫੋ ਲੋਕਾਂ ਨਾਲ ਹੋਏ ਯੁੱਧ ਇਸ ਗਾਥਾ ਨੂੰ ਅਹੋਮ ਦੇ ਰਾਜ ਪ੍ਰਬੰਧ ਦੇ ਪਿਛਲੇਰੇ ਅਰਸੇ ਨਾਲ ਜੋੜਦੇ ਹਨ। ਉਸ ਦੀ ਤੁਲਨਾ ਬੰਗਾਲ ਦੀ ਗੋਪੀ ਚੰਦ—ਮੈਨਾਵਤੀ ਗਾਥਾ ਦੇ ਨਾਲ ਕੀਤੀ ਜਾ ਸਕਦੀ ਹੈ। ਦੋਹਾਂ ਵਿਚ ਅਰਬੀ ਸ਼ਬਦ ਕਾਫੀ ਮਾਤਰਾ ਵਿਚ ਮਿਲਦੇ ਹਨ। ਹੋ ਸਕਦਾ ਹੈ ਕਿ ਇਹ ਕਥਾ ਬੰਗਾਲ ਦੇ ਉਨ੍ਹਾਂ ਮੁਸਲਮਾਨ ਸਿਪਾਹੀਆਂ ਦੇ ਨਾਲ ਹੀ ਆਈ ਹੋਵੇ ਜੋ ਆਸਾਮ ਵਿਚ ਧਾੜਵੀਆ ਦਾ ਰੂਪ ਧਾਰ ਕੇ ਆਏ ਸਨ। ਕੁਝ ਲੋਕਾਂ ਦਾ ਕਹਿਣਾ ਹੈ ਕਿ ਉਸ ਗਾਥਾ ਦੀ ਰਚਨਾ ਆਸਾਮ ਵਿਚ ਹੀ ਮਾਰੀਆ ਮੁਸਲਮਾਨਾਂ ਦੁਆਰਾ ਹੋਈ ਸੀ। ਗੁਮਨਾਮ, ਅਨਪੜ੍ਹ ਕਵੀਆਂ ਨੇ ਇਨ੍ਹਾ ਕਾਵਿ ਕਥਾਵਾ ਨੂੰ ਕਿਸੇ ਪਰੰਪਰਾਗਤ ਜਾਂ ਪ੍ਰਵਾਸੀ ਕਥਾ ਤੇ ਆਧਾਰਿਤ ਕੀਤਾ ਹੋਵੇਗਾ ਅਤੇ ਸਮੇਂ ਸਮੇਂ ਉਨ੍ਹਾਂ ਵਿਚ ਆਪਣੇ ਯੁੱਗ ਦਾ ਰੰਗ ਅਤੇ ਆਚਾਰ ਵਿਹਾਰ ਨੂੰ ਜੋੜ ਲਿਆ ਹੋਵੇਗਾ। ਮਨੀ-ਕੰਵਰ ਵਿਚ ਉੱਡਣ ਵਾਲਾ ਘੋੜਾ ਸ਼ੁਧ ਰੂਪ ਵਿਚ ਪਰੀ ਕਥਾਵਾਂ ਵਿਚੋਂ ਆਇਆ ਹੈ। ਮਹਾਂ ਕਵੀ ਕਾਲੀਦਾਸ ਦੇ ਬਚਪਨ ਬਾਰੇ ਪ੍ਰਚਲਤ ਦੰਤ ਕਥਾਵਾਂ ਦੀਆਂ ਰੂੜ੍ਹੀਆਂ ਉੱਤੇ ਵੀ, ਰਾਜ-ਕੰਨਿਆ ਦੁਆਰਾ ਆਪਣੇ ਨਾਲ ਵਿਆਹ ਦੀ ਕਾਮਨਾ ਕਰਨ ਵਾਲੇ ਦੀ ਪ੍ਰੀਖਿਆ ਲੈਣੀ ਦੀ ਬੁਨਿਆਦ ਰੱਖੀ ਜਾਪਦੀ ਹੈ। ਇਹ ਸਭ ਗੱਲਾਂ ਲੋਕ-ਕਲਪਨਾ ਵਿਚ ਰਲ-ਗਡ ਹੋ ਗਈਆ ਹੋਣਗੀਆਂ। ਬੀਹੂ ਗੀਤਾਂ ਦੇ ਵਾਂਗ ਹੀ ਮਾਲਿਤਾਂ ਦੀ ਵੀ ਕੇਂਦਰੀ ਸੁਰ ਸਰੋਦਮਈ ਹੈ ਅਤੇ ਉਹ ਅਕਸਰ ਰੋਮਾਂਟਿਕ ਸੁਭਾਅ ਦੇ ਹਨ। ਸ਼ੈਲੀ ਅਤੇ ਅਭਿਵਿਅਕਤੀ ਵਿਚ ਵੀ ਉਹ ਬੀਹੂ ਗੀਤਾਂ ਨਾਲ ਕਾਫੀ ਮਿਲਦੇ ਜੁਲਦੇ ਹਨ। ਫੂਲਕੰਵਰ ਅਤੇ ਮਨੀਕੰਵਰ ਦੀਆਂ ਕਾਵਿ ਕਥਾਵਾਂ ਨੂੰ ਬੀਹੂ ਗੀਤਾਂ ਦੇ ਨਾਲ ਹੀ ਬੀਹੂ ਉਤਸਵ ਦੇ ਦੌਰਾਨ ਗਾਇਆ ਜਾਂਦਾ ਹੈ।

ਕੁਝ ਕਾਵਿ-ਕਥਾਵਾ ਦੇ ਖੰਡਿਤ ਅੰਸ਼ ਵੀ ਮਿਲੇ ਹਨ। ਇਹ ਸਭ ਅਧੂਰੇ ਹੋਣ ਕਾਰਨ, ਉਨ੍ਹਾਂ ਦੀਆਂ ਸੰਪੂਰਨ ਕਥਾਵਾਂ ਹੁਣ ਤੱਕ ਸਥਾਪਿਤ ਨਹੀਂ ਹੋ ਸਕੀਆਂ। ਮੈਦਾਨੀ ਆਸਾਮ ਵਿਚ ਸੰਕਲਿਤ ਕੀਤੀਆਂ ਗਈਆਂ ਕੁਝ ਖੰਡਿਤ ਅੰਸ ਵਾਲੀਆਂ

ਕਾਵਿ ਕਥਾਵਾਂ ਵਿਚੋਂ ਬੈਦੇਸੀ ਕੁੰਵਰ (ਵਿਦੇਸ਼ੀ ਕੰਵਰ) ਅਤੇ ਦੁਬਲਾ ਸ਼ਾਤੀ ਦੇ ਅਜਿਹੇ ਚਰਿਤਰ ਹਨ। ਬੈਦੇਸੀ ਕੁੰਵਰ ਮਾਗੁਰੀ ਦੇ ਧਨ ਸਉਦ (ਸੌਦਾਗਰ) ਦਾ ਪੁੱਤਰ ਸੀ। ਉਹ ਇਕ ਰਾਤ ਕਿਸੇ ਦੇ ਘਰ ਮਹਿਮਾਨ ਬਣ ਕੇ ਰਿਹਾ, ਜਿਥੇ ਕੋਈ ਗੁਮਨਾਮ ਮੁਟਿਆਰ ਉਸ ਉੱਤੇ ਮੋਹਿਤ ਹੋ ਗਈ। ਰਾਤ ਭਰ ਦੀ ਪ੍ਰੇਮ ਕੀੜਾ ਦੇ ਬਾਅਦ ਸਵੇਰੇ ਉਹ ਆਪਣੇ ਰਸਤੇ ਪੈ ਗਿਆ। ਦੂਜੀ ਕਾਵਿ ਕਥਾ ਦੀ ਨਾਇਕਾ ਦੁਬਾਲਾ ਵਿਆਹੁਤਾ ਤੀਵੀਂ ਸੀ। ਇਕ ਸੌਦਾਗਰ ਉਸ ਦੇ ਘਰ ਰਿਹਾ ਅਤੇ ਉਸ ਦੇ ਪ੍ਰੇਮ ਬੰਧਨ ਵਿਚ ਬੱਝ ਗਿਆ। ਉਸ ਨੇ ਉਸ ਤੀਵੀਂ ਨਾਲ ਵਿਆਹ ਕਰਨਾ ਚਾਹਿਆ। ਪਰ ਆਪਣੀ ਨਾਨੀ ਮਾਲਣੀ ਦੁਆਰਾ ਉਸ ਨੇ ਅਜਿਹੀਆਂ ਮੁਸ਼ਕਲ ਮੰਗਾਂ ਪੇਸ਼ ਕੀਤੀਆਂ ਕਿ ਸੌਦਾਗਰ ਨੂੰ ਨਿਰਾਸ਼ ਹੋ ਕੇ ਵਾਪਸ ਜਾਣਾ ਪਿਆ। ਇਕ ਤੀਜੇ ਗੀਤ ਵਿਚ ਸੇਂਦੂਰੀ ਪਮਿਲੀ ਦੀ ਕਥਾ ਦਾ ਵਰਣਨ ਹੈ। ਉਹ ਜੋਰਹਾਟ ਪਰਗਣੇ ਦੇ ਮੈਨਾਮਾਜੀ ਪਿੰਡ ਦੀ ਵਸਨੀਕ ਸੀ। ਉਸਦਾ ਸਮਾਂ ਉਨ੍ਹੀਵੀਂ ਸ਼ਤਾਬਦੀ ਦਾ ਅੰਤਲਾ ਦਹਾਕਾ ਸੀ, ਜਦੋਂ ਕਿ ਆਸਾਮ ਵਿਚ ਰੇਲ ਅਤੇ ਤਾਰ ਲਈ ਮੁਢੱਲੇ ਪ੍ਰਬੰਧ ਹੋ ਰਹੇ ਸਨ। ਪੱਛਮ ਤੋਂ ਕਿਸੇ ਨਿਪਾਲੀ ਨੇ ਮੈਨਾਮਾਜੀ ਵਿਚ ਆ ਕੇ ਮੱਝਾਂ ਦਾ ਵਾੜਾ ਬਣਾਇਆ। ਸੇਂਦੂਰੀ ਪਮਿਲੀ ਅਤੇ ਨੇਪਾਲ ਗਵਾਲੇ ਵਿਚਕਾਰ ਛੇਤੀ ਹੀ ਪ੍ਰੇਮ ਸੰਬੰਧ ਕਾਇਮ ਹੋ ਗਏ। ਮੱਝ ਦੇ ਦੁੱਧ-ਦਹੀਂ ਦੇ ਚੜ੍ਹਾਵੇ ਦੇ ਦੇ ਕੇ ਗਵਾਲੇ ਨੇ ਪਮਿਲੀ ਦੀ ਮਾਂ ਨੂੰ ਰਜ਼ਾਮੰਦ ਕਰਨ ਦੀ ਕੋਸ਼ਿਸ ਕੀਤੀ। ਪਮਿਲੀ ਨੂੰ ਉਹ ਸੰਧੂਰ ਦੀ ਪੁੜੀ ਭੇਟ ਕਰਦਾ ਰਿਹਾ। ਬੀਹੂ ਉਤਸਵ ਦੇ ਪਹਿਲੇ ਦਿਨ ਪਮਿਲੀ ਪਾਣੀ ਲਿਆਣ ਦੇ ਬਹਾਨੇ ਨਦੀ 'ਤੇ ਗਈ ਅਤੇ ਆਪਣੇ ਪ੍ਰੇਮੀ ਨਾਲ ਨੱਠ ਗਈ। ਕਿਹਾ ਜਾਂਦਾ ਹੈ ਕਿ ਮਗਰੋਂ ਉਹ ਦੋਵੇਂ ਨੇਫਾ ਦੀ ਸੀਮਾ ਉੱਤੇ ਸਥਿਤ ਸਦੀਆ ਵਿਚ ਜਾ ਕੇ ਵੱਸ ਗਏ।

ਇਤਿਹਾਸਕ ਵੀਰ-ਗਾਥਾਵਾਂ ਵਿਚੋਂ ਸਭ ਤੋਂ ਜਿਆਦਾ ਪ੍ਰਸਿੱਧ ਬਰਫੂਕਾਨਾਰ ਗੀਤ ਅਤੇ ਅਤੇ ਮਨੀਰਾਮ ਦੇਵਨਾਰ ਗੀਤ ਹਨ। ਦੋਹਾਂ ਗੀਤਾਂ ਵਿਚ ਅਹੋਮ ਦੇ ਰਾਜ ਪ੍ਰਬੰਧ ਦੇ ਅੰਤਲੇ ਭਾਗ ਵਿਚ ਵਾਪਰੀਆਂ ਮਹੱਤਵਪੂਰਨ ਰਾਜਨੀਤਕ ਘਟਨਾਵਾ ਨਾਲ ਸੰਬੰਧਿਤ ਇਤਿਹਾਸ ਪ੍ਰਸਿੱਧ ਵਿਅਕਤੀਆਂ ਦੀ ਕਹਾਣੀ ਪੇਸ ਕੀਤੀ ਗਈ ਹੈ। ਬਾਦਨ ਬਰਫੂਕਾਨ ਗੋਹਾਟੀ ਦਾ ਸੂਬੇਦਾਰ ਸੀ। ਉਸ ਦੀ ਪ੍ਰਧਾਨ ਮੰਤਰੀ ਪੂਰਣਾਨੰਦ ਬੜਾ ਗੋਹਾਟੀ ਨਾਲ ਦੁਸ਼ਮਣੀ ਸੀ। ਬਰਫੂਕਾਨ ਦੀ ਲੜਕੀ ਪ੍ਰਧਾਨ ਮੰਤਰੀ ਦੇ ਪੁੱਤਰ ਦੇ ਨਾਲ ਵਿਆਹੀ ਹੋਈ ਸੀ। ਬਰਫੂਕਾਨ ਨੇ ਕੁਝ ਹੋਰ ਲੋਕਾਂ ਨਾਲ ਮਿਲ ਕੇ ਪ੍ਰਧਾਨ ਮੰਤਰੀ ਦੇ ਵਿਰੁੱਧ ਸਾਜ਼ਸ ਘੜੀ, ਜਿਸ ਦੀ ਖਬਰ ਮਿਲਦੇ ਹੀ ਪ੍ਰਧਾਨ ਮੰਤਰੀ ਨੇ ਉਸ ਨੂੰ ਗ੍ਰਿਫਤਾਰ ਕਰਨ ਲਈ ਫੌਜ ਭੇਜੀ। ਆਪਣੀ ਲੜਕੀ ਵਲੋਂ ਸਾਵਧਾਨ ਕਰ ਦੇਣ ਦੇ ਕਾਰਨ ਬਰਫੂਕਾਨ ਨੱਠ ਗਿਆ ਅਤੇ ਬਰਮੀਆਂ ਨੂੰ ਆਸਾਮ ਉੱਤੇ ਚੜ੍ਹਾ ਲਿਆਇਆ। ਪ੍ਰਧਾਨ ਮੰਤਰੀ ਨੇ ਹੀਰਾ ਚੱਟ ਕੇ ਪ੍ਰਾਣ ਤਿਆਗ ਦਿੱਤੇ। ਇਸ ਦੇ ਬਾਅਦ ਬਰਮੀ ਹਮਲਾਵਰ ਵਲੋਂ ਬੜੇ ਅਤਿਆਚਾਰ ਸ਼ੁਰੂ ਹੋਏ। ਰਾਜ ਮਾਤਾ ਨੇ ਇਕ ਪੇਸ਼ੇਵਰ ਕਾਤਿਲ ਰੂਪ ਸਿੰਘ ਦੁਆਰਾ ਬਰਫੂਕਾਨ ਦੀ ਹੱਤਿਆ ਕਰਵਾ ਦਿੱਤੀ। ਪਰ ਬਰਮੀਆਂ ਨੇ ਦੋਬਾਰਾ ਹੱਲਾ ਕੀਤਾ ਅਤੇ ਰਾਜ ਮਾਤਾ ਅਤੇ ਰੂਪ ਸਿੰਘ ਦੋਹਾਂ ਨੂੰ ਨੱਠਣਾ

ਪਿਆ । ਇਸ ਦੇ ਬਾਅਦ ਛੇ ਸਾਲਾ ਤੱਕ ਬਰਮੀਆਂ ਵਲੋਂ ਹੱਤਿਆ, ਬਲਾਤਕਾਰ ਅਤੇ ਲੁੱਟਮਾਰ ਦਾ ਨਾਚ ਚਲਦਾ ਰਿਹਾ, ਜਿਸ ਨਾਲ ਸਾਰਾ ਇਲਾਕਾ ਤਬਾਹ ਹੋ ਗਿਆ । ਲੋਕ ਘਰ ਬਾਰ ਛੱਡ ਕੇ ਜੰਗਲਾਂ ਵਲ ਨੱਠ ਗਏ । ਇਸ ਦੇ ਬਾਅਦ ਅੰਗਰੇਜ ਆਏ । ਉਨ੍ਹਾਂ ਨੇ ਅਮਨ ਚੈਨ ਕਾਇਮ ਕਰਕੇ ਫਿਰ ਤੋਂ ਸ਼ਾਂਤੀ ਸਥਾਪਿਤ ਕੀਤੀ ਅਤੇ ਪਰਜਾ ਸੁਖੀ ਹੋਈ । ਪਰ ਹੁਣ ਦੇਸ ਵਿਦੇਸ਼ੀਆਂ ਦੇ ਅਧੀਨ ਹੋ ਗਿਆ । ਇਸ ਕਾਵਿ-ਕਥਾ ਵਿਚ ਇਹੋ ਕਹਾਣੀ ਬਿਆਨ ਕੀਤੀ ਗਈ ਹੈ । ਇਧਰ ਉਧਰ ਥੋੜ੍ਹੇ ਬਹੁਤ ਪਰਿਵਰਤਨ ਨਾਲ ਇਸ ਕਥਾ ਦੇ ਕਈ ਸਥਾਨਿਕ ਪਾਠ ਭੇਦ ਮਿਲਦੇ ਹਨ । ਪਰ ਇਨ੍ਹਾਂ 'ਸਭਨਾ' ਵਿਚ ਬੁਨਿਆਦੀ ਇਤਿਹਾਸ ਨੂੰ ਬੜੀ ਸੁਹਿਰਦਤਾ ਦੇ ਨਾਲ ਨਿਭਾਇਆ ਗਿਆ ਹੈ । ਜਨ-ਸਾਧਾਰਨ ਦੀ ਕੁਝ ਲੋਕਾਂ ਪ੍ਰਤੀ ਹਮਦਰਦੀ ਅਤੇ ਕੁਝ ਹੋਰਨਾ ਪ੍ਰਤੀ ਅਰੁਚੀ ਬੜੀ ਸਪਸ਼ਟਤਾ ਨਾਲ ਵਿਅਕਤ ਹੋਈ ਹੈ । ਪ੍ਰਧਾਨ ਮੰਤਰੀ ਪੂਰਣਾਨੰਦ ਨੂੰ ਸੁਚੱਜਾ ਰਾਜ ਪ੍ਰਬੰਧਕ ਅਤੇ ਈਸ਼ਵਰ ਦਾ ਅਵਤਾਰ ਦੱਸਿਆ ਗਿਆ ਹੈ । ਪਰ ਇਕ ਥਾਂ ਉਸ ਨੂੰ ਨਾਰਕੀ (ਨਰਕ ਦਾ ਵਸਨੀਕ) ਵੀ ਕਿਹਾ ਗਿਆ ਹੈ, ਕਿਉਂਕਿ ਉਸ ਦੇ ਕਾਰਨ ਬਾਦਨ ਨੂੰ ਬਰਮੀਆਂ ਨੂੰ ਬੁਲਾਣਾ ਪਿਆ । ਰੂਪ ਸਿੰਘ ਅਤੇ ਰਾਜ ਮਾਤਾ ਦੀ ਕਰੜੀ ਆਲੋਚਨਾ ਕੀਤੀ ਗਈ ਹੈ ਬੜੇ ਸਰਲ ਅਤੇ ਠੇਠ ਭਾਸ਼ਾ ਵਿਚ ਰਚਿਆ ਗਿਆ ਬਦਫੂ ਕਾਨਾਰ ਗੀਤਾ, ਇਕ ਘੋਰ ਇਤਿਹਾਸਕ ਬਿਪਤਾ ਪ੍ਰਤੀ ਪ੍ਰਗਟ ਕੀਤੀ ਗਈ ਲੋਕਾ ਦੀ ਵਿਸਾਦਮਈ ਪ੍ਰਤਿਕਿਰਿਆ ਹੈ । ਇਸ ਕੌਮੀ ਦੁਖਾਂਤ ਵਿਚ ਸਮੁੱਚੀ ਜਾਤੀ ਦੀਆ ਭਾਵਨਾਵਾਂ ਦਾ ਵਰਣਨ ਹੈ ।

56ਮਨੀਰਾਮ ਦੇਵਨ ਆਧੁਨਿਕ ਭਾਰਤ ਦੇ ਪਹਿਲੇ ਰਾਸ਼ਟਰੀ ਨੇਤਾਵਾਂ ਵਿਚੋਂ ਇਕ ਸੀ । 1957 ਈਸਵੀ ਵਿਚ ਜਦੋਂ ਪਹਿਲੇ ਸੁਤੰਤਰਤਾ ਸੰਗਰਾਮ ਦੇ ਸ਼ੋਅਲੇ ਭੜਕ ਰਹੇ ਸਨ, ਤਾ ਇਸ ਆਸਾਮੀ ਦੇਸ਼ ਸਨੇਹੀ ਨੇ ਆਸਾਮ ਦੀਆ ਰਾਸਟਰੀ ਸਕਤੀਆਂ ਨੂੰ ਅੰਗਰੇਜਾ ਦੇ ਖਿਲਾਫ਼ ਸੰਗਠਿਤ ਕਰਨ ਦਾ ਯਤਨ ਕੀਤਾ । ਮਨੀਰਾਮ ਨੇ ਆਰੰਭ ਵਿਚ ਰਾਜ ਪ੍ਰਬੰਧ ਨੂੰ ਸੰਗਠਿਤ ਕਰਨ ਵਿਚ ਅੰਗਰੇਜਾਂ ਦੀ ਮਦਦ ਕੀਤੀ ਸੀ । ਉਸ ਨੇ 'ਲੋਕਾ ਦੀ ਖਲ ਉਦੇੜਨ ਲਈ' ਥਾ ਥਾਂ ਤੇ ਦੀਵਾਨੀ ਅਤੇ ਫੌਜਦਾਰੀ ਅਦਾਲਤਾਂ ਸਥਾਪਿਤ ਕਰਨ ਵਿਚ ਵੀ ਮਦਦ ਕੀਤੀ ਸੀ । ਪਰ ਮਗਰੋਂ ਉਸ ਦਾ ਮਨ ਬਦਲ ਗਿਆ । ਜਦੋਂ ਉਸ ਨੇ ਕਪਟੀ ਅੰਗਰੇਜ਼ਾ ਦੀ ਨੀਤ ਖੋਟੀ ਵੇਖੀ, ਤਾਂ ਉਸ ਨੇ ਬਗਾਵਤ ਕਰਨ ਲਈ ਸਾਜਿਸ ਘੜੀ । ਫਿਰਤੂ ਗਾਇਕਾ ਦੁਆਰਾ ਉਸ ਨੇ ਕਲਕੱਤੇ ਤੋਂ ਆਸਾਮ ਵੱਲ ਗੁਪਤ ਸੂਚਨਾਵਾਂ ਭੇਜੀਆਂ । ਪਰੰਤੂ ਮੰਦੇ ਭਾਗੀਂ ਉਸ ਦਾ ਭੇਦ ਪ੍ਰਗਟ ਹੋ ਗਿਆ ਅਤੇ ਅੰਗਰੇਜਾਂ ਨੇ, ਭਾਰਤੀ ਪੁਲਿਸ ਦੇ ਅਫਸਰਾਂ ਦੀ ਮਦਦ ਨਾਲ ਉਸ ਨੂੰ ਗ੍ਰਿਫ਼ਤਾਰ ਕਰ ਲਿਆ । 1858 ਈਸਵੀ ਵਿਚ ਉਸ ਨੂੰ ਅਤੇ ਉਸ ਦੇ ਇਕ ਨਿਕਟ ਸਾਥੀ ਪਿਯਾਲੀ ਬਰੂਆ ਨੂੰ ਨਾਂ ਮਾਤਰ ਮੁਕੱਦਮੇ ਦੀ ਸੁਣਵਾਈ ਤੇ ਵਿਖਾਵਾ ਕਰਕੇ ਜੋਰਹਟ ਵਿਚ ਫਾਸੀ ਦੇ ਦਿੱਤੀ ਗਈ । ਉਸ ਦੀ ਇਸ ਬਹਾਦਰੀ, ਦੇਸ਼ ਭਗਤੀ ਅਤੇ ਮਹਾਨ ਕੁਰਬਾਨੀ ਤੋਂ ਲੋਕਾਂ ਵਿਚ ਜਾਗਰਤੀ ਪੈਦਾ ਹੋਈ ਅਤੇ ਉਸ ਦੀ ਮੌਤ ਉੱਤੇ 'ਮਨੀਰਾਮ ਦੇਵਨਾਰ ਗੀਤ ਰਚੇ ਗਏ ਜੋ ਬੜੇ ਸੰਵੇਦਨਾਸੀਲ ਅਤੇ ਮਨ ਹਲੂਣਨ ਵਾਲੇ ਹਨ :

ਤੂੰ ਤਾਂ ਸੋਨੇ ਦਾ ਹੁੱਕਾ ਪੀਤਾ ਏ, ਮਨੀਰਾਮਾ।
ਚਾਂਦੀ ਦੇ ਹੁੱਕੇ ਵਿਚੋਂ ਵੀ ਘੁਟ ਭਰੇ ਹਨ।
ਸ਼ਾਹੀ ਦਰਬਾਰ ਵਿਚ ਤੇਰੇ ਤੋਂ ਕਿਹੜੀ ਭੁਲ ਹੋਈ ?
ਕਿ ਤੈਨੂੰ ਸੂਲੀ ਉੱਤੇ ਟੰਗ ਦਿੱਤਾ ਗਿਆ।
ਮਨੀਰਾਮ ਤਾਂ ਬੇਤਾਜ ਬਾਦਸ਼ਾਹ ਸੀ,
ਉਸ ਦੇ ਮੂੰਹੋਂ ਨਿਕਲੀ ਗੱਲ ਕਾਨੂੰਨ ਵਾਗ ਮੰਨੀ ਜਾਂਦੀ,
ਉਸ ਨੇ ਫ਼ੌਜਦਾਰੀ ਅਤੇ ਦੀਵਾਨੀ ਅਦਾਲਤ ਲਗਾਈ
ਲੋਕਾਂ ਦੀ ਮਾਨੋਂ ਖਲ ਉਦੇੜੀ।

'ਇਸ ਗੀਤ ਦੀ ਰਚਨਾ ਕਰਨ ਵਾਲੇ ਗੁਮਨਾਮ ਕਵੀ ਜਾਂ ਕਵੀਆਂ ਨੇ ਕਲਪਨਾ ਕੀਤੀ ਹੈ ਕਿ ਮਨੀਰਾਮ ਦੇ ਫਾਂਸੀ ਲਗਣ ਦੀ ਖ਼ਬਰ ਸੁਣਦੇ ਸਾਰ ਪੂਰਾ ਦੇਸ਼ ਦਿਲ ਤੜਫਾ ਦੇਣ ਵਾਲੇ ਦੁੱਖ ਵਿਚ ਡੁੱਬ ਗਿਆ। ਪਸ਼ੂ ਪੰਛੀ ਵੀ ਚਿਚਲਾਣਾ ਭੁੱਲ ਗਏ। ਦੇਵਨ ਦੀ ਪਤਨੀ ਚੰਪਾਵਤੀ ਗਭਰੂ ਦਾ ਵਰਣਨ ਕਰਨ ਲੱਗਿਆਂ ਤਾਂ ਕਵੀਆਂ ਦੀ ਭਾਵਨਾ ਸਿਖਰ ਉੱਤੇ ਜਾ ਪੁੱਜੀ। ਗੀਤ ਦੇ ਤਾਣੇ ਪੇਟੇ ਵਿਚ ਲੋਕ ਧਾਰਨਾਵਾਂ ਅਤੇ ਵਿਸ਼ਵਾਸ ਵੀ ਓਤਪੋਤ ਹਨ :

ਚੰਪਾਵਤੀ ਗੱਭਰੂ ਦਾ ਸੰਧੂਰ ਪੂੰਝਿਆ ਗਿਆ,
ਉਹਦਾ ਸੱਜਾ ਹੱਥ ਫਰਕਣ ਲੱਗਾ,
ਕਾਂ ਸ਼ੋਰ ਮਚਾਣ ਲੱਗੇ, ਉਲੂ ਬੋਲਣ ਲੱਗੇ,
ਉਸ ਨੇ ਸੁਪਨੇ ਵਿਚ ਅਗਲੇ ਦੰਦ ਡਿਗਦੇ ਵੇਖੇ,
ਤੂੰ ਆਜ਼ਾਦੀ ਲਿਆਣੀ ਚਾਹੀ ਸੀ, ਮਨੀ ਰਾਮ!
ਪਰ ਕਿਸੇ ਨੇ ਪਿੱਛੋਂ ਛਿੱਕ ਮਾਰੀ।
ਦੋਸਤ ਹੀ ਤੇਰੇ ਦੁਸ਼ਮਣ ਹੋ ਗਏ,
ਤੇ ਜੋਰਹਾਟ ਵਿਚ ਤੂੰ ਸੂਲੀ ਚੜ੍ਹ ਗਿਆ।

ਅਪੂਰਣ ਹੁੰਦੇ ਹੋਏ ਵੀ ਹੇਠ ਲਿਖੇ ਵਿਅਕਤੀਆਂ ਨਾਲ ਸੰਬੰਧਿਤ ਗੀਤਾਂ ਦੀ ਮਹੱਤਵਪੂਰਨ ਇਤਿਹਾਸਕ ਕਾਵਿ ਕਥਾਵਾਂ ਵਿਚ ਗਿਣਤੀ ਹੁੰਦੀ ਹੈ :

1. ਜੈਮਤੀ ਕੁੰਵਰੀ :—ਇਹ ਉਚ-ਕੁਲੀਨ ਘਰਾਣੇ ਦੀ ਇਸਤਰੀ ਸੀ। ਉਸ ਨੂੰ ਖੁੱਲ੍ਹੇ ਖੇਤਾਂ ਵਿਚ ਇਕ ਕੰਡਿਆਲੇ ਰੁੱਖ ਨਾਲ ਬੰਨ੍ਹ ਦਿੱਤਾ ਗਿਆ ਅਤੇ ਬੜੇ ਤਸੀਹੇ ਦਿੱਤੇ ਗਏ। ਪਰ ਉਸ ਨੇ ਦੁਸ਼ਮਣ ਨੂੰ ਆਪਣੇ ਪਤੀ ਗਦਾਪਣੀ ਜਾਂ ਗਦਾਧਰ ਦਾ ਪਤਾ-ਠਿਕਾਣਾ ਨਾ ਦੱਸਿਆ। ਉਸ ਦਾ ਪਤੀ ਚਾਲਿਕਾਫਾ ਦੀ ਰਾਜ ਗੱਦੀ ਦਾ ਸ਼ਰੀਕ ਸੀ। ਜੈਮਤੀ ਦੀ ਬੀਰਤਾਪੂਰਣ ਮੌਤ ਦੇ ਬਾਅਦ ਗਦਾਧਰ ਨੇ ਰਾਜਧਾਨੀ 'ਤੇ ਧਾਵਾ ਬੋਲਿਆ। ਰਾਜੇ ਨੂੰ ਜਾਨੋ ਮਾਰ ਕੇ ਉਹ ਖੁਦ ਰਾਜਾ ਬਣ ਗਿਆ।

2. ਹਰਦਤ ਅਤੇ ਵੀਰਦਤ :—ਇਹ ਕਾਮਰੂਪ ਦੇ ਕਿਸੇ ਉੱਚੀ ਕੁੱਲ ਦੇ ਦੋ ਭਰਾ ਸਨ। ਉਨ੍ਹਾਂ ਨੇ ਕਾਮਰੂਪ ਦੀ ਪਰਜਾ ਤੇ ਅਹੋਮ ਰਾਜਿਆਂ ਵਲੋਂ ਕੀਤੇ ਜਾਣ

ਵਾਲੇ ਅਤਿਆਚਾਰ ਦੇ ਵਿਰੁੱਧ ਵਿਦਰੋਹ ਖੜ੍ਹਾ ਕੀਤਾ। ਗੋਹਾਟੀ ਦੇ ਸੂਬੇਦਾਰ ਬਰਫੁਕਾਨ ਨੇ ਇਸ ਵਿਦਰੋਹ ਨੂੰ ਬੜੀ ਬੇਰਹਿਮੀ ਨਾਲ ਦੱਬ ਦਿੱਤਾ।

3. ਹਲਕਾਮ :—ਅੰਗਰੇਜ਼ ਨਾਇਬ ਕਮਿਸ਼ਨਰ ਹਾਲਕੋਂਬ 197 ਸਾਥੀਆਂ ਦੇ ਜੱਥੇ ਨਾਲ ਵੀਚੂ ਦਾ ਸਰਵੇਖਣ ਕਰਨ ਲਈ ਗਿਆ। ਉਸ ਦੀ ਅਤੇ ਉਸਦੇ 80 ਸਾਥੀਆਂ ਦੀ ਨਾਗਿਆ ਨੇ ਹੱਤਿਆ ਕਰ ਦਿੱਤੀ।

4. ਨਾਹਰ :—ਸੁਨਿਆਰੇ ਦੀ ਲੜਕੀ ਕਾਂਚਨੀ ਦੁਆਰਾ ਜੋ ਬਾਅਦ ਵਿਚ ਰਾਣੀ ਬਣੀ, ਨਾਹਰ ਨੂੰ ਰਾਜਕੁਮਾਰ ਦੇ ਰੂਪ ਵਿਚ ਪ੍ਰਵਾਨਗੀ ਮਿਲੀ। ਦੋਹਾਂ ਵਿਚ ਪਹਿਲਾਂ ਹੀ ਪ੍ਰੇਮ ਦੇ ਸੰਬੰਧ ਸਨ। ਹੁਣ ਰਾਜ ਸੱਤਾ ਹੱਥਾ ਵਿਚ ਆ ਜਾਣ ਨਾਲ ਦੋਵੇਂ ਮਨ ਮਾਨੀਆਂ ਕਰਨ ਲੱਗੇ। ਅਖੀਰ ਅਹੋਮ ਨਰੇਸ਼ ਖੋਰਾ ਰਾਜੇ ਨੇ ਨਾਹਰ ਨੂੰ ਮਰਵਾ ਦਿੱਤਾ।

5. ਚਿਕਨ ਅਤੇ ਸਾਰੀਆਹ :—ਇਹ ਕਿਸੇ ਨੌਸੈਨਾ ਅਧਿਕਾਰੀ ਦੇ ਸੱਤਾਂ ਪੁੱਤਰ ਵਿਚੋਂ ਦੋ ਸਨ। ਤ੍ਰੇਨ੍ਹਾਂ ਦਾ ਪਿਉ ਅਹੋਮ ਹੁਕਮਰਾਨ ਜੈ ਧਵਜ ਸਿੰਘ ਦਾ ਸਹੁਰਾ ਵੀ ਸੀ। ਇਨ੍ਹਾਂ ਦੋਹਾਂ ਭਰਾਵਾਂ ਨੇ, ਰਾਜੇ ਦੇ ਕਿਸੇ ਰਾਣੀ ਦੇ ਪੁੱਤਰ ਨੂੰ ਰਾਜਾ ਬਨਾਉਣ ਦੀ ਸਾਜ਼ਿਸ਼ ਦੀ ਆੜ ਵਿਚ ਖੁਦ ਸੱਤਾ ਹਥਿਆਣ ਦੀ ਕੋਸ਼ਿਸ ਕੀਤੀ; ਪਰ ਮੰਦੇ ਭਾਗੀਂ ਉਹ ਖੁਦ ਹੀ ਆਪਣੇ ਚੋਹਾ ਭਰਾਵਾਂ ਸਮੇਤ ਮਾਰੇ ਗਏ।

6\ ਸਾਧੂਕਥਾ ਆਸਾਮ ਵਿਚ ਲੋਕ ਕਥਾ ਦੇ ਸਮਾਨਾਰਥ ਵਿਚ ਵਰਤਿਆ ਜਾਂਦਾ ਹੈ। ਲੋਕ-ਕਹਾਣੀਆਂ, ਦੰਤ-ਕਥਾਵਾਂ, ਪੌਰਾਣਿਕ ਕਥਾਵਾਂ, ਨੀਤੀ ਕਥਾਵਾਂ ਅਤੇ ਮੌਖਿਕ ਕਿਸਮ ਦੀਆ ਕਈ ਤਰ੍ਹਾ ਦੀਆਂ ਕਥਾਵਾਂ ਸਾਧੂਕਥਾ ਦੇ ਅੰਤਰਗਤ ਆਉਂਦੀਆਂ ਹਨ। ਸਾਧੂ ਸਬਦ ਦਾ ਅਰਥ ਹੁੰਦਾ ਹੈ—ਨੇਕ ਅਤੇ ਸਦ ਗੁਣੀ। ਉਸ ਦਾ ਸੰਬੰਧ ਸਓਦ ਜਾਂ ਸੌਦਾਗਰ ਦੇ ਨਾਲ ਵੀ ਜੋੜਿਆ ਜਾ ਸਕਦਾ ਹੈ। ਇਸ ਲਈ ਪਹਿਲੇ ਅਰਥ ਵਿਚ ਸਾਧੂ ਕਥਾ ਦਾ ਅਰਥ ਹੋਇਆ ਈਸਪ ਦੀਆਂ ਨੀਤੀ ਕਥਾਵਾਂ ਜਾਂ ਬਾਈਬਲ ਦੀਆਂ ਦ੍ਰਿਸ਼ਟਾਂਤ ਕਥਾਵਾਂ ਵਾਂਗ ਨੈਤਿਕ ਉਪਦੇਸ਼ ਦੇਣ ਵਾਲੀਆਂ ਲੋਕ-ਕਥਾਵਾਂ। ਜੇਸਓ ਨਾਲ ਜੋੜਿਆ ਜਾਵੇ ਤਾ ਇੰਜ ਸ਼ਬਦ ਦਾ ਅਰਥ ਹੁੰਦਾ ਹੈ ਉਨ੍ਹਾਂ ਸੌਦਾਗਰਾਂ ਦੀਆਂ ਵਚਿੱਤਰ ਕਹਾਣੀਆਂ ਜੋ ਦੂਰ ਦੁਰਾਡੇ ਦੇਸਾਂ ਵਿਚੋਂ ਲੰਮੇ ਅਰਸੇ ਮਗਰੋਂ ਪਰਤੇ ਹੋਣ। ਸੰਸਕ੍ਰਿਤ ਦੇ ਗ੍ਰੰਥਾ ਵਿਚੋਂ ਕਾਫੀ ਸਾਰੀਆ ਕਥਾਵਾਂ ਲੋਕ-ਪਰੰਪਰਾ ਦਾ ਅੰਗ ਬਣ ਗਈਆਂ। ਕੁਝ ਕਥਾਵਾਂ ਆਸਾਮ ਵਿਚ ਆ ਕੇ ਵਸਣ ਵਾਲੇ ਪ੍ਰਦੇਸੀਆਂ ਦੇ ਨਾਲ ਵੀ ਆਈਆਂ ਹੋਣਗੀਆਂ। ਨਹੀਂ ਤਾਂ ਤੇਜੀ ਮਾਲਾ ਵਰਗੀਆਂ ਕਹਾਣੀਆਂ ਬਾਰੇ ਜੋ ਯੂਰਪ ਦੀ ਸਿੰਡਰੇਲਾ ਦੇ ਨਾਲ ਹੂ ਬਹੂ ਮਿਲਦੀਆਂ ਜੁਲਦੀਆਂ ਹਨ, ਹੋਰ ਕੀ ਕਿਹਾ ਜਾ ਸਕਦਾਂ ਹੈ? ਚੀਨੀ ਵਿਚ ਅਤੇ ਆਸਾਮ ਦੇ ਗਾਰੋ ਕਬੀਲਿਆਂ ਵਿਚ ਵੀ ਇਸੇ ਤਰ੍ਹਾਂ ਦੀ ਮਿਲਦੀ ਜੁਲਦੀ ਇਕ ਕਹਾਣੀ ਪ੍ਰਚਲਤ ਹੈ। ਬੰਗਾਲ ਦੀਆਂ ਲੋਕ ਕਥਾਵਾਂ ਦੇ ਨਾਲ ਮੇਲ ਖਾਣ ਵਾਲੀਆਂ ਤਾਂ ਸੈਂਕੜੇ ਕਹਾਣੀਆਂ ਪ੍ਰਚਲਤ ਹਨ। ਇਨ੍ਹਾਂ ਦਾ ਅਸਲੀ ਰੂਪ ਕੋਈ ਵੀ ਹੋਵੇ, ਆਪਣੇ ਆਸਾਮੀ ਰੂਪਾਂਤਰ ਵਿਚ ਉਹ ਆਸਾਮ ਦੇ ਵਾਤਾਵਰਣ ਦੇ ਨਾਲ ਘੁਲ ਮਿਲ ਗਈਆਂ ਹਨ। ਉਹ ਇਥੋਂ ਦੇ ਹੀ ਲੋਕ-ਮੁਹਾਵਰੇ

ਵਿਚ ਸੁਣੀਆਂ ਅਤੇ ਸੁਣਾਈਆ ਜਾਂਦੀਆਂ ਹਨ ਅਤੇ ਇਥੋਂ ਦੇ ਲੋਕਾਂ ਦੀਆਂ ਭਾਵਨਾਵਾਂ ਨੂੰ ਪੂਰੀ ਤਰ੍ਹਾਂ ਪ੍ਰਗਟ ਕਰਦੀਆਂ ਹਨ। ਵਹਿਮ-ਭਰਮ, ਕਲਪਨਾ ਦੀ ਬੇਰੋਕ ਉਡਾਰੀ, ਆਮ ਪੇਂਡੂਆਂ ਵਾਲੀ ਬੁਨਿਆਦੀ ਵਾਕ-ਚਤਰੀ, ਪੇਂਡੂ ਹਾਸ-ਬਿਲਾਸ, ਵਿਹਾਰਕ ਦ੍ਰਿਸ਼ਟੀਕੋਣ ਅਤੇ ਸਿੱਧਾ ਸਾਦਾ ਆਸ਼ਾਵਾਦ ਆਦਿ ਤੱਤ ਜੋ ਪੇਂਡੂ ਸਮਾਜਾਂ ਵਿਚ ਮਿਲਦੇ ਹਨ, ਉਹ ਸਭ ਗੁਣ ਔਗੁਣ ਇਨ੍ਹਾਂ ਕਹਾਣੀਆਂ ਦੇ ਤਾਣੇ ਪੇਟੇ ਵਿਚ ਬੁਣੇ ਹੋਏ ਹਨ। ਤੇਜੀ ਮਾਲਾ ਦੀ ਕਹਾਣੀ ਦਾ ਆਧੁਨਿਕ ਲੇਖਕਾਂ ਨੇ ਵਰਤਮਾਨ ਸਥਿਤੀਆਂ ਦੇ ਅਨੁਕੂਲ ਰੂਪਾਂਤਰਣ ਕਰ ਲਿਆ ਹੈ, ਜਿਸ ਦੁਆਰਾ ਉਨ੍ਹਾਂ ਨੇ ਤੰਗ-ਦਿਲੀ ਵਾਲੇ ਮਾਨਵੀ ਸੁਭਾਅ ਨੂੰ, ਜੋ ਸਮਾਜ ਲਈ ਹਾਨੀਕਾਰਕ ਹੈ, ਪ੍ਰਕਾਸ਼ ਵਿਚ ਲਿਆਂਦਾ ਹੈ। ਤੇਜੀ ਮਾਲਾ ਵਿਦਰੋਹੀ ਦੇ ਰੂਪ ਵਿਚ ਉੱਭਰੀ ਹੈ ਜੋ ਨਿਰਦਈ ਸਵਾਰਥੀ ਲੋਕਾਂ ਦੇ ਹੱਥਾਂ ਵਿਚ ਕਠਪੁਤਲੀ ਬਣਨ ਤੋਂ ਇਨਕਾਰ ਕਰ ਦੇਂਦੀ ਹੈ।

ਬੱਚੇ ਨਾਨੀਆਂ ਅਤੇ ਦਾਦੀਆਂ ਤੋਂ ਜੋ ਕਹਾਣੀਆਂ ਸੁਣਦੇ ਹਨ, ਉਨ੍ਹਾਂ ਦੁਆਰਾ ਬੱਚਿਆਂ ਦਾ ਪ੍ਰਕਿਰਤੀ ਅਤੇ ਪਸ਼ੂ ਪੰਛੀਆਂ ਵਿਚ ਉਤਸ਼ਾਹ ਵੱਧਦਾ ਹੈ। ਕਾਂ ਅਤੇ ਲੂੰਮੜੀ ਹਮੇਸ਼ਾ ਚਲਾਕ ਅਤੇ ਦੁਸ਼ਟ ਹੁੰਦੇ ਹਨ। ਸ਼ੇਰ ਬਲਵਾਨ ਅਤੇ ਕਰੂਰ ਹੋਣ ਦੇ ਬਾਵਜੂਦ ਬੁਧੂ ਹੁੰਦਾ ਹੈ। ਬਿੱਲੀ ਲਾਲਚੀ ਸੁਭਾਅ ਦੀ ਹੈ ਅਤੇ ਬਾਂਦਰ ਚਾਲਬਾਜ਼ ਆਦਿ। ਪੌਰਾਣਿਕ ਕਥਾਵਾਂ ਸ੍ਰਿਸ਼ਟੀ ਦੀ ਉਤਪਤੀ ਦੀ ਵਿਆਖਿਆ ਕਰਨ ਦੇ ਨਾਲ ਨਾਲ ਇਹ ਵੀ ਦੱਸਦੀਆਂ ਹਨ ਕਿ ਕੁੱਤੇ ਦੇ ਸਿੰਗ ਕਿਉਂ ਨਹੀਂ ਹੁਦੇ ਜਾਂ ਕੇਕੜਾਂ ਦੀਆਂ ਦਸ ਟੰਗਾਂ ਕਿਉਂ ਹੁੰਦੀਆਂ ਹਨ ? ਹਾਸ-ਬਿਲਾਸ ਤੇ ਸੂਝ ਬੂਝ ਵਾਲੀਆਂ ਕਥਾਵਾਂ ਬੜੀਆਂ ਮਨੋਰੰਜਕ ਹੁੰਦੀਆਂ ਹਨ। ਅੰਧਰਾਤੇ ਦਾ ਰੋਗੀ ਜਵਾਈ ਤ੍ਰਿਕਾਲਾਂ ਦੇ ਘੁਸਮੁਸ ਵਿਚ ਸਹੁਰੇ ਘਰ ਪਹੁੰਚਦਾ ਹੈ। ਹਨੇਰਾ ਹੋਣ ਦੇ ਬਾਅਦ ਉਸ ਨੂੰ ਕੁਝ ਵਿਖਾਈ ਨਹੀ ਦੇਂਦਾ ਅਤੇ ਸਹੁਰੇ ਘਰ ਆਪਣਾ ਰੋਹਬ ਜਮਾਣ ਲਈ ਆਪਣੀ ਕਮਜ਼ੋਰੀ ਨੂੰ ਛੁਪਾਣਾ ਚਾਹੁੰਦਾ ਹੈ ਅਤੇ ਸੱਸ ਨੂੰ ਬਿੱਲੀ ਸਮਝ ਕੇ ਉਸ ਨੂੰ ਜ਼ੋਰ ਨਾਲ ਥੱਪੜ ਮਾਰ ਬੈਠਦਾ ਹੈ। ਬਾਅਦ ਵਿਚ ਉਸਦਾ ਪੋਲ ਖੁੱਲ੍ਹ ਜਾਂਦਾ ਹੈ ਅਤੇ ਉਸ ਵਿਚਾਰੇ ਦੀ ਉਦੋਂ ਬੁਰੀ ਦੁਰਦਸ਼ਾ ਹੁੰਦੀ ਹੈ ਜਦੋਂ ਝਾੜੀ ਵਿਚ ਛੁੱਪੇ ਹੋਏ ਜਵਾਈ ਨੂੰ ਸੱਸ ਜੂਠੇ ਭਾਂਡਿਆਂ ਦੇ ਧੋਣ ਵਾਲੇ ਪਾਣੀ ਨਾਲ ਗਚ ਕਰ ਦੇਂਦੀ ਹੈ। ਤੇਤੋਨ ਤਮੁਲੀ ਨੇ ਬੜੀ ਚਲਾਕੀ ਨਾਲ ਰਾਜੇ ਅਤੇ ਵਜ਼ੀਰ ਨੂੰ ਠੱਗਿਆ। ਧੋਖੇ ਨਾਲ ਰਾਜਕੁਮਾਰੀ ਨਾਲ ਵਿਆਹ ਕਰਵਾ ਕੇ ਉਹ ਬੜੇ ਵੱਡੇ ਸ਼ਾਹੀ ਅਹੁਦੇ ਉੱਤੇ ਲੱਗ ਗਿਆ। ਕਈ ਲੋਕ-ਕਹਾਣੀਆਂ ਦਾ ਕੁਝ ਅੰਸ਼ ਗੱਦ ਵਿਚ ਸੁਣਾਇਆ ਜਾਂਦਾ ਹੈ ਅਤੇ ਕੁਝ ਅੰਸ਼ ਪੱਦ ਵਿਚ। ਬੱਚਿਆਂ ਦੇ ਦਿਲਾਂ ਉੱਤੇ ਕਈ ਪੀੜ੍ਹੀਆਂ ਤੋਂ ਉਨ੍ਹਾਂ ਦੀ ਜ਼ਬਰਦਸਤ ਪਕੜ ਰਹੀ ਹੈ। ਤੇਜੀ ਮਾਲਾ ਦਾ ਸੌਦਾਗਰ ਪਿਤਾ ਬੇੜੀ ਵਿਚ ਬੈਠ ਕੇ ਵਿਦੇਸ਼ ਯਾਤਰਾ ਤੋਂ ਵਾਪਸ ਆਉਂਦੇ ਹੋਏ, ਦਰਿਆ ਦੇ ਪਾਣੀ ਵਿਚ ਇਕ ਸੁੰਦਰ ਫੁੱਲ ਝੂਮਦਾਂ ਵੇਖ ਕੇ ਤੋੜਨ ਲਈ ਆਪਣਾ ਹੱਥ ਵਧਾਂਦਾ ਹੈ। ਉਹ ਇਹ ਨਹੀਂ ਜਾਣਦਾ ਕਿ ਇਹ ਫੁੱਲ ਉਸ ਦੀ ਕੰਨਿਆ ਤੇਜੀ ਮਾਲਾ ਦਾ ਹੀ ਸੂਖਮ ਰੂਪ ਹੈ, ਜਿਸ ਨੂੰ ਉਸ ਦੀ ਮਤਰੇਈ ਮਾਂ ਨੇ ਛੱਲ ਨਾਲ ਮਾਰ ਦਿੱਤਾ ਸੀ। ਮੌਤ ਤੋਂ ਬਾਅਦ ਉਸ ਨੇ ਪਹਿਲਾਂ ਦਰੱਖਤ

ਦਾ ਰੂਪ ਧਾਰਨ ਕੀਤਾ, ਫਿਰ ਵੇਲ ਦਾ ਪਤੇ ਅਖੀਰ ਫੁੱਲ ਦਾ। ਹੁਣ ਜਦੋਂ ਉਸ ਦੇ ਪਿਉ ਨੇ ਫੁੱਲ ਤੋੜਨ ਲਈ ਹੱਥ ਵਧਾਇਆ ਤਾਂ ਤੇਜੀ ਮਾਲਾ ਪੀੜਤ ਹੋ ਕੇ ਕਹਿੰਦੀ ਹੈ :

ਹੱਥ ਵਧਾ ਕੇ ਫੁੱਲ ਨਾ ਤੋੜ,
ਹੇ ਮਾਂਝੀ, ਤੂੰ ਕਿਧਰੋਂ ਆਇਆ।
ਰੇਸ਼ਮ ਦੀ ਲੀਰ ਲਈ ਮਤਰੇਈ ਮਾਂ ਨੇ ਮੈਨੂੰ ਮਾਰ ਸੁੱਟਿਆ
ਮੈਂ ਉਰਾ ਹਾਂ, ਖੁਦ ਤੇਜੀ ਮਾਲਾ।

# 7. ਲੋਕ ਸੰਗੀਤ ਅਤੇ ਨਾਚ

ਜੇ ਪਾਠਕ ਇਸ ਗੱਲ ਨੂੰ ਸਵੀਕਾਰ ਕਰ ਸਕਣ ਕਿ ਸ਼ਿਵ ਦੀ ਆਗਿਆ ਨਾਲ, ਤੰਡੋ ਨੇ, ਸਿਵ ਦੇ ਆਦੇਸ ਉੱਤੇ ਭਰਤ ਰਿਸੀ ਨੂੰ ਤਾਡਵ ਨਾਚ ਸਿਖਾਇਆ ਅਤੇ ਪਾਰਬਤੀ ਨੇ ਊਸ਼ਾ ਨੂੰ ਲਾਸਯ ਨ੍ਰਿਤ ਦੀ ਜਾਚ ਦੱਸੀ, ਤਾ ਆਸਾਮੀ ਲੋਕਾ ਨੂੰ ਇਸ ਨਾਲ ਬੇਹਦ ਆਨੰਦ ਪ੍ਰਾਪਤ ਹੋਵੇਗਾ, ਕਿਉਂ ਜੋ ਇਨ੍ਹਾਂ ਦੋਹਾਂ ਨਾਚਾਂ ਦਾ ਮੁੱਢ ਆਸਾਮ ਵਿਚ ਹੀ ਬੱਝਾ ਸੀ। ਇਥੋਂ ਉਹ ਪਹਿਲਾਂ ਗੁਜਰਾਤ ਗਏ ਅਤੇ ਉਥੋਂ ਹੀ ਉਨ੍ਹਾਂ ਦਾ ਸਾਰੇ ਦੇਸ ਵਿਚ ਪ੍ਰਚਾਰ ਹੋਇਆ। ਸ਼ਿਵ, ਜਿਵੇਂ ਕਿ ਪਹਿਲਾ ਕਿਹਾ ਜਾ ਚੁੱਕਾ ਹੈ, ਉਨ੍ਹੀਂ ਦਿਨੀਂ ਆਸਾਮ ਵਿਚ ਨਿਵਾਸ ਕਰ ਰਹੇ ਸਨ। ਇਥੇ ਹੀ ਉਨ੍ਹਾ ਨੇ ਆਪਣੇ ਗਣ ਤੰਡੂ ਨੂੰ ਕਹਿ ਕੇ ਭਰਤ ਨੂੰ ਇਹ ਨਾਚ ਸਿਖਲਾਇਆ, ਸ਼ਿਵ ਦੇ ਪਰਮ ਭਗਤ ਬਾਣਾਸੁਰ ਦੀ ਰਾਜਧਾਨੀ ਤੇਜ਼ਪੁਰ ਸੀ। ਸ੍ਰੀ ਕ੍ਰਿਸਨ ਦਾ ਪੋਤਰਾ ਅਨੀਰੁਧ ਚੋਰੀ ਛੁਪੇ ਹੀ ਇਥੇ ਆਇਆ ਸੀ ਅਤੇ ਇਥੋਂ ਹੀ ਊਸ਼ਾ ਉਧਾਲ ਕੇ ਉਸ ਨੂੰ ਦਵਾਰਕਾ ਲੈ ਗਏ ਸਨ। ਚਿਤ੍ਰਲੇਖਾ, ਜਿਸ ਨੂੰ ਸੰਸਕ੍ਰਿਤ ਸਾਹਿਤ ਵਿਚ 'ਪ੍ਰਥਮ ਭਾਰਤੀ ਚਿਤ੍ਰਕਾਰ' ਮੰਨਿਆਂ ਜਾਂਦਾ ਹੈ। ਊਸ਼ਾ ਦੀ ਪਰਮ ਸਹੇਲੀ ਸੀ।

ਭਾਰਤੀ ਸੰਗੀਤ ਦੀ ਸੰਕਲਪਨਾ ਸਾਜ਼, ਗੀਤ, ਨ੍ਰਿਤ ਅਤੇ ਅਭਿਨੈ ਆਦਿ ਕਲਾਤਮਕ ਅਭਿਵਿਅਕਤੀ ਦੇ ਸਭ ਅੰਗਾਂ ਨੂੰ ਆਪਣੇ ਖੇਤਰ ਵਿਚ ਲੈ ਲੈਂਦੀ ਹੈ। ਆਸਾਮੀ ਲੋਕਾਂ ਦੇ ਲੋਕ-ਮਨੋਰੰਜਨ ਵਿਚ ਇਹ ਬਿਰਤੀ ਆਮ ਤੌਰ ਤੇ ਵਿਖਾਈ ਦੇਂਦੀ ਹੈ। ਇਹ ਕਿਸੇ ਪ੍ਰਾਚੀਨ ਪਰੰਪਰਾ ਦੀ ਨਫ਼ੀਸ ਬਿਰਤੀ ਜਾਪਦੀ ਹੈ, ਜਿਸ ਦਾ ਮੂਲ ਮਹਿੰਜੋਦਾਰੋ ਦੀਆ ਥਹਾ ਵਿਚ, ਵੇਦਾਂ ਵਿਚ, ਅਤੇ ਭਰਤ ਅਤੇ ਪਾਇਨੀ ਦੇ ਸੌਂਦਰਯ-ਸਾਸਤਰੀ ਗ੍ਰੰਥਾ ਵਿਚ ਲੱਭੀ ਜਾ ਸਕਦੀ ਹੈ। ਇਹ ਇਕ ਸਥਾਪਿਤ ਤੱਥ ਹੈ ਕਿ ਸੰਗੀਤ ਕਲਾ ਦੇ ਲੋਕ-ਰੂਪ ਹੀ ਬਾਅਦ ਦੇ ਯੁੱਗਾਂ ਵਿਚ ਅਤਿਅੰਤ ਵਿਗਸਤ ਅਤੇ ਮਨਮੋਹਣੇ ਨਾਚਾ ਦਾ ਆਧਾਰ ਬਣੇ ਅਤੇ ਇਨ੍ਹਾਂ ਦੀ ਬੁਨਿਆਦ ਉੱਤੇ ਹੀ ਸਨਾਤਨੀ ਸੰਗੀਤ ਪ੍ਰਫੁਲਤ ਹੋਇਆ। ਜਿਵੇਂ ਸ੍ਰੀਮਤੀ ਰੁਕਮਣੀ ਦੇਵੀ ਲਿਖਦੀ ਹੈ, "ਕਿਸੇ ਵੇਲੇ ਪ੍ਰਚੀਨ ਯੁੱਗ ਵਿਚ ਸਮੁੱਚੇ ਭਾਰਤ ਵਿਚ ਸਨਾਤਨੀ ਨ੍ਰਿਤ ਦੀ ਇਕੋ ਹੀ ਪ੍ਰਣਾਲੀ ਪ੍ਰਚਲਤ ਰਹੀ ਹੋਵੇਗੀ। ਸਮਾਂ ਬੀਤਣ 'ਤੇ ਦੇਸ਼ ਦੇ ਹਰੇਕ ਸਾਂਸਕ੍ਰਿਤਿਕ ਖੇਤਰ ਨੇ ਉਸ

ਵਿਚ ਆਪੋ ਆਪਣਾ ਸਥਾਨਿਕ ਰੰਗ ਜੋੜ ਕੇ ਵੱਖੋ ਵੱਖਰੀਆਂ ਸ਼ੈਲੀਆਂ ਵਿਗਸਤ ਕਰ ਲਈਆਂ ਹੋਣਗੀਆਂ । ਇਸ ਦੇ ਕਈ ਕਾਰਨ ਲੱਭੇ ਜਾ ਸਕਦੇ ਹਨ । ਇਨ੍ਹਾਂ ਇਲਾਕਿਆਂ ਵਿਚ ਪ੍ਰਚਲਤ ਲੋਕ-ਨਾਚਾਂ ਦੇ ਹਾਵਾਂ ਭਾਵਾ ਨੂੰ ਬਾਅਦ ਦੇ ਸਨਾਤਨੀ ਰੂਪਾਂ ਵਿਚ ਰਚਾ ਲਿਆ ਹੋਵੇਗਾ । ਵਪਾਰ ਜਾਂ ਹੱਲਿਆਂ ਦੇ ਫਲਸਰੂਪ ਜੋ ਵਿਦੇਸ਼ੀ ਪ੍ਰਭਾਵ ਪਏ ਉਨ੍ਹਾਂ ਨੂੰ ਵੀ ਕਝ ਹੱਦ ਤੱਕ ਗ੍ਰਹਿਣ ਕੀਤਾ ਹੋਵੇਗਾ । ਇਸ ਤੋਂ ਇਲਾਵਾ ਕਈ ਕਾਰਨਾਂ ਕਰਕੇ ਭਿੰਨ ਭਿੰਨ ਇਲਾਕੇ ਇਕ ਦੂਜੇ ਨਾਲੋਂ ਅੱਡ ਹੋ ਗਏ ਹੋਣਗੇ ਅਤੇ ਇਸ ਇਕਾਂਤ ਸਥਿਤੀ ਵਿਚ ਉਨ੍ਹਾਂ ਦੀਆਂ ਆਪਣੀਆ ਖਾਸੀਅਤਾ ਦਾ ਵਿਕਾਸ ਹੋਇਆ ਹੋਵੇਗਾ । ਭਾਰਤ ਦੇ ਚੌਹਾ ਪ੍ਰਮੁੱਖ ਨ੍ਰਿਤ-ਸੈਲੀਆ-ਭਰਤ ਨਾਟਯਮ, ਕਥਾਕਲੀ, ਮਣੀਪੁਰੀ ਅਤੇ ਕਥਕ ਦਾ ਉਦਗਮ ਅਤੇ ਵਿਕਾਸ ਇਸ ਪ੍ਰਕਿਰਿਆ ਨਾਲ ਹੋਇਆ ਪ੍ਰਤੀਤ ਹੁੰਦਾ ਹੈ । ਕਥਾਕਲੀ ਵਿਚ ਤਾ ਸਪਸ਼ਟ ਰੂਪ ਵਿਚ ਭਰਤ ਦੇ ਨ੍ਰਿਤ ਬਾਰੇ ਨੇਮ ਕਿਸੇ ਪ੍ਰਾਚੀਨ ਸਥਾਨਿਕ ਨਾਚ-ਪਰੰਪਰਾ ਉੱਤੇ ਠੋਸੇ ਗਏ ਵਿਖਾਈ ਦੇਂਦੇ ਹਨ" ।

ਨਾਚ ਆਸਾਮ ਦੀ ਲੋਕ-ਸੰਸਕ੍ਰਿਤੀ ਦਾ ਇਕ ਅਭਿੰਨ ਅੰਗ ਹੈ । ਇਕ ਤਰ੍ਹਾਂ ਨਾਲ ਕੁਝ ਲੋਕਾਂ ਲਈ ਤਾਂ ਨਾਚ ਜੀਵਨ ਦਾ ਅਨਿਖੜ ਅੰਗ ਬਣ ਚੁੱਕਾ ਹੈ । ਕਈ ਕਬੀਲਿਆਂ ਵਿਚ ਕੋਈ ਵੀ ਧਾਰਮਿਕ ਸਮਾਗਮ ਨਾਚ ਤੋਂ ਬਗੈਰ ਪੂਰਾ ਨਹੀਂ ਹੁੰਦਾ । ਪਿੱਛੇ ਇਕ ਥਾ ਦੇਵ ਧਵਨੀ ਉਤਸਵ ਦਾ ਜਿਕਰ ਆ ਚੁੱਕਾ ਹੈ ਜਿਸ ਵਿਚ ਦਿਓੱਡਾ ਆਪੋ ਆਪਣੇ ਇਸ਼ਟ ਦੇਵਤੇ ਤੋਂ ਪ੍ਰੇਰਤ ਹੋ ਕੇ ਸਾਰੀ ਰਾਤ ਇਉਂ ਨੱਚਦੇ ਰਹਿੰਦੇ ਹਨ ਜਿਵੇਂ ਉਨ੍ਹਾ ਉੱਤੇ ਕਿਸੇ ਪ੍ਰੇਤ ਦਾ ਸਾਇਆ ਹੋਵੇ ਅਤੇ ਉਹ ਦੁਨੀਆ ਤੋਂ ਬੇਖਬਰ ਹੋਣ । ਬੋਡੋ ਕਬੀਲੇ ਦੇ ਸਭ ਤੋਂ ਮਹੱਤਵਪੂਰਨ ਉਤਸਵ ਖੇਰਾਈ ਵਿਚ, ਜਿਸ ਵਿਚ ਉਹ ਆਪਣੇ ਪ੍ਰਧਾਨ ਦੇਵ ਤੇ ਬਥਾਊ ਜਾਂ ਸ਼ਿਵ ਦੀ ਪੂਜਾ ਕਰਦੇ ਹਨ ਵੇਦੀ ਦੇ ਸਾਹਮਣੇ ਪਹਿਲਾਂ ਇਕ ਲੜਕੀ ਨੂੰ ਧਾਰਮਿਕ ਭਾਵ ਵਾਲਾ ਨਾਚ ਕਰਨਾ ਪੈਂਦਾ ਹੈ । ਦੇਵਧਾਨੀ ਲੜਕੀ ਦੈਵੀ ਮਸਤੀ ਦੀ ਅਵਸਥਾ ਵਿਚ 'ਖਾਮ' (ਢੋਲ) ਅਤੇ ਚੀਫੁੰਗ (ਬੰਸਰੀ) ਦੀ ਧੁਨੀ ਵਿਚ ਘੰਟਿਆਂ ਬੱਧੀ ਲਗਾਤਾਰ ਨੱਚਦੀ ਰਹਿੰਦੀ ਹੈ । ਸਿਵ ਤੋਂ ਲੈ ਕੇ ਲਛਮੀ ਤੱਕ ਸਾਰੇ ਦੇਵੀ ਦੇਵਤਿਆਂ ਦੀ ਅਰਾਧਨਾ ਇਸੇ ਤਰ੍ਹਾ ਕੀਤੀ ਜਾਂਦੀ ਹੈ । ਇਕ ਖਾਸ ਅਵਸਥਾ ਵਿਚ ਪਹੁੰਚ ਕੇ ਤਾਂ ਉਹ ਹੱਥ ਵਿਚ ਢਾਲ ਤਲਵਾਰ ਲੈ ਕੇ ਬੜਾ ਓਜਸਵੀ ਯੁੱਧ-ਨਾਚ ਕਰਦੀ ਹੈ । ਦਿਓਧਾਨੀ ਦੇ ਅੰਗਾਂ ਦੇ ਹਾਵ ਭਾਵ ਦੇ ਖਾਸ ਮਹੱਤਵਪੂਰਨ ਅਰਥ ਹੁੰਦੇ ਹਨ ਜਿਨ੍ਹਾਂ ਨੂੰ ਕੇਵਲ ਬੋਡੋ ਪ੍ਰੋਹਿਤ ਹੀ ਸਮਝ ਕੇ ਰਸ ਲੈ ਸਕਦੇ ਹਨ । ਇਸ ਨਾਚ ਦੇ ਨਾਲ ਕੋਈ ਗੀਤ ਨਹੀਂ ਗਾਇਆ ਜਾਂਦਾ । ਪਰ ਵੱਖੋ ਵੱਖ ਦੇਵਤਿਆਂ ਨਾਲ ਨੀਯਤ ਭਿੰਨ ਭਿੰਨ ਪੜਾਵਾਂ 'ਤੇ ਬੰਸਰੀ ਦੀ ਸੁਰ ਅਤੇ ਢੋਲਕ ਦੇ ਤਾਲ ਬਦਲ ਜਾਂਦੇ ਹਨ ਅਤੇ ਨਤਤਕੀ ਆਪਣੇ ਹਾਵਾਂ ਭਾਵਾਂ ਵਿਚ ਵੀ ਉਸੇ ਹਿਸਾਬ ਨਾਲ ਪਰਿਵਰਤਨ ਕਰ ਲੈਂਦੀ ਹੈ ।

ਇਸੇ ਤਰ੍ਹਾਂ ਵਿਆਹ ਦੇ ਮੌਕੇ ਬੋਡੋ ਕਬੀਲੇ ਦੇ ਲੋਕ ਬਰਾਤ ਦੇ ਨਾਲ ਨਾਲ ਨੱਚਦੇ ਹੋਏ ਦੁਲਹਨ ਦੇ ਘਰ ਤੱਕ ਜਾਂਦੇ ਹਨ ਅਤੇ ਉਸੇ ਤਰ੍ਹਾ ਨੱਚਦੇ ਟੱਪਦ ਵਾਪਸ ਪਰਤਦੇ ਹਨ । ਇਸ ਤਰ੍ਹਾ ਰੋਜ਼ ਦੀ ਬੱਝਵੀਂ ਚਾਲ ਟੁੱਟ ਕੇ ਜ਼ਿੰਦਗੀ ਵਿਚ ਉਮੰਗ ਪੈਦਾ ਹੁੰਦੀ ਹੈ । ਇਹ ਕੁਝ ਦੱਸਣ ਦਾ ਇਹ ਭਾਵ ਨਹੀਂ ਕਿ ਇਨ੍ਹਾਂ ਲੋਕ-ਨਾਚਾਂ ਨੂੰ ਥੋੜ੍ਹਾ ਬਹੁਤ

ਸੋਧ ਕੇ ਸਨਾਤਨੀ ਨਾਚ ਵਿਚ ਤਬਦੀਲ ਕੀਤਾ ਜਾ ਸਕਦਾ ਹੈ । ਓਜਸਵੀ ਬੀਹੂ ਨਾਚ ਵਿਚ ਕੁਝ ਤਬਦੀਲੀਆਂ ਕਰਕੇ ਉਸ ਨੂੰ ਆਧੁਨਿਕ ਰੂਪ ਜ਼ਰੂਰ ਦੇ ਲਿਆ ਗਿਆ ਹੈ, ਪਰ ਇਸ ਨਾਲ ਉਹਦਾ ਬੁਨਿਆਦੀ ਸਰੂਪ ਨਹੀਂ ਬਦਲ ਜਾਂਦਾ । ਬੀਹੂ ਗੀਤਾਂ ਨੂੰ ਕਈ ਪ੍ਰਕਾਰ ਦੀਆਂ ਲੋਕ-ਧੁਨਾਂ ਵਿਚ ਗਾਇਆ ਜਾਂਦਾ ਹੈ । ਨਾਲ ਹੀ ਢੋਲ, ਪੇਪਾ (ਸਿੰਗੀ) ਅਤੇ ਟਾਕਾ (ਬਾਂਸ ਦਾ ਸਾਜ਼) ਆਦਿ ਵੀ ਹੁੰਦਾ ਹੈ । ਨਿਰਤਕ ਇਨ੍ਹਾਂ ਗੀਤਾਂ ਦੀਆਂ ਧੁਨਾਂ ਅਤੇ ਸਾਜ਼ਾਂ ਦੇ ਤਾਲ ਉੱਤੇ ਨੱਚਦੇ ਹਨ । ਬੀਹੂ ਜਵਾਨੀ ਅਤੇ ਬਸੰਤ ਰੁੱਤ ਦੀ ਭਾਵਨਾ ਦਾ ਨਾਚ ਹੈ । ਇਸ ਲਈ ਇਹ ਉਲਾਸਪੂਰਨ ਮਨੋਭਾਵਾਂ ਨੂੰ ਪ੍ਰਗਟ ਕਰਦਾ ਹੈ । ਬੀਹੂ ਗੀਤ ਦੇ ਵਾਂਗ ਹੀ ਇਹ ਨਾਚ ਵੀ ਸ਼ਿੰਗਾਰ ਦੀਆਂ ਭਾਵਨਾਵਾਂ ਉੱਤੇ ਜ਼ਿਆਦਾ ਜ਼ੋਰ ਦੇਂਦਾ ਹੈ । ਬੀਹੂ ਨਾਚ ਕਰਨ ਲਈ ਲਚਕਦਾਰ ਜਿਸਮ ਅਤੇ ਮਿੱਠੀ ਆਵਾਜ਼ ਦਾ ਹੋਣਾ ਜ਼ਰੂਰੀ ਹੈ । ਦੋਹਾਂ ਦਾ ਸੰਜੋਗ ਹੀ ਵਚਿੱਤਰ ਪ੍ਰਭਾਵ ਪੈਦਾ ਕਰਦਾ ਹੈ । ਕਥਕ ਦੇ ਨਿਰਤਕ ਵਾਂਗ ਬੀਹੂ ਢੋਲੀ ਵੀ ਤਾਲ ਦੇ ਬੋਲਾਂ ਨੂੰ ਬੋਲਦਾ ਰਹਿੰਦਾ ਹੈ । ਫਿਰ ਉਹ ਇਉਂ ਅੰਗ ਹਿਲਾਂਦਾ ਹੋਇਆ ਇਸ ਹੱਦ ਤੱਕ ਲਚੀਲਾ ਹੋ ਕੇ ਨੱਚਦਾ ਹੈ ਜਿਵੇਂ ਉਸ ਦੇ ਸਰੀਰ ਵਿਚ ਹੱਡੀਆਂ ਨਾ ਹੋਣ । ਇਸ ਤਰ੍ਹਾਂ ਦੇ ਨਾਚ ਦਾ ਵਿਗਿਆਨਕ ਆਧਾਰ ਕੀ ਹੈ । ਇਹ ਅਜੇ ਤੱਕ ਨਿਸਚਿਤ ਨਹੀਂ ਹੋ ਸਕਿਆ । ਮਿਰੀ ਮੁਟਿਆਰਾਂ ਨੱਚਦੀਆਂ ਹੋਈਆਂ ਹਾਵਾਂ ਭਾਵਾਂ ਤੇ ਅੰਗ-ਸੰਕੇਤਾਂ ਦੁਆਰਾ ਕਪੜਾ ਬੁਣਨਾ, ਧਾਨ ਬੀਜਣਾ ਅਤੇ ਫ਼ਸਲ ਕੱਟਣ ਦੀ ਝਾਕੀ ਪੇਸ਼ ਕਰਦੀਆਂ ਹਨ । ਨੌਜਵਾਨ ਢੋਲ ਉੱਤੇ ਤਾਲ ਦੇਂਦੇ ਰਹਿੰਦੇ ਹਨ । ਇਸ ਵਿਸ਼ੇ ਦਾ ਅਧਿਅਨ ਕਰਨ ਵਾਲੇ ਵਿਦਵਾਨਾਂ ਦਾ ਕਹਿਣਾ ਹੈ ਕਿ ਕਾਮਾਖਯਾ ਦੀ ਦੇਵ ਧੁਨੀ ਨਾਚ ਨੂੰ ਤਾਂਡਵ ਦੀ ਹੀ ਇਕ ਕਿਸਮ ਮੰਨਿਆ ਜਾ ਸਕਦਾ ਹੈ ।

ਇਸ ਗੱਲ ਦੇ ਪ੍ਰਮਾਣਿਕ ਸਬੂਤ ਮਿਲਦੇ ਹਨ ਕਿ ਪ੍ਰਾਚੀਨ ਕਾਲ ਵਿਚ ਆਸਾਮ ਵਿਚ ਮਾਰਗੀ ਸੰਗੀਤ ਦਾ ਅਧਿਅਨ ਅਤੇ ਵਿਕਾਸ ਹੋਇਆ ਸੀ । ਅਸੀਂ ਚਿਤਰਲੇਖਾ ਦਾ ਜ਼ਿਕਰ ਨਹੀਂ ਕਰਾਂਗੇ, ਕਿਉਂ ਜੋ ਉਹ ਇਕ ਪੌਰਾਣਿਕ ਚਰਿੱਤਰ ਹੈ । ਪਰੰਤੂ ਇਹ ਤੱਥ ਵਿਚਾਰਨਯੋਗ ਹੈ ਕਿ ਉਹ ਬਾਣਾਸੁਰ ਦੇ ਮਹਿਲ ਦੀ ਇਕ ਸਖੀ ਸੀ । ਡਾ. ਮਹੇਸ਼ਵਰ ਨਿਓਗ ਦੇ ਕਥਨ ਅਨੁਸਾਰ ਹਿਊਨਸਾਂਗ ਨੇ ਆਪਣੇ ਸਫਰਨਾਮੇ ਵਿਚ ਦਰਜ ਕੀਤਾ ਹੈ ਕਿ ਰਾਜਾ ਭਾਸਕਰ ਵਰਮਾ ਦੇ ਮਹਿਲ ਵਿਚ ਮਨੋਰੰਜਨ ਲਈ ਹਰ ਰੋਜ਼ ਨਾਚ ਸੰਗੀਤ ਹੋਇਆ ਕਰਦਾ ਸੀ । ਉਸ ਕੰਵਾਰੇ ਰਾਜੇ ਦੀ ਇਕ ਗੋਲੀ ਸੀ ਜੋ ਨਾਚ ਅਤੇ ਸੰਗੀਤ ਵਿਚ ਬੜੀ ਪ੍ਰਬੀਨ ਸੀ । ਰਾਜੇ ਦੀ ਮੌਤ ਤੋਂ ਬਾਅਦ ਉਹ ਉਸ ਦੇ ਨਾਲ ਹੀ ਚਿਖਾ ਵਿਚ ਸਤੀ ਹੋਈ । ਕਾਮਰੂਪ ਦੇ ਨੌਂਵੀਂ ਸ਼ਤਾਬਦੀ ਦੇ ਇਕ ਹੁਕਮਰਾਨ ਦਾਣਾਮੱਲ ਦੇ ਰਾਜ ਦੇ ਇਕ ਤਾਮਰਪੱਤਰ ਵਿਚ ਨਟੀਆਂ, ਦੁਲੂਹਾਗਨਾਵਾਂ, ਵੇਸਯਾ ਅਤੇ ਵਾਰਸਿਤਰੀਆਂ ਦਾ ਜ਼ਿਕਰ ਹੈ ਜਿਨ੍ਹਾਂ ਦਾ ਕਰਤੱਵ ਸ਼ਿਵਾਲਿਆਂ ਵਿਚ ਧਾਰਮਿਕ ਨਾਚ ਕਰਨੇ ਸਨ । ਦਸਵੀਂ ਸ਼ਤਾਬਦੀ ਤੋਂ ਪਹਿਲਾਂ ਅਤੇ ਬਾਅਦ ਦੀਆਂ ਕਈ ਸ਼ਿਲਪਾਂ ਵਿਚ ਕਾਫੀ ਮਾਤਰਾ ਵਚ ਦੇਵੀ ਦੇਵਤਿਆਂ ਅਤੇ ਮਰਦ ਇਸਤਰੀਆਂ ਨੂੰ ਨੱਚਣ ਦੀ ਮੁਦਰਾ ਵਿਚ ਵਿਖਾਇਆ ਗਿਆ ਹੈ, ਜਿਸ ਤੋਂ ਪ੍ਰਗਟ ਹੁੰਦਾ ਹੈ ਕਿ ਕਿਸੇ

ਸਨਾਤਨੀ ਪ੍ਰਣਾਲੀ ਦਾ ਪਰੰਪਰਾਗਤ ਨਾਚ ਤਤਕਾਲੀਨ ਜੀਵਨ ਦਾ ਮਹੱਤਵਪੂਰਨ ਅੰਗ ਸੀ ।

ਕਈ ਕਵੀਆਂ, ਜਿਨ੍ਹਾਂ ਨੇ ਚੌਦਵੀਂ ਸਦੀ ਤੋਂ ਬਾਅਦ ਰਾਮਾਇਣ ਅਤੇ ਸ੍ਰੀਮਦ ਭਾਗਵਤ ਦੀਆਂ ਕਥਾਵਾਂ ਨੂੰ ਆਧਾਰ ਬਣਾ ਕੇ ਗੀਤਾਂ ਦੀ ਰਚਨਾ ਕੀਤੀ ਸੀ, ਉਨ੍ਹਾਂ ਨੇ ਆਪਣੀਆਂ ਰਚਨਾਵਾਂ ਦੇ ਗਾਇਨ ਲਈ ਵਿਭਿੰਨ ਰਾਗ ਨਿਰਧਾਰਿਤ ਕੀਤੇ ਸਨ । ਆਸਾਮ ਦੇ ਲੋਕ-ਨਾਚਾਂ ਦੇ ਵਿਸੇਸ਼ਗ (ਵਰਤਮਾਨ ਵਿਚ ਆਸਾਮ ਲਲਿਤ ਕਲਾ ਅਕਾਦਮੀ ਦੇ ਸਤੱਤਰੀ ਸ੍ਰੀ ਪ੍ਰਦੀਪ ਚਾਲੀਹਾ ਨੇ ਆਸਾਮੀ ਮਾਰਗੀ ਨਿਰਤ ਦਾ ਵਰਗੀ-ਕਰਣ ਇਉਂ ਕੀਤਾ ਹੈ— 1. ਭਾਵਨਾ, 2. ਦੇਵਲ ਨਿਰਤ, 3. ਓਝਾਪਾਲੀ । ਸਾਰਗੀ ਨ੍ਰਿਤ ਨੂੰ ਲੋਕ-ਨਾਚ ਦੀ ਪੱਧਰ 'ਤੇ ਰੱਖਿਆ ਜਾ ਸਕਦਾ, ਕਿਉਂਕਿ ਉਸ ਵਿਚ ਭਰਤ ਦੇ ਨਾਟ ਸ਼ਾਸਤਰ, ਸਰੁਗਦੇਵ ਦੇ ਸੰਗੀਤ-ਰਤਨਾਕਰ ਅਤੇ ਨੰਦੀ ਕੇਸ਼ਵਰ ਦੇ ਅਭਿਨੈ-ਦਰਪਣ ਦੇ ਸਿਧਾਂਤਾਂ ਦੇ ਅਨਕੂਲ ਹਨ । ਪ੍ਰੰਤੂ ਆਸਾਮ ਵਿਚ ਮਾਰਗ-ਨ੍ਰਿਤ ਦੀਆਂ ਉਪ੍ਰੋਕਤ ਤਿੰਨੋਂ ਕਿਸਮਾਂ ਪ੍ਰਾਚੀਨ ਕਾਲ ਤੋਂ ਵੀ ਮਨੋਰੰਜਨ ਦਾ ਸਾਧਨ ਬਣੀਆਂ ਰਹੀਆਂ ਹਨ । ਦੇਵਲ-ਨਾਚਾਂ ਵਿਚ ਨਿਪੁੰਨਤਾ ਪ੍ਰਾਪਤ ਕਰਨ ਵਾਲੇ ਕਲਾਕਾਰਾਂ ਦਾ ਇਕ ਵੱਖਰਾ ਜੱਥਾ ਹੁੰਦਾ ਸੀ, ਜੋ ਮੰਦਰਾਂ ਵਿਚ ਨਾਚ ਦੀ ਉਚੇਚੀ ਸਿਖਿਆ ਲੈ ਕੇ ਇਸ ਦਾ ਕਾਫੀ ਅਭਿਆਸ ਕਰਦਾ ਸੀ । ਡੂਬੀ, ਹਾਜੋ, ਵਿਸ਼ਵ ਨਾਥ, ਅਤੇ ਦੇਰਗਾਉਂ ਦੇ ਮੰਦਰਾਂ ਵਿਚ ਲੜਕੀਆਂ ਨੂੰ ਨਾਚ-ਸੰਗੀਤ ਦੀ ਸਿਖਿਆ ਦੇ ਕੇ ਤਿਆਰ ਕੀਤਾ ਜਾਂਦਾ ਸੀ । ਇਹ ਨਿਰਤਕੀਆਂ ਨਟੀ ਅਖਵਾਂਦੀਆਂ ਸਨ । ਆਸਾਮ ਵਿਚ ਇਕ ਜਾਤੀ ਨਟ ਕਾਲਿਤ ਦੇ ਨਾਂ ਨਾਲ ਪ੍ਰਸਿੱਧ ਹੈ । ਇਨ੍ਹਾਂ ਲੋਕਾ ਨੇ ਸਮਾਜ ਦੀ ਬੇਦਿਲੀ ਤੇ ਉਦਾਸੀਨਤਾ ਕਾਰਣ ਆਪਣੀ ਪੁਰਾਣੀ ਕਲਾ ਦੀ ਪਰੰਪਰਾ ਤਿਆਗ ਦਿੱਤੀ ਹੈ ।

ਵੈਸ਼ਨੋ ਦਾ 'ਅੰਕੀਯਾ ਨਾਟ' ਨਾਂ ਦੇ ਇਕਾਂਗੀ ਨਾਟਕ ਦਾ ਰੰਗ ਮੰਚੀ ਅਭਿਨੈ ਭਾਓਨਾ ਅਖਵਾਂਦਾ ਹੈ, ਇਸ ਦਾ ਮੋਢੀ ਸੰਕਰ ਦੇਵ (1449-1568 ਈਸਵੀ) ਸੀ । ਇਹ ਇਕ ਤਰ੍ਹਾਂ ਨਾਲ ਨ੍ਰਿਤ-ਨਾਟ ਹੈ, ਜਿਸਦਾ ਮੁਖ ਉਦੇਸ਼ ਵੈਸ਼ਨੋ ਸਿਧਾਂਤਾਂ ਦਾ ਪ੍ਰਚਾਰ ਕਰਨਾ ਹੈ । ਇਹ ਪਿੰਡ ਦੇ ਨਾਮਘਰ ਜਾਂ ਸਤਰ ਵਿਚ ਖੇਡਿਆ ਜਾਂਦਾ ਹੈ । ਇਨ੍ਹਾਂ ਇਕਾਂਗੀਆਂ ਦਾ ਗਠਨ ਸੰਸਕ੍ਰਿਤ ਸਾਹਿਤ ਦੇ ਰੂਪਕਾਂ ਦੇ ਆਧਾਰ ਉੱਤੇ ਹੋਇਆ ਹੈ, ਪਰ ਇਨ੍ਹਾਂ ਦਾ ਵਿਕਾਸ ਸੁਤੰਤਰ ਲੀਹਾਂ ਉੱਤੇ ਹੋਇਆ । ਉਦਾਹਰਣ ਵਜੋਂ ਅੰਕੀਯਾ ਨਾਟ ਵਿਚ ਵੀ ਸੂਤਰਧਾਰ ਹੁੰਦਾ ਹੈ । ਉਹ ਨਾਟਕ ਦੀ ਕਥਾ ਵਸਤੂ ਦਾ ਕੋਈ ਚਰਿੱਤਰ ਨਾ ਹੋਣ ਦੇ ਬਾਵਜੂਦ ਵੀ, ਉਸ ਦਾ ਅਨਿਖੱੜ ਅੰਗ ਹੁੰਦਾ ਹੈ । ਉਹ ਸ਼ਲੋਕਾਂ ਦਾ ਪਾਠ ਕਰਦਾ, ਗੀਤ ਗਾਉਂਦਾ, ਨੱਚਦਾ, ਅਤੇ ਬਾਓਨਾ ਦੀ ਕਥਾ ਦੇ ਕਿਸੇ ਮੋੜ ਉਤੇ ਗਦ ਵਿਚ ਉਸ ਦੇ ਵਿਸ਼ੇ ਵਸਤੂ ਬਾਰੇ ਵਿਅਖਿਆ ਕਰਦਾ ਹੈ । ਇਸ ਪੁਰਾਣੀ ਨਾਟਕੀ ਖੇਡ ਨੇ ਕਈ ਤਰ੍ਹਾਂ ਦੇ ਸੂਤਰਧਾਰ ਨਾਚਾਂ ਦਾ ਨਿਰਮਾਣ ਕੀਤਾ ਹੈ, ਜਿਨ੍ਹਾਂ ਵਿਚੋਂ ਕ੍ਰਿਸ਼ਨ ਭੰਗੀ, ਗੋਪੀ ਭੰਗੀ, ਪ੍ਰਵੇਸ਼ ਅਤੇ ਪ੍ਰਸਥਾਨ ਹਨ । ਸੂਤਰਧਾਰ ਪਹਿਲਾਂ ਰੰਗਮੰਚ ਉੱਤੇ ਪ੍ਰਗਟ ਹੋ ਕੇ ਜ਼ਮੀਨ ਉੱਤੇ ਮੱਥਾ ਟੇਕ ਕੇ ਦਰਸ਼ਕਾਂ ਨੂੰ ਨਮਸਕਾਰ ਕਰਦਾ ਹੈ । ਇਸ ਦੇ ਬਾਅਦ ਉਹ ਇਕ ਇਕ ਕਰਕੈ ਸਿਰ ਹੱਥਾਂ ਅਤੇ ਪੈਰਾਂ ਨੂੰ ਜ਼ਮੀਨ ਤੋਂ ਉਪਰ ਉੱਠ ਕੈ ਸਿੱਧਾ ਖੜਾ ਰਹਿੰਦਾ ਹੈ । ਫਿਰ ਉਹ ਧਿਨਦੋਈ ਦੇ ਬੋਲਾਂ ਉੱਤੇ

ਨਾਚ ਸ਼ੁਰੂ ਕਰਦਾ ਹੈ। ਇਹ ਸਾਰੀ ਕਾਰਵਾਈ ਪਵਿੱਤਰਤਾ ਦਾ ਪ੍ਰਤੀਕ ਮੰਨੀ ਜਾਂਦੀ ਹੈ ਅਤੇ ਈਸ਼ਵਰ ਅਤੇ ਉਸ ਦੇ ਭਗਤਾਂ ਪ੍ਰਤੀ ਸ਼ਰਧਾ ਪ੍ਰਗਟ ਕਰਦੀ ਹੈ। ਨੰਦੀ ਦੇ ਪਾਠ ਨਾਲ ਉਸ ਦੀਆਂ ਮੁਦਰਾਵਾਂ ਦੀ ਗਤੀ ਤੇਜ਼ ਹੋ ਜਾਂਦੀ ਹੈ ਜੋ 'ਭਾਓਨਾ' ਦੀ ਪ੍ਰਗਤੀ ਦੇ ਨਾਲ ਲਗਾਤਾਰ ਵੱਧਦੀ ਰਹਿੰਦੀ ਹੈ। ਕ੍ਰਿਸ਼ਨ ਭੰਗੀ ਅਤੇ ਗੋਪੀ ਭੰਗੀ ਦੇ ਨ੍ਰਿਤ ਵੀ ਬੜੇ ਗੌਰਵਮਈ ਢੰਗ ਨਾਲ ਪੇਸ਼ ਕੀਤੇ ਜਾਂਦੇ ਹਨ। ਕ੍ਰਿਸਨ ਦੇ ਨਾਲ ਬਲਭਦਰ ਜਾਂ ਬਾਲ ਗਵਾਲੇ ਵੀ ਹੋ ਸਕਦੇ ਹਨ। ਉਹ ਮੁਰਲੀ ਹੱਥਾਂ ਵਿਚ ਫੜੀ ਬੜੇ ਪ੍ਰਭਾਵਸਾਲੀ ਢੰਗ ਨਾਲ ਰੰਗਮੰਚ ਉੱਤੇ ਪ੍ਰਵੇਸ਼ ਕਰਦੇ ਹਨ, ਜਿਸ ਵਿਚ ਗੌਰਵ ਚੋਜ ਤੇ ਸਵਰਗੀ ਪਵਿੱਤਰਤਾ ਰਲੀ ਮਿਲੀ ਹੁੰਦੀ ਹੈ। ਇਸ ਨੂੰ ਮੰਜੁਤਾ ਕਿਹਾ ਜਾਂਦਾ ਹੈ। ਪ੍ਰਦੀਪ ਚਾਲੀਹਾ ਵਰਗੇ ਵਿਦਵਾਨ ਇਸ ਮੱਤ ਦੇ ਧਾਰਨੀ ਹਨ ਕਿ ਮਾਰਗੀ ਸੰਗੀਤ ਭਾਵੇਂ ਪ੍ਰਾਚੀਨ ਆਸਾਮ ਵਿਚ ਸਨਾਤਨੀ ਢੰਗ ਨਾਲ ਪਲਿਆ ਸੀ, ਫਿਰ ਵੀ ਸਥਾਨਿਕ ਕਲਾਕਾਰਾਂ ਨੇ ਆਪਣੀ ਸਮਰਥਾ ਅਨੁਸਾਰ ਉਸ ਦਾ ਵਿਕਾਸ ਕੀਤਾ, ਜਿਸ ਵਿਚ ਉਨ੍ਹਾਂ ਨੇ ਲੋਕ-ਰੂੜ੍ਹੀਆ ਨੂੰ ਵੀ ਰਚਾ ਲਿਆ। ਮਿਸਾਲ ਦੇ ਤੌਰ ਤੇ, ਮਾਰਗੀ ਸੰਗੀਤ ਦੀਆ ਪ੍ਰਾਚੀਨ ਆਸਾਮੀ ਰਚਨਾਵਾ ਵਿਚ ਬਹੁਤ ਸਾਰੇ ਉਤਰ-ਭਾਰਤੀ ਰਾਗਾ ਦਾ ਉਲੇਖ ਹੈ। ਪਰ ਉਨ੍ਹਾ ਦੀਆਂ ਧੁਨੀਆਂ ਆਸਾਮ ਵਿਚ ਹੂ-ਬ-ਹੂ ਉਹ ਨਹੀਂ ਰਹੀਆਂ, ਜੋ ਉਤਰੀ ਭਾਰਤ ਵਿਚ ਪ੍ਰਚਲਤ ਸਨ। ਉਨ੍ਹਾਂ ਉੱਤੇ ਸਪਸ਼ਟ ਰੂਪ ਵਿਚ ਸਥਾਨਿਕ ਪ੍ਰਭਾਵ ਪਿਆ। ਸਾਰੰਗ, ਭੈਰਵ, ਪਹਾੜੀ, ਚੋਰਥ ਅਤੇ ਰੋਲੀ ਇਸੇ ਸ੍ਰੇਣੀ ਦੇ ਰਾਗ ਹਨ। ਦੂਜੇ ਪਾਸੇ ਆਕਾਸ਼ ਮੰਡਲੀ, ਵਾਯੂ ਮੰਡਲੀ, ਦੇਵਾਜਿਨੀ ਆਦਿ ਕਈ ਰਾਗ ਅਜਿਹੇ ਵੀ ਹਨ ਜੋ ਹੋਰ ਕਿਧਰੇ ਪ੍ਰਚਲਤ ਨਹੀਂ। 'ਰਾਗ ਮਾਲਿਤ' ਜਾਂ 'ਰਾਗ ਧਿਆਨੀ' ਦੀ ਪ੍ਰਥਾ ਵੀ ਇਸੇ ਗੱਲ ਵੱਲ ਸੰਕੇਤ ਕਰਦੀ ਹੈ। ਰਾਗਾਂ ਦੇ ਨਾ ਬੇਸ਼ਕ ਹੀ ਉਤਰ ਭਾਰਤੀ ਹੋਣ ਪਰ ਉਨ੍ਹਾ ਦਾ 'ਧਿਆਨ' ਵੱਖਰਾ ਹੁੰਦਾ ਹੈ। ਕ੍ਰਿਸਨ ਦੀ ਬਾਂਸਰੀ ਵਜਾਣ ਦੀ ਮੁਦਰਾ ਵੀ ਆਸਾਮ ਦੀ 'ਭਾਓਨਾ' ਵਿਚ ਕੁਝ ਵੱਖਰੀ ਕਿਸਮ ਦੀ ਹੁੰਦੀ ਹੈ, ਜਿਸ ਵਿਚ ਸਿਰਫ ਅੰਗੂਠੇ ਅਤੇ ਚੀਚੀ ਉਂਗਲੀ ਨੂੰ ਖੜਾ ਰੱਖਿਆ ਜਾਦਾ ਹੈ। ਇਸ ਲਈ ਭਰਤ ਦੀ ਮ੍ਰਿਗਸੀਰਸ਼ ਮੁਦਰਾ ਤੋਂ ਕੁਝ ਵੱਖਰੀ ਹੈ। ਆਸਾਮੀ ਨ੍ਰਿਤ ਦੀਆ ਹਸਤ-ਮੁਦਰਾਵਾਂ ਦੀ ਮਣੀਪੁਰੀ ਨਾਚ ਵਿਚ ਵੀ ਵਰਤੋਂ ਹੁੰਦੀ ਹੈ। ਕੁਝ ਵਿਦਵਾਨਾਂ ਦਾ ਤਾ ਵਿਚਾਰ ਹੈ ਕਿ ਮਣੀਪੁਰੀ ਨ੍ਰਿਤ ਪ੍ਰਣਾਲੀ ਦਾ ਵਿਕਾਸ ਆਸਾਮੀ ਵੈਸ਼ਨੋ ਦੀ ਭਾਓਨਾ ਦੇ ਢਾਂਚੇ ਤੇ ਹੀ ਹੋਇਆ ਹੈ। ਇਹ ਉਸ ਜ਼ਮਾਨੇ ਵਿਚ ਹੋਵੇਗਾ ਜਦੋਂ ਆਸਾਮ ਦੇ ਅਹੋਮ ਹਾਕਮਾਂ ਅਤੇ ਮਣੀਪੁਰ ਦੇ ਰਾਜਿਆਂ ਦੇ ਦਰਮਿਆਨ ਪਰਸਪਰ ਫੌਜੀ ਸਹਾਇਤਾ ਅਤੇ ਰਿਸ਼ਤੇ ਨਾਤੇ ਦੇ ਆਧਾਰ ਤੇ, ਬੜੇ ਸੰਘਣੇ ਸੰਬੰਧ ਸਥਾਪਿਤ ਹੋਏ ਸਨ। 'ਭਾਓਨਾ' ਉੱਤੇ ਹੋਰ ਵੀ ਕਈ ਉਤਰ ਭਾਰਤੀ ਪ੍ਰਭਾਵ ਵਿਖਾਈ ਦੇਂਦੇ ਹਨ। ਸੂਤਰਧਾਰ ਦਾ ਪਹਿਰਾਵਾ—ਛੁਰੀ, ਜਾਮਾ ਅਤੇ ਪਗੜੀ—ਮੁਗਲ ਬਾਦਸ਼ਾਹਾਂ ਦੀ ਪੁਸ਼ਾਕ ਨਾਲ ਬਹੁਤ ਮਿਲਦੀ ਜੁਲਦੀ ਹੈ। ਸਤਾਰਵ੍ਹੀਂ ਸਤਾਬਦੀ ਵਿਚ ਆਸਾਮ ਦੇ ਅਹੋਮ ਹੁਕਮਰਾਨਾਂ ਨੇ ਮੁਗਲ ਬਾਦਸ਼ਾਹਾਂ ਦਾ ਪਹਿਰਾਵਾ ਅਪਣਾ ਲਿਆ ਸੀ। ਵੈਸਨੋ ਕਲਾਕਾਰਾਂ ਦੇ ਮਨਾਂ ਵਿਚ ਆਪਣੇ ਸਰਪ੍ਰਸਤਾਂ ਦੀ ਪੁਸ਼ਾਕ ਅਪਣਾ ਲੈਣ ਦਾ ਭਾਵ ਪੈਦਾ ਹੋਣਾ ਸੁਭਾਵਿਕ ਸੀ। ਦੂਜੇ ਪਾਸੇ ਮੁਗਲ ਹੁਕਮਰਾਨ ਦੇ ਦਰਬਾਰੀ ਨ੍ਰਿਤ ਕਥਕ ਦਾ ਆਸਾਮ ਦੇ

ਸੂਤਰਧਾਰੀ ਨਾਚ ਉੱਤੇ ਵਿਸ਼ੇਸ਼ ਪ੍ਰਭਾਵ ਨਹੀਂ ਪਿਆ । ਕਮਲਾ-ਬਾਰੀ ਸਤਰ ਵਰਗੇ ਕੁਝ ਪਰੰਪਰਾਵਾਦੀ ਮੱਠਾ ਵਿਚ ਸੂਤਰਧਾਰ ਦੀਆਂ ਗਤੀਵਿਧੀਆਂ ਉੱਤੇ ਕੁਝ ਕਥਕ ਪ੍ਰਭਾਵ ਜਰੂਰ ਪਿਆ ਹੈ । ਉਹ ਆਪਣੇ ਨ੍ਰਿਤ ਅਤੇ 'ਬਿਆਨ' ਦੇ ਵਿਚਕਾਰ ਇਕਦਮ ਰੁਕ ਕੇ, ਖੋਲ' ਬਗ਼ੈਰ ਤਾਲ ਦੇ ਬੋਲਾਂ ਨੂੰ ਦੁਹਰਾਣ ਲਗਦੇ ਹਨ । ਬੋਲ ਦੇ ਸਮਾਪਤ ਹੁੰਦੇ ਹੀ ਤੇਜ਼ ਗਤੀ ਵਿਚ ਖੋਲ ਵੱਜ ਉੱਠਦੇ ਹਨ ਅਤੇ ਸੂਤਰਧਾਰ ਤੁਰੰਤ ਪੈਰਾਂ ਦੇ ਘੁੰਗਰੂਆ ਨੂੰ ਛਣਕਾਂਦਾ ਹੋਇਆ ਪੈਰਾ ਨੂੰ ਥਰਕਾਣਾ ਆਰੰਭ ਕਰ ਦੇਂਦਾ ਹੈ । ਕਥਕ ਨਿਰਤਕ ਵੀ ਬਿਲਕੁਲ ਇਹੋ ਕੁਝ ਕਰਦਾ ਹੈ । ਕਥਕ ਦੀ ਇਹ ਪ੍ਰਥਾ ਆਸਾਮ ਦੇ ਸਤਰੀਯ ਨਾਚ ਵਿਚ ਕਿਵੇਂ ਦਾਖਲ ਹੋ ਗਈ, ਇਹ ਦੱਸਣਾ ਮੁਸ਼ਕਲ ਹੈ । ਹੋ ਸਕਦਾ ਹੈ ਕਿ ਖੋਲ ਵਜਾਣ ਵਾਲਾ ਕੋਈ 'ਬਿਆਨਕਾਰ' ਉਤਰੀ ਭਾਰਤ ਦੀ ਯਾਤਰਾ ਉੱਤੇ ਗਿਆ ਹੋਵੇ ਅਤੇ ਉਥੋਂ ਦੇ ਪ੍ਰਭਾਵ ਨੂੰ ਉਹ ਆਪਣੇ ਮੱਠ ਵਿਚ ਵਰਤਣ ਲੱਗਾ ਹੋਵੇ । ਪਰ ਇਹ ਕੇਵਲ ਅਨੁਮਾਨ ਹੀ ਹੈ । ਦੇਵਲ ਨਾਚ ਦਾ ਅਜੋਕੇ ਆਸਾਮ ਵਿਚ ਕਿਧਰੇ ਨਾਮੋਨਿਸ਼ਾਨ ਵੀ ਵਿਖਾਈ ਨਹੀਂ ਦੇਂਦਾ । ਵਰਤਮਾਨ ਯੁੱਗ ਵਿਚ ਜੋ ਸਮਾਜਿਕ ਪਰਿਵਰਤਨ ਆਏ ਹਨ, ਉਨ੍ਹਾਂ ਸਦਕਾ ਪੇਸ਼ੇਵਰ ਨਚਾਰਾਂ ਦੀ ਸੰਖਿਆ ਘੱਟ ਗਈ ਹੈ ਅਤੇ ਉਨ੍ਹਾ ਦੀ ਕਲਾ ਵੀ ਨਸ਼ਟ ਹੋ ਗਈ ਹੈ । ਸੁਭਾਵਿਕ ਹੈ, ਕਿਉਂਕਿ ਸਮਾਜ ਨੇ ਇਨ੍ਹਾਂ ਕਲਾਕਾਰਾਂ ਨੂੰ ਭਾਵੇਂ ਉਹ ਮਰਦ ਹੋਣ ਜਾ ਇਸਤਰੀ, ਹਮੇਸ਼ਾ ਨਫਰਤ ਦੀ ਨਜ਼ਰ ਨਾਲ ਵੇਖਿਆ ਹੈ । ਨੌਵੀਂ ਸ਼ਤਾਬਦੀ ਦੇ ਬਾਦਸਾਹ ਬਾਠਮਲ ਦੇ ਤਾਮਰ ਪੱਤਰ ਵਿਚ ਨਟੀ, ਵੇਸਵਾ, ਦੁਲੂਹਾਗਨਾ (ਮੰਦਰ ਵਿਚ ਨੱਚਣ ਵਾਲੀਆਂ ਤੀਵੀਆਂ) ਵਾਰਸਿਤਰੀ ਦਾ ਉਲੇਖ ਇਕੱਠਾ ਹੀ ਹੋਇਆ ਹੈ ਅਤੇ ਇਹ ਸਾਰੇ ਸਬਦ ਦੇਵਦਾਸੀ ਦਾ ਹੀ ਬੋਧ ਕਰਵਾਂਦੇ ਸਨ । ਇਹੋ ਪਰੰਪਰਾ ਅੱਗੇ ਵੀ ਚੱਲਦੀ ਰਹੀ । ਨਟੀ ਸਬਦ ਦਾ ਸੰਬੰਧ ਨਿਰਤਕੀ ਦੇ ਨਾਲ ਹੈ; ਪਰੰਤੂ ਅੱਜ ਵੀ ਉਸ ਦੀ ਵਰਤੋਂ ਬੜੇ ਅਪਮਾਨ ਅਤੇ ਤਿਰਸਕਾਰ-ਸੂਚਕ ਅਰਥਾ ਵਿਚ ਹੁੰਦੀ ਹੈ ਅਤੇ ਉਹ ਸਬਦ ਪਤਿਤ, ਚਰਿਤਰਹੀਨ ਇਸਤਰੀ ਦੇ ਅਰਥਾ ਵਿਚ ਵਰਤਿਆ ਜਾਂਦਾ ਹੈ । ਇਥੋਂ ਤੱਕ ਕਿ ਨਟਪੁਰ ਆਦਿ ਨਾਵਾਂ ਵਾਲੇ ਕਈ ਸਥਾਨਾਂ ਦੇ ਨਾਂ ਪਿੱਛਲੇ ਦਹਾਕਿਆਂ ਵਿਚ ਬਦਲ ਦਿੱਤੇ ਗਏ ਹਨ ਤਾਂ ਜੋ ਇਨ੍ਹਾਂ ਨਾਵਾਂ ਦੇ ਨਾਲ ਜੁੜੇ ਹੋਏ ਸਮਾਜਿਕ ਕਲੰਕ ਤੋਂ ਉਥੋਂ ਦੇ ਵਾਸੀਆਂ ਨੂੰ ਛੁਟਕਾਰਾ ਮਿਲ ਸਕੇ ।

ਅੰਗਰੇਜੀ ਰਾਜ ਦੇ ਮੁੱਢਲੇ ਕਾਲ ਵਿਚ ਬੈਂਟਿਕ ਨਾਂ ਦੇ ਕਮਿਸ਼ਨਰ ਨੇ ਹਾਜੋ ਦੀਆ ਦੋ ਦੇਵਲ ਨਰਤਕੀਆਂ ਚੰਦਨ ਅਤੇ ਰਾਥੇਈ ਨੂੰ ਆਪਣਾ ਕਲਾ ਦਾ ਦੀਪਕ ਜਲਦਾ ਰੱਖਣ ਲਈ ਹਰ ਪ੍ਰਕਾਰ ਦਾ ਉਤਸਾਹ ਅਤੇ ਕਈ ਕਿਸਮ ਦੀਆਂ ਸਹੂਲਤਾਂ ਦਿੱਤੀਆਂ ਸਨ ; ਪਰ ਉਸ ਨੂੰ ਸਫ਼ਲਤਾ ਨਹੀਂ ਸੀ ਮਿਲੀ । ਜਦੋਂ ਪ੍ਰਦੀਪ ਚਾਲੀਹਾਂ, ਹਾਜੇ ਦੀ ਦੇਵਦਾਸੀ ਘੁਟੂਚ ਨੂੰ ਮਿਲੇ, ਤਾਂ ਉਹ 62 ਵਰ੍ਹਿਆਂ ਦੀ ਹੋ ਚੁਕੀ ਸੀ । ਜੀਵਨ ਦੇ ਮੁੱਢਲੇ ਸਮੇਂ ਵਿਚ ਉਹ ਕੇਵਲ ਨਰਤਕੀ ਰਹਿ ਚੁੱਕੀ ਸੀ । ਗ਼ਰੀਬੀ ਨੇ ਉਸ ਦੀ ਬੁਰੀ ਹਾਲਤ ਕਰ ਦਿੱਤੀ ਸੀ । ਪਰੰਪਰਾਗਤ ਕਲਾ ਦੇ ਸੰਬੰਧ ਵਿਚ ਗੱਲਬਾਤ ਕਰਨ ਵਿਚ ਵੀ ਉਸ ਨੂੰ ਸੰਕੋਚ ਮਹਿਸੂਸ ਹੋ ਰਿਹਾ ਸੀ । ਪ੍ਰਸਿੱਧ ਕਲਾਕਾਰ ਗਜੇਨ ਬਰੂਆ ਇਕ ਬੁੱਢੀ ਇਸਤਰੀ ਕੌਸਲਿਆ ਨੂੰ ਮਿਲਿਆ, ਜੋ ਜਵਾਨੀ ਵਿਚ ਡੂਬੀ

ਦੇ ਪਰਿਹਾਰੇਸ਼ਵਰ ਸਿਵਾਲੇ ਦੀ ਨਿਰਤਕੀ ਰਹਿ ਚੁੱਕੀ ਸੀ। ਬਰੂਆ ਨੇ ਉਸ ਦਾ ਵਰਣਨ ਗੋਸਾਨੀ (ਦੇਵੀ) ਕਹਿ ਕੇ ਕੀਤਾ ਹੈ। ਕਲਾਕਾਰਾਂ ਵਿਚ ਪਰੰਪਰਾਗਤ ਕਲਾ ਪ੍ਰਤੀ ਇਸ ਪ੍ਰਕਾਰ ਦੀ ਸ਼ਰਧਾ ਭਗਤੀ ਨੇ ਕੁਝ ਪ੍ਰਵਿਰਤੀਆਂ ਨੂੰ ਜਨਮ ਦਿੱਤਾ ਹੈ। ਕੁਝ ਲੋਕਾਂ ਨੇ ਡੂਬੀ ਦੇ ਦੇਵਲ ਨਾਚ ਦੀ ਪੁਨਰ-ਸੁਰਜੀਤੀ ਕਰਨ ਦੇ ਯਤਨ ਕੀਤੇ। ਭਾਵੇਂ ਅਨੇਕਾਂ ਰੁਕਾਵਟਾਂ ਸਨ, ਉਸ ਦਾ ਮੁਕਾਬਲਾ ਵੀ ਡੱਟ ਕੇ ਕੀਤਾ ਗਿਆ। ਅਖ਼ੀਰ ਵਿਚ ਮਿਲੀ ਸਫ਼ਲਤਾ ਤੋਂ ਬੜਾ ਉਤਸਾਹ ਜਾਗਿਆ। ਡੂਬੀ ਪਿੰਡ ਦੇ ਨਿਵਾਸੀ ਰਤਨ ਤਾਲੁਕਦਾਰ ਨੇ, ਜੋ ਬਚਪਨ ਵਿਚ ਰਾਈਆ ਅਤੇ ਕੌਸਲਿਆ ਦਾ ਦੇਵਦਾਸੀ-ਨ੍ਰਿਤ ਵੇਖ ਚੁੱਕਾ ਸੀ, ਨੇ ਇਸ ਕੰਮ ਵਿਚ ਬੜੀ ਦਿਲਚਸਪੀ ਲਈ ਅਤੇ ਇਸ ਨਾਚ ਨੂੰ ਮੁੜ ਸੁਰਜੀਤ ਕਰਨ ਵਿਚ ਸਫ਼ਲਤਾ ਪ੍ਰਾਪਤ ਕੀਤੀ। ਰਾਈਆ ਦੀ ਕਈ ਸਾਲ ਹੋਏ ਮੌਤ ਹੋ ਚੁੱਕੀ ਹੈ, ਅਤੇ ਕੌਸ਼ਲਿਆ ਹੁਣ ਬਹੁਤ ਬ੍ਰਿਧ ਹੋ ਚੁੱਕੀ ਹੈ। ਪਰ ਬ੍ਰਿਧ ਅਵਸਥਾ ਵਿਚ ਵੀ ਇਨ੍ਹਾਂ ਕਲਾਵਤੀਆਂ ਨੇ ਕੇਵਲ ਆਪਣੀ ਸਿਮਰਤੀ ਦੀ ਸਹਾਇਤਾ ਨਾਲ ਲੀਲਾ ਦਾਸ, ਜਯ ਪਾਟਗੀਰੀ, ਬੀਨਾਦਾਸ ਅਤੇ ਰੇਣੂ ਚੌਧਰੀ ਨਾਂ ਦੀਆਂ ਚੋਹਾਂ ਮੁਟਿਆਰਾਂ ਨੂੰ ਸਿਖਿਆ ਦੇ ਕੇ ਤਿਆਰ ਕੀਤਾ। ਇਹ ਤਾਂ ਨਹੀਂ ਕਿਹਾ ਜਾ ਸਕਦਾ ਕਿ ਦੇਵਦਾਸੀ-ਨ੍ਰਿਤ ਆਪਣੇ ਪਰੰਪਰਾਗਤ ਰੂਪ ਵਿਚ ਸਭ ਮੁਦਰਾਵਾਂ, ਅੰਗਹਾਰ ਅਤੇ ਪਹਿਰਾਵੇ ਨਾਲ ਜਿਉਂ ਦੀ ਤਿਉਂ ਸੁਰਜੀਤ ਹੋ ਉਠਿਆ। ਪਰ ਆਸਾਮ ਦੇ ਸਾਰੇ ਕਲਾ ਪ੍ਰੇਮੀ ਸ੍ਰੀ ਰਤਨ ਤਾਲੁਕਦਾਰ ਦੇ ਹਮੇਸ਼ਾ ਰਿਣੀ ਰਹਿਣਗੇ, ਜਿਨ੍ਹਾਂ ਨੇ ਇਸ ਦਿਸਾ ਵਿਚ ਕਰੜੀ ਮਿਹਨਤ ਕਰਕੇ ਅਤੇ ਲੰਮੇ ਤਜਰਬੇ ਤੋਂ ਬਾਅਦ ਡੂਬੀ ਦੇਵਲ ਨ੍ਰਿਤ ਨੂੰ ਫਿਰ ਤੋਂ ਰੰਗਮੰਚ ਉੱਤੇ ਪੇਸ਼ ਕੀਤਾ, ਜਿਸ ਨਾਲ ਕਲਾ-ਪ੍ਰੇਮੀਆਂ ਨੂੰ ਬੜਾ ਆਨੰਦ ਆਇਆ। ਉਨ੍ਹਾਂ ਦੀ ਨ੍ਰਿਤ-ਟੋਲੀ ਨੇ ਆਸਾਮ ਦੇ ਵੱਡੇ ਵੱਡੇ ਸ਼ਹਿਰਾਂ ਤੋਂ ਇਲਾਵਾ ਕਲਕੱਤਾ, ਭੁਵਨੇਸ਼ਵਰ ਅਤੇ ਦਿੱਲੀ ਵਿਚ ਵੀ ਇਹ ਨਾਚ ਪੇਸ ਕੀਤੇ। ਇਨ੍ਹਾਂ ਨਾਚਾਂ ਨੂੰ ਸੰਗੀਤ-ਨਾਟਕ ਅਕਾਦਮੀ ਵਲੋਂ ਵੀ ਮਾਨਤਾ ਪ੍ਰਾਪਤ ਹੋ ਚੁੱਕੀ ਹੈ ਅਤੇ ਫ਼ਿਲਮ ਡਵੀਜ਼ਨ ਆਸਾਮ ਸਰਕਾਰ ਦੇ ਸੂਚਨਾ ਅਤੇ ਪ੍ਰਚਾਰ ਵਿਭਾਗ ਨੇ ਉਨ੍ਹਾਂ ਤੇ ਫ਼ਿਲਮਾਂ ਵੀ ਬਣਾਈਆਂ ਹਨ। ਨਰਤਕੀਆਂ ਮੁਦਰਾ, ਅਭਿਨੈ ਅਤੇ ਅੰਗਹਾਰ ਦੀ ਸਹਾਇਤਾ ਨਾਲ ਦੇਵਤਾ ਇਸ਼ਨਾਨ, ਜਲ ਕ੍ਰੀੜਾ, ਪ੍ਰਸਾਧਨ, ਆਰਤੀ ਅਤੇ ਪ੍ਰੇਣਤੀ ਆਦਿ ਦਾ ਨਾਚ ਦੁਆਰਾ ਅਭਿਨੈ ਕਰਦੀਆਂ ਹਨ ਜਿਵੇਂ ਕਿ ਕਿਸੇ ਜ਼ਮਾਨੇ ਵਿਚ ਦੇਵਦਾਸੀਆਂ ਦੁਆਰਾ ਕੀਤਾ ਜਾਂਦਾ ਸੀ। ਤਾਲ ਦੇ ਬਾਰ੍ਹਾਂ ਬੇਲਾ ਦੀ ਪੁਨਰ-ਸੁਰਜੀਤੀ ਕੀਤੀ ਗਈ ਹੈ। ਨ੍ਰਿਤ ਦਾ ਆਰੰਭ ਖੋਲ ਤੇ ਗੁਰੂ ਖਾਟ ਜਾਂ ਗੁਰੂ ਘਾਟ ਵਜਾ ਕੇ ਹੁੰਦਾ ਹੈ। ਇਸ ਵੇਲੇ ਨਰਤਕੀਆਂ ਹੱਥ ਜੋੜ ਕੇ ਬੈਠੀਆਂ ਰਹਿੰਦੀਆਂ ਹਨ। ਗੁਰੂਖਾਟ ਸਮਾਪਤ ਹੁੰਦੇ ਹੀ ਉਹ ਖੜ੍ਹੀਆਂ ਹੋ ਜਾਂਦੀਆਂ ਹਨ ਅਤੇ ਢੋਲ ਤੇ ਬੋਲਾਂ ਦੇ ਤਾਲ ਦੇ ਨਾਲ ਨਾਚ ਦਾ ਆਰੰਭ ਕਰਦੀਆਂ ਹਨ। ਜਿਥੋਂ ਤੱਕ ਹੋ ਸਕਿਆ ਹੈ ਪਹਿਰਾਵੇ ਨੂੰ ਪਰੰਪਰਾਗਤ ਰੱਖਿਆ ਗਿਆ ਹੈ ਜਿਵੇਂ ਕਿ ਤਾਲੁਕਦਾਰ ਨੇ ਆਪਣੇ ਬਚਪਨ ਵਿਚ ਵੇਖਿਆ ਸੀ। ਲੰਮੀਆਂ ਬਾਹਵਾਂ ਵਾਲੀ ਕੁੜਤੀ (ਜੋ ਮਗਰੋਂ ਅੱਧੀਆਂ ਬਾਹਵਾਂ ਦੀ ਕਰ ਦਿੱਤੀ ਗਈ), ਛੇ ਗਜ ਸਾੜ੍ਹੀ, ਛਾਤੀ ਉੱਤੇ ਲਪੇਟਿਆ ਹੋਇਆ ਛੋਟਾ ਜਿਹਾ 'ਓਤਰੀਯ', ਤੇ ਇਕ ਤੀਜਾ ਪੱਲਾ ਘੁੰਗਟ ਲਈ। ਪੈਰਾਂ ਵਿਚ ਨੂਪੁਰ। ਇਸ ਤਰ੍ਹਾਂ ਹੋਰ ਆਸਾਮੀ ਗਹਿਣੇ

ਤੁਰੀਯ, ਗਲਪਟ, ਜੋਨਬੀਰੀ, ਗਮਖਾਰੂ ਆਦਿ । ਸਾਰਾ ਪਹਿਰਾਵਾ ਸਫੈਦ ਹੁੰਦਾ ਹੈ । ਤਾਲੁਕਦਾਰ ਦੇ ਸ਼ਬਦਾਂ ਵਿਚ "ਦੇਵਦਾਸੀ ਕਿਸੇ ਰਹੱਸਮਈ ਲੋਕ ਤੋਂ ਆਉਣ ਵਾਲੇ ਪਵਿੱਤਰ ਜੀਵਾਂ ਵਾਂਗ ਲਗਦੀਆਂ ਹਨ ।" ਡੂਬੀ ਨ੍ਰਿਤ ਦੀ ਪੁਨਰ-ਸੁਰਜੀਤੀ ਲਈ ਹੁਣ ਤੱਕ ਜੋ ਕੁਝ ਕੀਤਾ ਗਿਆ ਹੈ ਉਸ ਨਾਲ ਤਾਲੁਕਦਾਰ ਸੰਤੁਸ਼ਟ ਨਹੀਂ । ਸਵਰਗਵਾਸੀ ਸ੍ਰੀ ਬੇਚਾਰਾਮ ਬਯਾਨ ਨੇ ਆਪਣੇ ਖੋਲ ਦੁਆਰਾ ਰਾਈਯਾ ਅਤੇ ਕੋਸ਼ਲਿਆ ਨੂੰ ਕਾਫ਼ੀ ਸਹਾਇਤਾ ਪਹੁੰਚਾਈ ਹੈ, ਤਾਂ ਜੋ ਉਹ ਮਰ ਰਹੀ ਕਲਾ ਨੂੰ ਮੁੜ ਸੁਰਜੀਤ ਕਰ ਸਕਣ । ਇਸ ਕਲਾ ਲਈ ਜਿਸ ਸਰੀਰਕ ਲੋਚ ਦੀ ਲੋੜ ਹੁੰਦੀ ਹੈ, ਉਸ ਦੇ ਉਮਰ ਦੇ ਨਾਲ ਨਸ਼ਟ ਹੋ ਜਾਣ 'ਤੇ ਵੀ ਦੋਹਾਂ ਬ੍ਰਿਧ ਕਲਾਵਤੀਆਂ ਨੇ ਪਰੰਪਰਾ ਦੇ ਬਿਖਰੇ ਹੋਏ ਟੁਕੜਿਆਂ ਨੂੰ ਕੇਵਲ ਸਿਮਰਤੀ ਦੀ ਸਹਾਇਤਾ ਨਾਲ ਜੋੜਨ ਦੀ ਕੋਈ ਕਸਰ ਨਹੀਂ ਛੱਡੀ । ਇਸ ਵਿਚ ਉਨ੍ਹਾਂ ਨੂੰ ਪਤਾ ਨਹੀਂ ਕਿਤਨੀਆਂ ਮੁਸੀਬਤਾਂ ਦਾ ਮੁਕਾਬਲਾ ਕਰਨਾ ਪਿਆ ਅਤੇ ਆਪਣੀ ਅਸਫ਼ਲਤਾ ਉੱਤੇ ਅਨੇਕਾਂ ਵਾਰ ਅੱਥਰੂ ਵਹਾਣੇ ਪਏ । ਡੂਬੀ ਦਾ ਸਿਵਾਲਾ ਅਹੋਮ ਰਾਜਿਆਂ ਦੁਆਰਾ ਬਣਵਾਇਆ ਗਿਆ ਸੀ ਅਤੇ ਦੇਵਦਾਸੀ-ਨ੍ਰਿਤ ਦੀ ਪਰੰਪਰਾ ਵੀ ਉਨ੍ਹਾਂ ਦੁਆਰਾ ਆਰੰਭ ਕੀਤੀ ਗਈ ਸੀ । ਪ੍ਰਸਿੱਧ ਅਹੋਮ ਰਾਣੀ ਫੂਲੇਸ਼ਵਰੀ ਦੀ ਦੇਣ ਵੀ ਵੱਡਮੁਲੀ ਹੈ । ਉਹ ਫੂਲਮਤੀ ਦੇ ਰੂਪ ਵਿਚ ਖ਼ੁਦ ਬੜੀ ਨਿਪੁੰਨ ਨਰਤਕੀ ਰਹੀ ਸੀ । ਨਚਾਰਾਂ ਅਤੇ ਨਾਚੀਆ ਤੋਂ ਇਲਾਵਾ ਗਾਯਨ-ਬਯਾਨ ਦੀ ਜਾਣਕਾਰੀ ਰੱਖਣ ਵਾਲੇ ਕਈ ਪਰਿਵਾਰਾਂ ਨੂੰ ਉਤਰੀ ਆਸਾਮ ਤੋਂ ਲਿਆ ਕੇ ਡੂਬੀ ਵਿਚ ਵਸਾਇਆ ਗਿਆ ਸੀ । ਉਨ੍ਹਾਂ ਦੀ ਸੰਤਾਨ ਅੱਜ ਵੀ ਉਥੇ ਹੀ ਰਹਿੰਦੀ ਹੈ । ਜਿਹੜੀਆ ਨਟੀਆਂ ਦੇਵਤੇ ਦੇ ਸਾਹਮਣੇ ਦਿਨ ਵਿਚ ਦੋ ਵਾਰ ਨੱਚਦੀਆਂ ਹਨ, ਉਨ੍ਹਾਂ ਨੂੰ ਜੀਵਨ ਭਰ ਕੁਆਰੀਆਂ ਰਹਿਣਾ ਪੈਂਦਾ ਸੀ ।

ਨਟੂਵਾ ਜਾਂ ਚਾਲੀ ਨ੍ਰਿਤ ਦੀ ਰਚਨਾ ਵੀ ਕਿਸੇ ਦੇਵਲ ਨਾਚ ਦੇ ਨਮੂਨੇ ਉੱਤੇ ਹੋਈ ਜਾਪਦੀ ਹੈ । ਇਸ ਦੀ ਗਿਣਤੀ 'ਭਾਓਨਾ' ਦੇ ਅੰਤਰਗਤ ਹੁੰਦੀ ਹੈ, ਜੋ ਵੈਸ਼ਨੋ ਦਾ ਆਪਣਾ ਨਿੰਜੀ ਕਲਾ-ਰੂਪ ਹੋਣ ਦੇ ਕਾਰਨ ਪ੍ਰਾਚੀਨ ਮੰਦਰਾਂ ਦੇ ਨਾਲ ਉਸ ਦੇ ਸੰਬੰਧ ਹੋਣ ਦੀ ਕੋਈ ਸੰਭਾਵਨਾ ਨਹੀਂ । ਵੈਸ਼ਨੋ ਨਾਟਕਾਂ ਵਿਚ ਯੋਧਿਆਂ ਦੀ ਭੂਮਿਕਾ ਅਦਾ ਕਰਨ ਵਾਲੇ ਕਲਾਕਾਰ ਆਪਣੇ ਹੱਥ ਵਿਚ ਡੰਡ ਅਤੇ ਧਨੁਸ਼ ਫੜ ਕੇ ਰੱਖਦੇ ਹਨ । ਪ੍ਰਦੀਪ ਚਾਲੀਹਾ ਦਾ ਵਿਚਾਰ ਹੈ : "ਰਸ ਪੈਦਾ ਕਰਨ ਲਈ ਇਹ ਨਾਚ ਨਾ ਤਾਂ ਹਸਤ ਮੁਦਰਾਵਾ ਦੀ ਮਦਦ ਲੈਂਦਾ ਹੈ ਅਤੇ ਨਾ ਨੇਤਰਾਂ ਦੇ ਅਭਿਨੈ ਦੀ । ਭਾਵੇਂ ਨਾਚ ਦੇ ਕਰਣ, ਆਸਨ, ਸੰਕਰਮਣ ਆਦਿ ਕਈ ਉਪਕਰਣ ਇਸ ਵਿਚ ਮੌਜੂਦ ਰਹਿੰਦੇ ਹਨ ।" ਨਟੂਵਾ ਨਾਚ ਦੋ ਕਿਸਮ ਦਾ ਹੈ । ਪਾਖਾ ਜੀਭ ਅਤੇ ਹਾਜੋਬਲੀਆ, ਹਾਜੋਬਲੀਆ ਨਾਚ ਹਾਜੋ ਦੇ ਹਯਗ੍ਰੀਵ ਮਾਧਵ ਮੰਦਰ ਦੇ ਦੇਵਲ-ਨ੍ਰਿਤ ਉੱਤੇ ਆਧਾਰਿਤ ਜਾਪਦਾ ਹੈ । ਇਹ ਪੂਰਨ ਤੌਰ 'ਤੇ ਇਸਤਰੀ ਪ੍ਰਧਾਨ ਨ੍ਰਿਤ ਸੀ ਜਿਸ ਨੂੰ ਨਟੀਆਂ ਪੇਸ਼ ਕਰਦੀਆਂ ਸਨ । ਪਰ ਅੱਜ ਇਹ ਅਤੀਤ ਦੀ ਯਾਦ ਬਣ ਗਿਆ ਹੈ । ਇਹ ਨਾਚ ਦਾ ਸ਼ੁਧ ਰੂਪ ਹੈ, ਜੋ ਤਾਂਡਵ ਅਤੇ ਲਾਸਯ ਦੋਹਾਂ ਦੇ ਮਿਸ਼ਰਣ ਤੋਂ ਹੋਂਦ ਵਿਚ ਆਇਆ ਹੈ । ਘੁਟਚ ਵਰਗੀਆਂ ਮੰਦਰਾਂ ਦੀਆਂ ਨਿਰਤਕੀਆਂ, ਜੋ ਜਵਾਨੀ ਵਿਚ ਖ਼ੁਦ ਦੇਵਦਾਸੀਆ ਰਹਿ ਚੁਕੀਆਂ ਹਨ ਅਤੇ ਚੰਦ ਅਤੇ ਰਾਬੇਈ ਦਾ ਨਾਚ ਵੇਖ

ਚੁੱਕੀਆਂ ਹਨ, ਉਨ੍ਹਾਂ ਤੋਂ ਜੋ ਥੋੜ੍ਹੀ ਬਹੁਤੀ ਜਾਣਕਾਰੀ ਪ੍ਰਾਪਤ ਹੋਈ, ਉਸ ਦੇ ਆਧਾਰ ਤੇ ਇਹ ਸਿੱਟੇ ਕਢਣੇ ਮੁਸ਼ਕਲ ਨਹੀਂ ਕਿ ਨਟੂਵਾ ਨਿਰਤਕੀਆਂ ਦਾ ਪਹਿਰਾਵਾ ਮੰਦਰਾਂ ਵਿਚ ਨੱਚਣ ਵਾਲੀਆਂ ਨੱਟੀਆਂ ਵਰਗਾ ਹੀ ਰਿਹਾ ਹੋਵੇਗਾ। ਵਰਤਮਾਨ ਨਟੂਵਾ ਨਾਚ ਵੀ ਉਸੇ ਦੇਵਲ ਨਾਚ ਦੀ ਹੀ ਨਕਲ ਜਾਪਦਾ ਹੈ। ਸਿਰ ਦੇ ਉਪਰ ਕੀਤਾ ਉਚਾ ਜੂੜਾ, ਲਹਿੰਗੇ ਤੇ ਕਰਮਨੀ (ਮਣਕਿਆਂ) ਦੀ ਮੇਖਲਾ ਅਤੇ ਚਿਹਰੇ ਉੱਤੇ 'ਓਰਨਾ' ਇਹੋ ਨਟੂਵਾ ਦਾ ਪਹਿਰਾਵਾ ਹੈ। ਇਹ ਪਹਿਰਾਵਾ ਮਣੀਪੁਰੀ ਰਸ-ਨ੍ਰਿਤ ਅਤੇ ਦਖਣੀਪਟ ਸਤਰ ਦੇ ਗੋਪੀ-ਨ੍ਰਿਤ ਦੇ ਪਹਿਰਾਵੇ ਨਾਲ ਬਿਲਕੁਲ ਮਿਲਦਾ ਜੁਲਦਾ ਹੈ। ਨਟੂਵਾ ਦਾ ਨ੍ਰਿਤ ਪਾਸਾਰ ਬੜਾ ਗੁੰਝਲਦਾਰ ਹੈ, ਜੋ ਨਾ ਤਾਂ ਉਤਰੀ ਭਾਰਤ ਦੇ ਨਾਚਾਂ ਨਾਲ ਮੇਲ ਖਾਂਦਾ ਹੈ, ਨਾ ਨਾਟ-ਸ਼ਾਸਤਰ, ਸੰਗੀਤ ਰਤਨਾਕਰ ਜਾ ਅਭਿਨੈ ਦਰਪਣ ਦੇ ਨਾਲ। ਹਾਜੋ ਦੇ ਦੇਵਦਾਸੀ ਨਿਰਤ, ਮਣੀਪੁਰੀ ਨਿਰਤ ਅਤੇ ਨਟੂਵਾ ਦੀ 'ਖਾਰ ਲੁਟੀ' ਦੀ ਆਪਣੀ ਵੱਖਰੀ ਖਾਸੀਅਤ ਹੈ। ਇਸੇ ਇਕੋ ਹੀ ਨਾਚ ਦੇ ਭਿੰਨ ਭਿੰਨ ਮੱਣਾ ਵਿਚ ਦੋ ਵੱਖੋ ਵੱਖਰੇ ਨਾਮ-ਨਟੂਵਾ ਅਤੇ ਚਾਲੀ ਕਿਉਂ ਪ੍ਰਚਲਤ ਹੋਏ, ਅਜੇ ਤਕ ਸਪਸਟ ਨਹੀਂ ਹੋ ਸਕਿਆ। ਕਿਹਾ ਜਾਂਦਾ ਹੈ ਕਿ ਚਾਲੀ ਨ੍ਰਿਤ ਉਦੋਂ ਵੈਸ਼ਨੋ ਸੰਪਰਦਾਇ ਦੀ ਸੰਗੀਤ ਪੱਧਤੀ ਵਿਚ ਆਇਆ, ਜਦੋਂ ਹਾਜੋ ਦੇ ਨਟੀ ਨ੍ਰਿਤ ਦੀ ਬੁਨਿਆਦ ਉੱਤੇ ਉਸਦੀ ਰੂਪ ਰੇਖਾ ਪੱਕੀ ਹੋ ਚੁੱਕੀ ਸੀ। ਇਹ ਗੱਲ ਵੀ ਧਿਅਨ ਦੇਣ ਦੇ ਯੋਗ ਹੈ ਕਿ ਸੰਕਰ ਦੇਵ ਦੇ ਯੁੱਗ ਵਿਚ ਨਟੂਵਾ ਸਬਦ ਦੀ ਵਰਤੋਂ ਅਭਿਨੇਤਾ ਦੇ ਅਰਥ ਵਿਚ ਹੁੰਦੀ ਸੀ, ਪਰ ਮਗਰੋਂ ਦੇ ਯੁੱਗ ਵਿਚ ਉਹ ਨਟੂਵਾ ਨਾਚ ਕਰਨ ਵਾਲੇ ਨਚਾਰਾ ਦੇ ਖਾਸ ਵਰਗਾਂ ਲਈ ਵਰਤਿਆ ਜਾਣ ਲੱਗਾ।

10 ਓਜਾ-ਪਾਲੀ ਨਾਚ ਅਤੇ ਸਮੂਹ ਵਿਚ ਗਾਉਣ ਵਾਲੇ ਕਲਾਕਾਰਾਂ ਦੇ ਜੱਥੇ ਨੂੰ ਕਹਿੰਦੇ ਹਨ। ਉਨ੍ਹਾਂ ਦੀ ਪਰੰਤਰਾ 'ਭਾਓਨਾ' ਨਾਲ ਕੁਝ ਪੁਰਾਣੀ ਹੈ। ਓਜਾ-ਪਾਲੀ ਆਮ ਲੋਕਾਂ ਵਿਚ ਇਤਨਾ ਜ਼ਿਆਦਾ ਮਕਬੂਲ ਸੀ ਕਿ ਉਸ ਦਾ ਸਰੂਪ ਗੈਰ-ਵੈਸ਼ਨੋ ਹੋਣ ਦੇ ਬਾਵਜੂਦ ਵੀ ਵੈਸ਼ਨੋ ਸੁਧਾਰਕਾਂ ਨੂੰ ਉਸ ਨੂੰ ਆਪਣੇ ਸਿਧਾਤਾ ਦੇ ਪ੍ਰਚਾਰ ਲਈ ਅਪਨਾਣਾ ਪਿਆ। ਇਨ੍ਹਾ ਵਿਚ ਓਜਾ ਸਮੂਹ ਗੀਤ ਗਾਉਣ ਵਾਲੇ ਜੱਥੇ ਦਾ ਮੁੱਖੀਆ ਹੁੰਦਾ ਹੈ ਅਤੇ ਪਾਲੀ ਉਸ ਦੇ ਸਹਾਇਕ। ਇਨ੍ਹਾ ਵਿਚੋਂ ਪ੍ਰਧਾਨ ਸਹਾਇਕ ਨੂੰ ਦੈਨਾਪਾਲੀ ਕਹਿੰਦੇ ਹਨ। ਸਹਾਇਕਾਂ ਦੀ ਸੰਖਿਆ ਤਿੰਨ, ਚਾਰ ਜਾਂ ਜਿਆਦਾ ਵੀ ਹੋ ਸਕਦੀ ਹੈ। ਉਹ ਛੋਟੇ ਛੋਟੇ ਮਜੀਰੇ ਵਜਾਦੇ ਹੋਏ ਨਾਚ ਕਰਦੇ ਹਨ ਅਤੇ ਰਾਮਾਇਣ, ਮਹਾਭਾਰਤ ਅਤੇ ਪੁਰਾਣਾਂ ਦੀ ਕਿਸੇ ਕਥਾ ਨੂੰ ਗਾਉਂਦੇ ਰਹਿੰਦੇ ਹਨ। ਉਨ੍ਹਾ ਦੇ ਨਾਚ ਵਿਚ ਕਈ ਤੱਤ ਭਾਰਤੀ ਕਲਾਸਿਕੀ ਨ੍ਰਿਤਾਂ ਦੇ ਹਸਤ, ਗਤੀ, ਭਰਮਰੀ, ਓਤਪਲਾਵਨ, ਆਸਨ ਆਦਿ ਤੱਤਾਂ ਦੇ ਨਾਲ ਸਪਸ਼ਟ ਤੋਰ ਤੇ ਮੇਲ ਖਾਂਦੇ ਵਿਖਾਈ ਦੇਂਦੇ ਹਨ। ਭਾਵੇਂ ਵਿਗਿਆਨਕ ਅਭਿਆਸ ਦੇ ਅਭਾਵ ਕਾਰਨ ਉਨ੍ਹਾਂ ਦਾ ਰੂਪ ਵਿਗੜ ਗਿਆ ਹੈ। ਓਜੇ ਦਾ ਪਹਿਰਾਵਾ ਸੂਤਰਧਾਰ ਵਰਗਾ ਹੁੰਦਾ ਹੈ,—ਪੱਗ, ਜਾਮਾ, ਘੂਰੀ, ਕੰਗਣ, ਓਨਤੀ, ਅੰਗੂਠੀ, ਨੂਪੁਰ ਅਤੇ ਤੰਗਲੀ (ਲਕ ਦਾ ਮੇਖਲਾ)। ਭਾਓਨਾ ਦੇ ਸੂਤਰਧਾਰ ਵਾਂਗ ਇਥੇ ਵੀ ਪਗਜਾਮੇ ਦਾ ਪਹਿਰਾਵਾ ਮੁਗ਼ਲ ਪ੍ਰਭਾਵ ਵੱਲ ਸੰਕੇਤ ਕਰਦਾ ਹੈ। ਕੁਝ ਓਜੇ ਘੂਰੀ ਅਤੇ ਪੱਗ ਦੀ ਥਾਂ ਸਾਧਾਰਨ ਧੋਤੀ ਅਤੇ ਲੰਮੇ ਵਾਲਾ ਦੇ ਜੂੜੇ ਉਪਰ ਪੱਗੜੀ ਦੀ

ਵਰਤੋਂ ਕਰਦੇ ਹਨ । ਓਜਾ-ਪਾਲੀ ਵਿਚ ਸਵਰਾਂ ਦਾ ਜੋ ਵਰਗੀਕਰਣ ਘੋਰ ਮੰਤਰ ਅਤੇ ਤਾਰ ਵਿਚ ਕੀਤਾ ਜਾਦਾ ਹੈ, ਉਹ ਭਾਰਤੀ ਸੰਗੀਤ ਦੇ ਓਦਾਰ, ਮੁਦਾਰ ਅਤੇ ਤਾਰ ਦੇ ਨਾਲ ਮੇਲ ਖਾਂਦਾ ਹੈ । ਕਹਾਵਤਾਂ ਵਿਚ ਮਿਲਦੀਆਂ ਕੁਝ ਸੂਕਤੀਆਂ ਤੋਂ ਇਉਂ ਪ੍ਰਤੀਤ ਹੁੰਦਾ ਹੈ ਕਿ ਪ੍ਰਾਚੀਨ ਕਾਲ ਵਿਚ ਓਜਾ-ਪਾਲੀ ਵਿਚ ਸੱਤਾਂ ਸੁਰਾਂ ਦੀ ਵਰਤੋਂ ਹੁੰਦੀ ਸੀ, ਪਰੰਤੂ ਹੁਣ ਅਜਿਹਾ ਨਹੀਂ ਹੁੰਦਾ । ਉਨ੍ਹਾਂ ਦੁਆਰਾ ਗਾਏ ਜਾਣ ਵਾਲੇ ਪ੍ਰਧਾਨ ਰਾਗ ਇਹ ਹਨ—ਬਦਰੀ, ਸਾਰੰਗ, ਪਹਾੜੀ, ਚਲਨ, ਬਿਹਾਗ, ਗੰਧਾਰ, ਕਲਿਆਣ, ਸੋਰਠ ਅਤੇ ਵਿਭਾਸ । ਇਨ੍ਹਾਂ ਰਾਗਾਂ ਦੇ ਜੋ ਰੂਪ ਓਜਿਆਂ ਵਿਚ ਪ੍ਰਚਲਤ ਹਨ, ਉਹ ਉਤਰੀ ਭਾਰਤ ਵਿਚ ਪ੍ਰਚਲਤ ਇਨ੍ਹਾਂ ਰਾਗਾ ਦੇ ਨਾਲ ਪੂਰੀ ਤਰ੍ਹਾਂ ਮੇਲ ਨਹੀਂ ਖਾਂਦੇ । ਫਿਰ ਵੀ ਇਹ ਦਾਅਵਾ ਕੀਤਾ ਜਾਂਦਾ ਹੈ ਕਿ ਉਨ੍ਹਾਂ ਵਿਚ ਕਾਫੀ ਸਾਰੇ ਰਾਗਾਂ ਦੇ ਰੂਪਾਂ ਨੂੰ ਅੱਜ ਤੱਕ ਯਥਾ-ਸੰਭਵ ਸ਼ੁੱਧ ਰਖਣ ਦੀ ਕੋਸ਼ਿਸ਼ ਕੀਤੀ ਗਈ ਹੈ । ਕਿਸੇ ਰਾਗ ਦਾ ਆਰੰਭ ਕਰਨ ਤੋਂ ਪਹਿਲਾ ਰਾਗ ਮਾਲਿਤ ਦਾ ਗਾਇਨ ਕਰਨਾ ਇਕ ਵਿਸ਼ੇਸ਼ ਗੱਲ ਹੈ । ਰਾਗ ਮਾਲਿਤ ਕਦੇ ਤਾਂ ਰਾਗ ਦੇ ਧਿਆਨ ਪੂਰਣਨਮ ਦਾ ਰੂਪ ਧਾਰਨ ਕਰਦਾ ਹੈ ਤਾਂ ਕਦੇ ਲਕਸ਼ਣ ਗੀਤ ਦਾ । ਇਸ ਪ੍ਰਥਾ ਨੇ ਵੈਸਨੋ ਗਾਇਕਾਂ ਨੂੰ ਵੀ ਪ੍ਰਭਾਵਿਤ ਕੀਤਾ ਹੈ । ਵੈਸਨੋ ਕਲਾਕਾਰ ਜਦੋਂ ਓਜਾ-ਪਾਲੀ ਪੇਸ ਕਰਦੇ ਹਨ ਤਾਂ ਰਾਗ ਮਾਲਿਤ ਜਰੂਰ ਗਾਉਂਦੇ ਹਨ । ਪਰੰਤੂ ਹੁਣ ਉਨ੍ਹਾਂ ਨੇ ਬਾਰਗੀਤ ਆਦਿ ਭਗਤੀ ਗੀਤਾਂ ਨੂੰ ਗ ਉਣ ਤੋਂ ਪਹਿਲਾ ਰਾਗ ਮਾਲਿਤ ਗਾਉਣ ਦੀ ਪ੍ਰਥਾ ਤਿਆਗ ਦਿੱਤੀ ਹੈ । ਭਾਵੇਂ ਇਹ ਗੀਤ ਵੀ ਰਾਗਾ ਉੱਤੇ ਆਧਾਰਿਤ ਹੁੰਦੇ ਹਨ । ਕੁਝ ਓਜਾ ਆਪਣੇ ਅਲਾਪ ਦੀ ਸਮਾਪਤੀ ਅਤੇ ਰਾਗ ਦਾ ਆਰੰਭ ਹਾ, ਰੀ, ਤਾ, ਨਾ ਦੀ ਸਰਗਮ ਨਾਲ ਕਰਦੇ ਹਨ । ਇਹ ਸੁਰ ਕਰਮਵਾਰ ਬ੍ਰਹਮਾ, ਕ੍ਰਿਸਨ, ਗਣੇਸ ਅਤੇ ਸਿਵ ਦੇ ਪ੍ਰਤੀਕ ਮੰਨੇ ਜਾਂਦੇ ਹਨ । ਕੁਝ ਵਰ੍ਹੇ ਪਹਿਲਾ ਤੱਕ ਵੈਸਨੋ ਗਾਇਕ ਵੀ ਇਸੇ ਪ੍ਰਥਾ ਉੱਤੇ ਚਲਦੇ ਸਨ । ਪਰ ਹੁਣ ਉਨ੍ਹਾਂ ਨੇ ਇਸ ਨੂੰ ਤਿਆਗ ਦਿੱਤਾ ਹੈ । ਓਜਿਆਂ ਦੁਆਰਾ ਕੁਝ ਹੋਰ ਗੀਤ ਵੀ ਗਾਏ ਜਾਂਦੇ ਹਨ । ਮਲਾਚੀ ਜਾਂ ਮਲਾਂਚੀ ਗੀਤਾਂ ਦੀ ਲੈਅ ਅਤਿਅੰਤ ਮਧੁਰ ਹੁੰਦੀ ਹੈ । ਉਹ ਸੰਸਕ੍ਰਿਤ ਨਾਲ ਪਰੁਚੀ ਅਨੁਪ੍ਰਾਸਮਈ ਭਾਸਾ ਵਿਚ ਲਿਖੇ ਗਏ ਹਨ । ਦੁਰਗਾ ਦੀ 'ਅਕਾਲ ਬੋਧਨ' ਕਰਨ ਵਾਲੇ ਭਗਤੀ ਗੀਤ ਭਗਵਤੀ ਦੇ ਉਸਤੱਤੀ ਸਤੋਤਰ ਹਨ । ਇਨ੍ਹਾਂ ਨੂੰ ਜਾਗਰ (ਜਾਗਰਣ) ਗੀਤ ਵੀ ਕਿਹਾ ਜਾਂਦਾ ਹੈ ਅਤੇ ਇਨ੍ਹਾਂ ਦੀ ਭਾਸ਼ਾ ਵੀ ਸੰਸਕ੍ਰਿਤ ਨਾਲ ਪਰੁਚੀ ਹੁੰਦੀ ਹੈ । ਇਨ੍ਹਾ ਤੋਂ ਇਲਾਵਾ ਗੀਤਾਂ ਦੀ ਇਕ ਮਿਸਰਤ ਕਿਸਮ ਪਾਤਸ਼ਾ ਗੀਤ ਵੀ ਪ੍ਰਚਲਤ ਹੈ । ਇਨ੍ਹਾਂ ਗੀਤਾ ਨੂੰ ਸਮਝਣਾ ਮੁਸਕਲ ਹੈ ਕਿਉਂਕਿ ਇਨ੍ਹਾ ਵਿਚ ਆਸਾਮੀ ਦੇ ਇਲਾਵਾ ਬੰਗਲਾ, ਹਿੰਦੀ, ਅਤੇ ਫਾਰਸੀ ਦੇ ਸਬਦ ਵੀ ਰਲੇ ਹੁੰਦੇ ਹਨ । ਖਿਆਲ ਕੀਤਾ ਜਾਂਦਾ ਹੈ ਕਿ ਉਨ੍ਹਾਂ ਦੀ ਰਚਨਾ ਮੁਸਲਮਾਣੀ ਪ੍ਰਭਾਵ ਦੇ ਅਧੀਨ ਹੋਈ ਹੋਵੇਗੀ । ਓਜਿਆਂ ਦਾ ਇਕ ਹੋਰ ਵਰਗ ਵੀ ਹੈ, ਜੋ ਮਨਸਾ ਦੇਵੀ ਦੀ ਉਸਤੱਤੀ ਦੇ ਕੁਝ ਪੱਦੇ ਗਾਉਣ ਦੇ ਬਾਅਦ ਨ੍ਰਿਤ ਦਾ ਇਕ ਸੂਤਰ ਗਾਉਂਦੇ ਹਨ, ਜੋ ਅਭਿਨੈ ਦਰਪਣ ਦੇ ਇਕ ਸ਼ਲੋਕ ਦੇ ਨਾਲ ਬਹੁਤ ਮਿਲਦਾ ਜੁਲਦਾ ਹੈ । ਨਾਚ ਦੇ ਦੌਹਾਨ ਹਾਥੀ, ਘੋੜੇ ਅਤੇ ਸੇਰ ਦੀਆਂ ਗਤੀਆਂ ਨਿਓਲੇ ਅਤੇ ਸਾਰਸ ਦੀ 'ਗਰੀਵਾ ਭੰਗੀਆ' ਅਤੇ ਨਾਚ ਦੇ ਵੱਖੋ ਵੱਖ ਹਾਵ ਭਾਵ ਤੇ ਮੁਦਰਾਵਾਂ ਵੀ

ਸੰਸਕ੍ਰਿਤ ਗ੍ਰੰਥਾਂ ਦੇ ਨਾਲ ਬਹੁਤ ਹੱਦ ਤੱਕ ਮੇਲ ਖਾਂਦੀਆਂ ਹਨ ।

ਮਨਸਾ ਪੂਜਾ ਦਾ ਦੇਵਧਾਨੀ ਨ੍ਰਿਤ ਦੁਰਗਾ, ਸੀਤਲਾ, ਕਾਲੀ ਆਦਿ ਦੇਵੀਆਂ ਦੀ ਪੂਜਾ ਕਰਨ ਵਾਲੇ ਨਾਚਾਂ ਦੇ ਨਮੂਨੇ ਉੱਤੇ ਹੀ ਹੁੰਦਾ ਹੈ । ਕਾਮਾਖਯਾ ਦੇ ਮਨੁੱਖੀ ਦੇਵਤਿਆਂ ਵਾਂਗ ਦੇਵਦਾਨੀ ਨ੍ਰਿਤ ਕਰਨ ਵਾਲੀਆਂ ਨਰਤਕੀਆ ਵੀ ਮਸਤੀ ਵਿਚ ਅਵਚੇਤਨਾ ਦੀ ਅਜਿਹੀ ਸਥਿਤੀ ਵਿਚ ਜਾ ਪਹੁੰਚਦੀਆਂ ਹਨ, ਜਦੋਂ ਕਿ ਉਹ ਭਵਿੱਖ ਬਾਰੇ ਪੂਰਵ ਅਨੁਮਾਨ ਕਰ ਸਕਦੀਆਂ ਹਨ । ਦੇਵਦਾਸੀਆਂ ਦੇ ਵਾਂਗ ਉਹ ਵੀ ਸਮਰਪਿਤ ਜੀਵਨ ਬਤੀਤ ਕਰਦੀਆਂ ਹਨ ਅਤੇ ਕਦੇ ਕਦੇ ਵਿਆਹ ਨਹੀਂ ਕਰਦੀਆਂ । ਦੇਵੀ ਦੀ ਸੇਵਾ ਵਿਚ ਆਪਾ ਸਮਰਪਿਤ ਕਰਕੇ ਉਹ ਗੁਰੂਆਂ ਤੋਂ ਤਾਲ ਅਤੇ ਲੈਅ ਦੀਆਂ ਜਟਿਲ ਬਾਰੀਕੀਆਂ ਦਾ ਗਿਆਨ ਪ੍ਰਾਪਤ ਕਰਦੀਆਂ ਹਨ । ਮੱਥੇ ਉੱਤੇ ਸੰਧੂਰ ਦੀ ਵੱਡੀ ਸਾਰੀ ਬਿੰਦੀ ਲਗਾ ਕੇ ਅਤੇ ਲੰਮੇ ਘਣੇ ਵਾਲਾਂ ਨੂੰ ਖੁਲ੍ਹਾ ਛੱਡ ਕੇ, ਦੇਵਧਾਨੀ ਨਿਰਤਕੀ ਨਾਚ ਨੂੰ ਆਰੰਭ ਕਰਦੀ ਹੈ । ਛੇਤੀ ਹੀ ਉਸ ਦੇ ਪੈਰਾਂ ਦੀ ਗਤੀ ਵਧਦੀ ਲੱਗਦੀ ਹੈ ਅਤੇ ਉਸ ਦੇ ਸਿਰ ਦੇ ਹੁਲਾਰਿਆਂ ਨਾਲ ਉਸ ਦੇ ਖੁੱਲ੍ਹੇ ਹੋਏ ਵਾਲ ਚਾਰ ਚੁਫੇਰੇ ਲਹਿਰਾਣ ਲਗਦੇ ਹਨ । ਇਸ ਨਾਚ ਦੀ ਗਿਣਤੀ ਤਾਡਵ ਦੇ ਅੰਤਰਗਤ ਹੁੰਦੀ ਹੈ, ਜੋ ਜੈ ਢੋਲ (ਵੱਡਾ ਢੋਲ) ਅਤੇ ਭੋਟਾ ਤਾਲ (ਵੱਡੇ ਮਜੀਰੇ) ਦੀ ਸੰਗਤ ਵਿਚ ਨੱਚਿਆ ਜਾਂਦਾ ਹੈ । ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਬੋਡੋ ਦੇਵਧਾਨੀ ਦੀ ਤਰ੍ਹਾਂ ਮਰਾਈ ਦਿਓਧਾਨੀ ਵੀ ਨਾਚ ਦੇ ਦੌਰਾਨ ਸ਼ਿਵ, ਧਰਮ, ਦੁਰਗਾ, ਕੁਬੇਰ, ਕਾਰਤਿਕ, ਲੱਛਮੀ ਅਤੇ ਕਈ ਹੋਰ ਦੇਵੀ ਦੇਵਤਿਆ ਦੀ ਪੂਜਾ ਕਰਦੀ ਹੈ । ਇਨ੍ਹਾਂ ਦੇਵੀ ਦੇਵਤਿਆਂ ਦੀ ਮਹਿਮਾ ਗਾਉਣ ਵੇਲੇ ਉਹ ਲੋੜ ਅਨੁਸਾਰ ਹੱਥਾਂ ਵਿਚ ਢਾਲ-ਤਲਵਾਰ, ਡਮਰੂ-ਤ੍ਰਿਸੂਲ ਜਾਂ ਬਲਦੀ ਹੋਈ ਮਿਸ਼ਾਲ ਫੜ ਲੈਂਦੀ ਹੈ । ਸਾਡੀ ਬਦਕਿਸਮਤੀ ਹੈ ਕਿ ਸਮੇਂ ਦੇ ਬੀਤਣ ਨਾਲ ਨਾਚਾਂ ਦੀਆਂ ਇਹ ਕਿਸਮਾਂ ਹੁਣ ਖਤਮ ਹੁੰਦੀਆਂ ਜਾ ਰਹੀਆਂ ਹਨ । ਜਿਸ ਦਾ ਇਕ ਕਾਰਨ ਸਮਾਜਿਕ ਸਰਪ੍ਰਸਤੀ ਦੀ ਘਾਟ ਹੈ ਅਤੇ ਦੂਜਾ ਪੜ੍ਹੇ ਲਿਖੇ ਲੋਕਾਂ ਵਲੋਂ ਯੋਗ ਢੰਗ ਨਾਲ ਅਧਿਅਨ ਦਾ ਅਭਾਵ ।

ਇਸ ਦੇ ਉਲਟ, ਦੂਜੇ ਪਾਸੇ ਲੋਕ-ਗੀਤਾਂ ਨੂੰ ਅਜਿਹੀ ਹੋਣੀ ਨਹੀਂ ਭੋਗਣੀ ਪਈ । ਇਸ ਦਾ ਕਾਰਨ ਇਹ ਸੀ ਕਿ ਨਾਚ ਦੀਆਂ ਉਪ੍ਰੋਕਤ ਸਭ ਕਿਸਮਾਂ ਕਿਸੇ ਨਾ ਕਿਸੇ ਸੁਵਿਕਸਤ ਅਤੇ ਜੱਥੇਬੰਦ ਉਪਾਸਨਾ ਦੇ ਰੂਪ ਨਾਲ ਸੰਬੰਧਿਤ ਰਹੀਆਂ ਹਨ । ਉਨ੍ਹਾ ਦੇ ਨਾਲ ਜੁੜੇ ਹੋਏ ਗੀਤ-ਸੰਗੀਤ ਵੀ ਆਵੱਸ਼ਕ ਰੂਪ ਵਿਚ ਕਲਾਸਿਕੀ ਪਰੰਪਰਾਵਾਂ ਉੱਤੇ ਆਧਾਰਿਤ ਰਹੇ ਹਨ । ਇਥੋਂ ਤੱਕ ਕਿ ਬੀਹੂ ਨਾਚ ਵੀ ਇਕ ਤਰ੍ਹਾਂ ਨਾਲ ਫਸਲ ਦੀ ਰੱਖਿਆ ਦੇ ਲਈ ਕਿਸਾਨਾਂ ਵਲੋਂ ਦੇਵਤਿਆ ਨੂੰ ਪਤਿਆਣ ਦੀ ਇਕ ਵਿਧੀ ਹੀ ਕਹੀ ਜਾ ਸਕਦੀ ਹੈ । ਪਰ ਲੋਕ ਗੀਤ ਜ਼ਰੂਰੀ ਨਹੀਂ ਕਿ ਕਿਸੇ ਧਾਰਮਿਕ ਪ੍ਰਵਿਰਤੀ ਨਾਲ ਜੁੜੇ ਹੋਣ । ਉਨ੍ਹਾਂ ਦੀ ਸ਼ਬਦ-ਰਚਨਾ ਅਤੇ ਧੁਨੀ ਸਰਲ ਹੋਣ ਦੇ ਬਾਵਜੂਦ ਵੀ ਕੰਨਾਂ ਨੂੰ ਬੜੀ ਮਧੁਰ ਲੱਗਦੀ ਹੈ । ਇਸ ਗੱਲ ਦਾ ਅਜੇ ਨਿਰਣੈ ਨਹੀਂ ਹੋ ਸਕਿਆ ਕਿ ਸਥਾਨਿਕ ਰਾਗਾਂ ਦੇ ਸਰੂਪ ਦੇ ਵਿਕਾਸ ਵਿਚ ਇਨ੍ਹਾਂ ਨੇ ਕੋਈ ਹਿੱਸਾ ਪਾਇਆ ਹੈ । ਪਰ ਇਹ ਸਹੀ ਹੈ ਕਿ ਕਈ ਰਾਗ ਅਤਿਅੰਤ ਪ੍ਰਾਚੀਨ ਕਾਲ ਤੋਂ ਆਸਾਮ ਵਿਚ ਪ੍ਰਚਲਤ ਰਹੇ ਸਨ ਅਤੇ ਉਨ੍ਹਾਂ ਦਾ ਸਰੂਪ ਉਤਰੀ ਭਾਰਤ ਦੇ ਰਾਗਾਂ ਨਾਲੋਂ ਬਿਲਕੁਲ ਵੱਖਰਾ

ਹੈ। ਬਾਰਗੀਤ ਇਸ ਦੀ ਵਧੀਆ ਉਦਾਹਰਣ ਹਨ। ਪਰੰਤੂ ਬਾਰਗੀਤ ਲੋਕ-ਗੀਤ ਨਹੀਂ ਹਨ। ਉਹ ਵੈਸਨੋ ਭਗਤੀ ਗੀਤ ਸਨ ਜਿਨ੍ਹਾਂ ਨੂੰ ਪੱਕੇ ਰਾਗਾਂ ਵਿਚ ਕਿਧਰੇ ਕਿਧਰੇ ਨਿਸਚਿਤ ਤਾਲਾਂ ਦੀ ਬੰਦਸ਼ ਵਿਚ ਬੰਨ੍ਹ ਲਿਆ ਗਿਆ। ਆਸਾਮ ਦੇ ਦੋ ਮਹਾਂਪੁਰਸ ਸ੍ਰੀ ਸ਼ੰਕਰ ਦੇਵ ਅਤੇ ਮਾਧਵ ਦੇਵ ਦੁਆਰਾ ਰਚੇ ਗਏ ਬਾਰਗੀਤਾਂ ਦੀ ਸੰਖਿਆ 'ਨੌ ਕੌੜੀ ਅਤੇ ਗਿਆਰਾ' ਮੰਨੀ ਜਾਂਦੀ ਹੈ। ਇਨ੍ਹਾਂ ਮਹਾਨ-ਪੁਰਸ਼ ਵਿਦਵਾਨਾਂ ਦੇ ਮੁਰੀਦਾਂ ਨੇ ਵੀ ਇਸੇ ਕਿਸਮ ਦੇ ਅਨੇਕਾਂ ਗੀਤਾਂ ਦੀ ਰਚਨਾ ਕੀਤੀ, ਪਰ ਉਨ੍ਹਾਂ ਨੂੰ ਬਾਰਗੀਤ ਨਾ ਮੰਨਣ ਦੀ ਪ੍ਰਵਿਰਤੀ ਵੈਸਨੋ ਵਿਚ ਵੇਖੀ ਜਾਂਦੀ ਹੈ। ਇਥੋਂ ਤੱਕ ਕਿ ਉਪਰੋਕਤ ਦੋਹਾਂ ਪੁਰਸ਼ਾਂ ਦੁਆਰਾ ਰਚੇ 'ਅੰਗੀਯਾ ਨਾਟਾਂ' ਵਿਚ ਮਿਲਦੇ ਗੀਤਾਂ ਨੂੰ ਵੀ ਬਾਰਗੀਤ ਨਹੀਂ ਮੰਨਿਆ ਜਾਂਦਾ ਹੈ। ਵੈਸਨੋ ਦੇ ਨਿਤ ਦੇ ਸਮਾਗਮਾਂ ਵਿਚ ਬਾਰਗੀਤਾਂ ਨੂੰ ਅੱਜ ਕੱਲ੍ਹ ਵਿਸੇਸ ਸਥਾਨ ਪ੍ਰਾਪਤ ਹੈ। ਕੋਈ ਵੀ ਪੇਂਡੂ ਜਿਸ ਵਿਚ ਗੀਤ ਗਾਉਣ ਅਤੇ 'ਭਾਓਨਾ' ਵਿਚ ਹਿੱਸਾ ਪਾਉਣ ਦੀ ਚੇਸਟਾ ਹੋਵੇ, ਕੁਝ ਬਾਰਗੀਤ ਆਸਾਨੀ ਨਾਲ ਲਿਖ ਸਕਦਾ ਹੈ। ਇਸ ਤਰ੍ਹਾਂ ਸੰਗੀਤ ਦੀ ਇਹ ਜਟਿਲ ਵੰਨਗੀ ਕੁਝ ਹੱਦ ਤਕ ਆਮ ਲੋਕਾਂ ਦੀ ਪੱਧਰ ਵਿਚ ਵੀ ਪਨਪ ਗਈ। ਬਾਰਗੀਤਾਂ ਲਈ ਕੋਈ ਤੀਹ ਰਾਗ ਨਿਸਚਿਤ ਕੀਤੇ ਗਏ ਹਨ ਜਿਨ੍ਹਾਂ ਦੀ ਆਪਣੀ ਕੁਝ ਨਾ ਕੁਝ ਵੱਖਰਤਾ ਹੈ। ਭਾਰਤੀ ਕਲਾਸਕੀ ਰਾਗਾਂ ਵਾਂਗ ਉਨ੍ਹਾਂ ਨੂੰ ਵੀ ਅਨੀਵਾਦਮ ਅਤੇ ਨਿਵਾਦਵ ਦੋਹਾਂ ਅੰਸਾਂ ਵਿਚ ਗਾਇਆ ਜਾ ਸਕਦਾ ਹੈ। ਇਕ 'ਕਾਓ' ਨੂੰ ਛੱਡ ਕੇ, ਜਿਸ ਦਾ ਰੂਪ ਹੁਣ ਤੱਕ ਪੂਰੀ ਤਸੱਲੀ ਨਾਲ ਨਿਰਧਾਰਣ ਨਹੀਂ ਹੋ ਸਕਿਆ, ਬਾਕੀ ਦੇ ਸਭ ਰਾਗ ਕਿਸੇ ਵੀ 'ਕਲਾਸਿਕੀ ਸੰਗੀਤ ਗ੍ਰੰਥਾਂ ਵਿਚ ਵੇਖੇ ਜਾ ਸਕਦੇ ਹਨ।

ਬਾਰਗੀਤਾਂ ਨੂੰ ਗਾਉਣ ਵੇਲੇ ਸਿਰਫ ਖੋਲ, ਮ੍ਰਿਦੰਗ ਅਤੇ ਨਗਾਰਾ ਆਦਿ ਤਾਲ ਦੇ ਸਾਜਾਂ ਦੀ ਵਰਤੋਂ ਕੀਤੀ ਜਾਂਦੀ ਹੈ। ਕਿਧਰੇ ਕੇਵਲ ਇਕੋ ਸੁਰ ਸਾਜ ਨਾਲੀ ਦੀ ਸੀਮਤ ਜਿਹੀ ਵਰਤੋਂ ਕੀਤੀ ਜਾਂਦੀ ਹੈ। ਕਿਹਾ ਜਾਂਦਾ ਹੈ ਕਿ ਸ਼ੰਕਰ ਦੇਵ ਦੇ ਕਿਸੇ ਮੁਰੀਦ ਨੇ ਬਾਰਗੀਤ ਗਾਉਂਦੇ ਸਮੇਂ ਵੀਣਾ ਨਾਲ ਮਿਲਦੇ ਜੁਲਦੇ ਸਾਜ ਰਬਾਬ ਦੀ ਵਰਤੋਂ ਕੀਤੀ ਸੀ। ਕੁਚ ਬਿਹਾਰ ਦੇ ਰਾਜ-ਘਰਾਣੇ ਦੀ ਸ਼ੰਕਰ ਦੇਵ ਦੀ ਇਕ ਭਗਤਣੀ ਨੇ ਬਾਰਗੀਤਾਂ ਦੇ ਨਾਲ ਸਰੇਂਗਦਾਰ ਨਾਂ ਦਾ ਸਾਜ ਵਜਾਇਆ ਸੀ। ਇਹ ਦੋਵੇਂ ਤੰਤੂ ਸਾਜ਼ ਹਨ। ਅੱਜ ਕੱਲ੍ਹ ਬਾਰਗੀਤ ਗਾਉਂਦੇ ਸਮੇਂ ਸੁਰ ਸਾਜ਼ ਦੀ ਵਰਤੋਂ ਨਹੀਂ ਕੀਤੀ ਜਾਂਦੀ। ਜਿਵੇਂ ਕਿ ਉਪਰ ਦੱਸਿਆ ਜਾ ਚੁੱਕਾ ਹੈ, ਬਾਰਗੀਤ ਲੋਕ-ਗੀਤ ਨਹੀਂ ਹਨ। ਪਰੰਤੂ ਉਨ੍ਹਾਂ ਨੇ ਕਈ ਕਿਸਮ ਦੇ ਲੋਕ ਗੀਤਾਂ ਨੂੰ ਪ੍ਰਭਾਵਿਤ ਕੀਤਾ ਹੈ, ਜਿਨ੍ਹਾਂ ਦੀ ਰਚਨਾ ਅੱਜ ਵੀ ਹੋ ਰਹੀ ਹੈ। ਉਨ੍ਹਾਂ ਨੂੰ ਮਜੀਰੇ, ਤੋਕਾਰੀ (ਤੰਤੂ ਸਾਜ਼) ਅਤੇ 'ਖੰਜਵੀ' (ਤਾਲ ਦਾ ਸਾਜ਼) ਦੀ ਸੰਗਤ ਵਿਚ ਗਾਇਆ ਜਾਂਦਾ ਹੈ। ਕਾਮਰੂਪੀ ਲੋਕ ਗੀਤ ਜਾਂ ਕਮਰੂਪ ਜ਼ਿਲ੍ਹੇ ਦੇ ਲੋਕ ਗੀਤ ਜੋ ਕ੍ਰਿਸ਼ਨ ਦੇ ਵਿਸ਼ੇ ਨੂੰ ਲੈ ਕੇ ਰਚੇ ਜਾਂਦੇ ਹਨ, ਬਾਰਗੀਤਾਂ ਦੀ ਹੀ ਪੇਂਡੂ ਕਿਸਮ ਮੰਨੇ ਜਾ ਸਕਦੇ ਹਨ। ਉਹ ਆਮ ਲੋਕਾਂ ਦੇ ਮਨੋਰੰਜਨ ਦਾ ਵਧੀਆ ਸਾਧਨ ਰਹੇ ਹਨ ਅਤੇ ਆਧੁਨਿਕ ਸੰਗੀਤ ਪ੍ਰੇਮੀਆਂ ਨੇ ਕਾਫੀ ਹੱਦ ਤਕ ਉਨ੍ਹਾਂ ਨੂੰ ਸਰਪ੍ਰਸਤੀ ਦਿੱਤੀ ਹੈ 'ਦੇਹ-ਵਿਚਰਾਰ' ਗੀਤ ਸਪਸ਼ਟ ਰੂਪ ਵਿਚ ਬਾਰਗੀਤਾਂ ਦੀਆਂ ਹੀ ਪ੍ਰਤਿਲਿਪੀਆਂ ਹਨ। ਉਨ੍ਹਾਂ ਨੂੰ ਵਿਰਤੂ ਗਾਇਕ ਤੋਕਾਰੀ ਦੀ ਸੰਗਤ 'ਤੇ ਗਾਉਂਦੇ

ਹਨ । ਬੀਹੂ ਨਾਮ, ਬੀਯਾ ਨਾਮ ਅਤੇ ਕਾਮਰੂਪੀ ਲੋਕ ਗੀਤ ਦੀਆਂ ਲੋਕ-ਪ੍ਰਿਯਾ ਧੁਨਾਂ ਦੀ, ਥੋੜ੍ਹੇ ਬਹੁਤ ਰੂਪਾਂਤਰ ਨਾਲ, ਆਧੁਨਿਕ ਸੰਗੀਤ ਧੁਨੀਆਂ ਵਿਚ ਵੱਧ ਤੋਂ ਵੱਧ ਵਰਤੋਂ ਕੀਤੀ ਜਾਣ ਲੱਗੀ ਹੈ, ਜੋ ਉਨ੍ਹਾਂ ਦੀ ਸਮਰਿਧੀ ਦਾ ਪ੍ਰਮਾਣ ਹੈ, ਜੋ ਉਨ੍ਹਾਂ ਵਿਚ ਮੁੜ ਖੋਜ ਲੱਭੀ ਗਈ ਹੈ ।

ਆਸਾਮੀ ਲੋਕ ਗੀਤਾਂ ਦੇ ਨਾਲ ਵਜਾਏ ਜਾਣ ਵਾਲੇ ਕੁਝ ਸਾਜ਼ਾਂ ਦਾ ਜ਼ਿਕਰ ਉਪਰ ਆ ਚੁੱਕਾ ਹੈ । ਇਥੇ ਤੇਨ੍ਹਾਂ ਅਤੇ ਕੁਝ ਹੋਰ ਸਾਜ਼ਾਂ ਬਾਰੇ ਵਿਚਾਰ ਕਰਨਾ ਠੀਕ ਰਹੇਗਾ । ਤਾਲ ਦੇ ਅਤੇ ਸਾਜ਼ਾਂ ਵਿਚੋਂ ਢੋਲ, ਨਗਾਰਾ, ਡੱਬਾ, ਖੋਲ, ਮ੍ਰਿਦੰਗ, ਜੈ ਢੋਲ ਆਦਿ ਸਭ 'ਅਨਦਵ' ਕਿਸਮ ਦੇ ਸਾਜ਼ ਹਨ । ਢੋਲ ਬੀਹੂ ਨ੍ਰਿਤ-ਗੀਤਾਂ ਵਿਚ ਸਭ ਤੋਂ ਵੱਧ ਪ੍ਰਚਲਤ ਹੈ । ਬਾਕੀ ਸਾਜ਼ਾਂ ਦੀ ਵਰਤੋਂ ਆਮ ਤੌਰ ਤੇ ਧਾਰਮਿਕ ਸਮਾਗਮ ਵਿਚ ਹੁੰਦੀ ਹੈ । ਖੋਲ ਵੈਸ਼ਨੋ ਸੰਗੀਤ ਦਾ ਜ਼ਰੂਰੀ ਅੰਗ ਹੈ । ਜੈ ਢੋਲ ਦੀ ਵਰਤੋਂ ਵਿਆਹ ਦੇ ਸਮਾਗਮਾਂ ਵਿਚ ਕੀਤੀ ਜਾਂਦੀ ਹੈ । ਛੋਟੀ ਤੇ ਹਲਕੀ ਫੁਲਕੀ ਖੰਜੜੀ ਅਸਲ ਵਿਚ ਢੋਲਕ ਅਤੇ ਮਜੀਰਾਂ ਦਾ ਸਜੋੜ ਹੈ, ਉਸ ਦੀ ਵਰਤੋਂ ਸਭ ਥਾਈਂ ਹੁੰਦੀ ਹੈ । ਟਾਕਾਂ ਇਕ ਬੜੇ ਹੀ ਸਰਲ ਤਾਲ ਦਾ ਸਾਜ਼ ਹੈ । ਬਾਂਸ ਦੇ ਛੋਟੇ ਜਿਹੇ ਟੁੱਕੜੇ ਨੂੰ ਇਕ ਪਾਸੇ ਵਲੋਂ ਚੀਰ ਲਿਆ ਜਾਂਦਾ ਹੈ ਅਤੇ ਉਸ ਨੂੰ ਵਜਾ ਕੇ ਬੀਹੂ ਨਾਚ-ਗੀਤਾਂ ਵਿਚ ਤਾਲ ਦਿੱਤਾ ਜਾਂਦਾ ਹੈ । ਸ਼ਸਿਰ (ਫੂਕ ਮਾਰ ਕੇ ਵਜਾਣ ਵਾਲੇ) ਸਾਜ਼ਾਂ ਵਿਚ ਬੰਸਰੀ, ਬੋਡੋ ਕਬੀਲੇ ਦਾ ਚਿਵੰਗ ਬਾਰੀ, ਕਾਲੀ ਪੇਪਾ, ਸਿੰਗ ਅਤੇ ਗਗਨ ਹਨ । ਚਿਵੰਗ ਬਾਂਸ ਦੀ ਲੰਮੀ ਬੰਸਰੀ ਹੁੰਦੀ ਹੈ ਜਿਸ ਨੂੰ ਬੋਡੋ ਆਪਣੇ ਸਮਾਰੋਹਾਂ ਵਿਚ ਵਜਾਂਦੇ ਹਨ । ਕਾਲੀ ਆਪਣੀ ਅਧਿਕ ਵਿਕਸਿਤ ਸਾਥਣ ਸ਼ਹਿਨਾਈ ਦੀ ਤਰ੍ਹਾਂ ਵਿਆਹ ਦੇ ਸਮਾਗਮਾਂ ਵਿਚ ਵਜਾਈ ਜਾਂਦੀ ਹੈ । ਸੀਂਗ ਦਾ ਸਾਜ਼ ਮੱਝ ਦੇ ਪੋਲੇ ਸਿੰਗ ਦੇ ਇਕ ਸਿਰੇ ਤੇ ਬਾਸ ਦੀ ਬਰੀਕ ਜਿਹੀ ਨਲੀ ਜੋੜ ਕੇ ਬਣਾਇਆ ਜਾਂਦਾ ਹੈ । ਕੁਝ ਪਹਾੜੀ ਕਬੀਲੇ ਮੱਝ ਦੀ ਥਾਂ ਬਲਦ ਦੇ ਸਿੰਗ ਦੀ ਵੀ ਵਰਤੋਂ ਕਰਦੇ ਹਨ । ਬੀਹੂ ਸਮਾਰੋਹਾਂ ਦੇ ਨਾਲ ਅਨਿਖੜ ਰੂਪ ਵਿਚ ਜੁੜਿਆ ਹੋਇਆ ਪੇਪਾ ਇਕ ਸਿੱਧਾ ਜਿਹਾ ਸਾਜ਼ ਹੈ । ਅਕਸਰ ਇਹ ਛੋਟਾ ਜਿਹਾ ਨੜੇ ਦਾ ਟੁੱਕੜਾ ਹੁੰਦਾ ਹੈ ਜਿਸ ਨੂੰ ਕਦੇ ਕਦੇ ਮੱਝ ਦੇ ਸਿੰਗ ਦੇ ਨਾਲ ਜੋੜ ਦਿੱਤਾ ਜਾਂਦਾ ਹੈ । ਗਗਨ ਚੀਰ ਹੋਏ ਬਾਸ ਦਾ ਛੋਟਾ ਅਤੇ ਨਾਜ਼ਕ ਜਿਹਾ ਸਾਜ਼ ਹੁੰਦਾ ਹੈ । ਇਸ ਨੂੰ ਤਰਾਸ਼ਣ ਅਤੇ ਛਿਲਣ ਵਿਚ ਕਾਫੀ ਸਿਆਣਪ ਅਤੇ ਕਾਰੀਗਰੀ ਦੀ ਲੋੜ ਪੈਂਦੀ ਹੈ । ਇਸ ਨੂੰ ਤੀਵੀਆਂ ਵਜਾਦੀਆਂ ਹਨ । ਉਹ ਇਸ ਨੂੰ ਦੰਦਾਂ ਵਿਚ ਫੜ ਕੇ ਸੱਜੀ ਅਗਲੀ ਉਂਗਲ ਨੂੰ ਛੱਡ ਕੇ ਵਜਾਦੀਆਂ ਹਨ । ਸੁਰ ਨੂੰ ਕਾਬੂ ਰੱਖਣ ਲਈ ਲੋੜ ਅਨੁਸਾਰ ਉਚਿਤ ਮਾਤਰਾ ਵਿਚ ਫੂਕ ਮਾਰੀ ਜਾਂਦੀ ਹੈ । ਪੇਂਡੂਆ ਦੁਆਰਾ ਵਰਤੇ ਜਾਂਦੇ ਤੱਤ (ਤੰਤਰ ਸਾਜ਼) ਤੋਕਾਰੀ, ਬੀਨ ਅਤੇ ਸੇਰਜਾ ਜਾਂ ਸਰੇਂਦਾ ਹਨ । ਤੋਕਾਰੀ ਨੂੰ ਇਕ ਤਾਰੇ ਜਾਂ ਸਿਪਾਰ ਦੀ ਤਰ੍ਹਾਂ ਵਜਾਇਆ ਜਾਂਦਾ ਹੈ । ਫਿਰਤੂ ਗਾਇਕ ਜੋ ਦੇਵ-ਵਿਚਾਰ ਵਰਗੇ ਰਹੱਸਮਈ ਗੀਤ ਗਾਉਂਦੇ ਹਨ ਅਤੇ ਲੋਕ ਗੀਤ ਗਾਉਣ ਵਾਲੇ ਹਰ ਤਰ੍ਹਾ ਦੇ ਗਾਇਕ, ਇਸ ਦੀ ਵਿਆਪਕਤਾ ਨਾਲ ਵਰਤੋਂ ਕਰਦੇ ਹਨ । ਸਰੇਂਦਾ ਸਰੇਰੁ ਨਾਲ ਮਿਲਦਾ ਜੁਲਦਾ ਸਾਜ਼ ਹੈ । ਇਹ ਬੋਡੋ ਕਬੀਲੇ ਦਾ ਸਾਜ਼ ਹੈ ਅਤੇ ਇਸ ਨੂੰ ਸਾਰੰਗ ਵਾਂਗ ਗੱਜ ਨਾਲ ਵਜਾਂਦੇ ਹਨ । ਕੁਝ ਲੋਕਾਂ ਦਾ

ਕਹਿਣਾ ਹੈ ਕਿ ਕਲਾਸਿਕੀ ਸਾਜ਼ ਦੇ ਰੂਪ ਵਿਚ ਸਰੋਦ ਦਾ ਵਿਕਾਸ ਇਸ ਦੇ ਢਾਂਚੇ ਉੱਤੇ ਹੋਇਆ ਅਤੇ ਵਰਤਮਾਨ ਸਰੋਦ ਇਸੇ ਦਾ ਸੁਧਰਿਆ ਹੋਇਆ ਰੂਪ ਹੈ। ਆਸਾਮ ਵਿਚ ਬੀਨ ਦੀ ਗੱਜ ਨਾਲ ਹੀ ਵਜਾਈ ਜਾਂਦੀ ਹੈ। ਇਹ ਪਿੰਡ ਦੇ ਯੁਵਕਾਂ ਦੀ ਸ਼ਾਮ ਵੇਲੇ ਦੀ ਸਾਥਣ ਹੈ, ਜੋ ਲੋਕ-ਧੁਨਾਂ ਨੂੰ ਵਜਾਂਦੇ ਹੋਏ ਘੁੰਮਦੇ ਫਿਰਦੇ ਹਨ। ਬੀਨ ਸ਼ਬਦ ਵਿਚਾਰ ਦੇ ਯੋਗ ਹੈ। ਉਤਰੀ ਭਾਰਤ ਇਹ ਵੀਣਾ ਦੇ ਅਰਥਾਂ ਵਿਚ ਵਰਤਿਆ ਜਾਂਦਾ ਹੈ। ਪ੍ਰਾਚੀਨ ਕਾਲ ਵਿਚ ਸਭ ਤੰਤੂ ਸਾਜ਼ਾਂ ਨੂੰ ਵੀਣਾ ਹੀ ਕਿਹਾ ਜਾਂਦਾ ਸੀ। ਆਸਾਮ ਵਿਚ ਵੀ ਫਿਰਤੂ ਗਾਇਕਾਂ ਦਾ ਵਰਗ ਹੁੰਦਾ ਸੀ, ਜਿਸ ਨੂੰ ਬੀਨ ਬੈਰਾਗੀ ਕਿਹਾ ਜਾਂਦਾ ਸੀ। ਉਹ ਬੀਨ ਵਜਾ ਕੇ ਗੀਤ ਗਾਉਂਦੇ ਹੋਏ ਘੁੰਮਦੇ ਰਹਿੰਦੇ ਸਨ। ਘਨ ਵਰਗ ਦੇ ਸਾਜ਼ਾਂ ਵਿਚ ਤਾਲ (ਮਜੀਰੇ) ਪ੍ਰਧਾਨ ਹੈ। ਇਨ੍ਹਾਂ ਦੇ ਕਈ ਰੂਪਾਂਤਰ ਭੋਰ ਤਾਲ, ਖੁਟੀਤਾਲ, ਕਰਤਾਲ, ਮੰਦੀਰਾ ਆਦਿ ਮਿਲਦੇ ਹਨ। ਭੋਰਤਾਲ ਨੂੰ, ਜੋ ਇਨ੍ਹਾਂ ਵਿਚ ਸਭ ਤੋਂ ਵੱਡੇ ਮਜੀਰੇ ਹੁੰਦੇ ਹਨ ਵੈਸ਼ਨੋ ਵਰਤਦੇ ਹਨ। ਵਿਚਾਰ ਹੈ ਕਿ ਇਸ ਨੂੰ ਭੋਟਾ ਜਾ ਭੁਟੀਯਾ ਲੋਕਾਂ ਤੋਂ ਲਿਆਂਦਾ ਗਿਆ ਸੀ। ਸਭ ਤੋਂ ਛੋਟਾ ਖੁਟੀਤਾਲ ਹੈ, ਜਿਸ ਦੀ ਵਰਤੋਂ ਓਜਾ-ਪਾਲੀ ਨਿਰਤਕ ਕਰਦੇ ਹਨ। ਕਾਹ ਇਕ ਚਪਟੀ ਜਿਹੀ ਘੰਟੀ ਹੁੰਦੀ ਹੈ। ਪੂਜਾ ਅਰਚਾ ਦੇ ਦੌਰਾਨ ਵਜਾਣ ਵਾਲੇ ਘੰਟੇ ਦੀ ਗਿਣਤੀ ਵੀ ਘਣਾ ਸਾਜ਼ਾਂ ਵਿਚ ਕੀਤੀ ਜਾਂਦੀ ਹੈ।

## ਸ਼ਬਦ ਅਨੁਕ੍ਰਮਣਿਕਾ




ਛਾਪਕ : ਜਨਤਕ ਪ੍ਰੈਸ, 9-ਬੀ, ਪਲੀਅਰ ਗਾਰਡਨ ਮਾਰਕੀਟ, ਚਾਂਦਨੀ ਚੌਕ, ਦਿੱਲੀ-6